# ਮਲੂਕਾ

(ਨਾਵਲ – ਭਾਗ 1)

ਡਿਜੀਟਲ ਐਡੀਸ਼ਨ

ਸਾਧੂ ਸਿੰਘ ਧਾਮੀ ਦਾ ਨਾਵਲ 'ਮਲੂਕਾ' ਕੈਨੇਡਾ ਵਿੱਚ ਆਏ ਪਹਿਲੇ ਪੰਜਾਬੀਆਂ ਦੇ ਜੀਵਨ ਬਾਰੇ ਉਹਨਾਂ ਵਿਚੋਂ ਹੀ ਇਕ ਵਿਅਕਤੀ ਰਾਹੀਂ ਲਿਖੀ ਗਈ ਸ਼ਾਇਦ ਇਕੋ ਇਕ ਸਾਹਿਤਕ ਕਿਰਤ ਹੈ। ਇਸ ਨਾਵਲ ਦਾ ਲੇਖਕ ਨਾਵਲ ਦੇ ਮੁੱਖ ਪਾਤਰ ਮਲੂਕੇ ਰਾਹੀਂ ਬ੍ਰਿਟਿਸ਼ ਕੋਲੰਬੀਆ ਦੀਆਂ ਲੱਕੜ ਮਿੱਲਾਂ ਵਿਚ ਕੰਮ ਕਰਦੇ, ਕੁੱਕ-ਹਾਉਸਾਂ ਵਿਚ ਰਹਿੰਦੇ, ਗੁਰਦਵਾਰਿਆਂ ਵਿਚ ਰਲ ਬਹਿੰਦੇ, ਦੇਸ਼ ਦੀ ਅਜ਼ਾਦੀ ਬਾਰੇ ਫਿਕਰਮੰਦ, ਅਤੇ ਰੋਜ਼ਾਨਾ ਜ਼ਿੰਦਗੀ ਨਾਲ ਦੋ ਚਾਰ ਹੁੰਦੇ ਪੰਜਾਬੀਆਂ ਦੇ ਜੀਵਨ ਨੂੰ ਪਾਠਕਾਂ ਸਾਹਵੇਂ ਰੂਪਮਾਨ ਕਰਦਾ ਹੈ। ਉਸ ਸਮੇਂ ਪੰਜਾਬੀਆਂ ਨੂੰ ਇਥੇ ਕੋਈ ਮਨੁੱਖੀ ਤੇ ਸਿਆਸੀ ਅਧਿਕਾਰ ਨਹੀਂ ਸਨ, ਉਹਨਾਂ ਨਾਲ ਨਸਲੀ ਗੋਰਿਆਂ ਵਲੋਂ ਗੁਲਾਮਾਂ ਵਾਲਾ ਸਲੂਕ ਕੀਤਾ ਜਾਂਦਾ ਸੀ। ਇਕ ਬਿਗਾਨੇ ਮੁਲਕ ਦੇ ਉਪਰੇ ਸਭਿਆਚਾਰ ਅਤੇ ਬੋਲੀ ਤੋਂ ਅਨਜਾਣਤਾ ਉਹਨਾਂ ਦੇ ਜੀਵਨ ਨੂੰ ਹੋਰ ਵੀ ਕਠਿਨਾਈਆਂ ਭਰਿਆ ਬਣਾਉਂਦੀ। ਇਸ ਸਭ ਕਾਸੇ ਦਾ ਉਹ ਬੜੇ ਹੌਸਲੇ ਅਤੇ ਸਿਰੜ ਨਾਲ ਸਾਹਮਣਾ ਕਰਦੇ। ਉਹ ਪੰਜਾਬ ਦੇ ਪਿੰਡਾਂ ਵਰਗਾ ਹੀ ਖੁੱਲਾ-ਡੁੱਲਾ, ਹਾਸੇ ਮਖੌਲਾਂ ਭਰਿਆ, ਰੋਸਿਆਂ, ਮਨਾਉਂਤਾਂ, ਦੋਸਤੀਆਂ, ਈਰਖਾਵਾਂ ਵਾਲਾ ਜੀਵਨ ਬਤੀਤ ਕਰਨ ਦੀ ਕੋਸ਼ਿਸ਼ ਕਰਦੇ। ਮਲੂਕਾ ਉਹਨਾਂ ਦੇ ਇਸ ਜੀਵਨ ਦੀ ਕਹਾਣੀ ਹੈ।

ਇਹ ਨਾਵਲ ਸਭ ਤੋਂ ਪਹਿਲਾਂ ਅੰਗਰੇਜ਼ੀ ਵਿੱਚ 1978 ਵਿੱਚ ਛਪਿਆ ਸੀ। ਸੰਨ 1988 ਵਿੱਚ ਸਾਧੂ ਬਿਨਿੰਗ, ਸੁਖਵੰਤ ਹੁੰਦਲ ਅਤੇ ਗੁਰਮੇਲ ਰਾਏ ਨੇ ਇਸ ਦਾ ਪੰਜਾਬੀ ਵਿੱਚ ਅਨੁਵਾਦ ਕੀਤਾ ਅਤੇ ਵੈਨਕੂਵਰ ਸੱਥ ਦੇ ਉੱਦਮ ਨਾਲ ਭਾਜੀ ਗੁਰਸ਼ਰਨ ਸਿੰਘ ਦੀ ਪ੍ਰਕਾਸ਼ਨਾ ਬਲਰਾਜ ਸਾਹਨੀ ਯਾਦਗਾਰੀ ਪ੍ਰਕਾਸ਼ਨ ਨੇ ਇਸ ਨੂੰ ਪਹਿਲੀ ਵਾਰ ਪੰਜਾਬੀ ਵਿੱਚ ਛਾਪਿਆ। ਇਸ ਹੀ ਸਾਲ ਵੈਨਕੂਵਰ ਸੱਥ ਨੇ ਧਾਮੀ ਨੂੰ ਜਨੇਵਾ ਤੋਂ ਕੈਨੇਡਾ ਸੱਦਿਆ ਅਤੇ ਨਾਵਲ ਨੂੰ ਕੈਨੇਡਾ ਦੇ ਵੱਖ ਵੱਖ ਸ਼ਹਿਰਾਂ ਵਿੱਚ ਰਿਲੀਜ਼ ਕੀਤਾ। ਪੰਜਾਬੀ ਸਾਹਿਤਕ ਜਗਤ ਵਿੱਚ ਨਾਵਲ ਨੂੰ ਭਰਪੂਰ ਹੁੰਗਾਰਾ ਮਿਲਿਆ। ਇਸ ਭਰਵੇਂ ਹੁੰਗਾਰੇ ਤੋਂ ਉਤਸ਼ਾਹਿਤ ਹੋ ਕੇ ਡਾ: ਸਾਧੂ ਸਿੰਘ ਧਾਮੀ ਨੇ ਮਲੂਕਾ ਨਾਵਲ ਦਾ ਦੂਸਰਾ ਹਿੱਸਾ ਲਿਖਿਆ। ਇਸ ਹਿੱਸੇ ਦਾ ਪੰਜਾਬੀ ਅਨੁਵਾਦ ਡਾ: ਸਾਧੂ ਸਿੰਘ ਨੇ ਕੀਤਾ ਅਤੇ ਸੰਨ 1993 ਵਿੱਚ ਨਾਵਲ ਮਲੂਕਾ ਦਾ ਪਹਿਲਾ ਅਤੇ ਦੂਸਰਾ ਹਿੱਸਾ ਇਕੱਠਾ ਪੰਜਾਬੀ ਵਿੱਚ ਛਪਿਆ।

ਇਸ ਡਿਜੀਟਲ ਐਡੀਸ਼ਨ ਵਿੱਚ ਅਸੀਂ ਮਲੂਕਾ ਨਾਵਲ ਦਾ ਪਹਿਲਾ ਹਿੱਸਾ ਹੀ ਪਾਠਕਾਂ ਨਾਲ ਸਾਂਝਾ ਕਰ ਰਹੇ ਹਾਂ। ਨੇੜ ਭਵਿੱਖ ਵਿੱਚ ਨਾਵਲ ਦਾ ਦੂਜਾ ਹਿੱਸਾ ਵੀ ਡਿਜੀਟਲ ਰੂਪ ਵਿੱਚ ਪਾਠਕਾਂ ਨਾਲ ਸਾਂਝਾ ਕੀਤਾ ਜਾਵੇਗਾ।

ਇਸ ਡਿਜੀਟਲ ਐਡੀਸ਼ਨ ਨੂੰ ਦੁਬਾਰਾ ਟਾਇਪ ਕਰਨ ਲਈ ਅੰਜੂ ਹੁੰਦਲ ਦਾ ਬਹੁਤ ਬਹੁਤ ਧੰਨਵਾਦ। – ਸੁਖਵੰਤ ਹੁੰਦਲ, ਸਾਧੂ ਬਿਨਿੰਗ

# ਮਲੂਕਾ (ਨਾਵਲ)

**ਲੇਖਕ: ਸਾਧੂ ਸਿੰਘ ਧਾਮੀ**
30 - Chemin des Boureries
1231 Conches, Geneva, Switzerland

ਅਨੁਵਾਦਕ
ਸਾਧੂ (ਬਿਨਿੰਗ)
ਸੁਖਵੰਤ ਹੁੰਦਲ
ਗੁਰਮੇਲ ਰਾਏ

P.O. Box 67681 Stn. O
Vancouver, B.C.
Canada, V5W 3V2

ਪਹਿਲੀ ਵਾਰ: 1988
ਮੁੱਲ: 15 ਰੁਪਏ

ਪ੍ਰਕਾਸ਼ਕ:
**ਗੁਰਸ਼ਰਨ ਸਿੰਘ**
ਬਲਰਾਜ ਸਾਹਨੀ ਯਾਦਗਰ ਪ੍ਰਕਾਸ਼ਨ
ਗੁਰੂ ਖਾਲਸਾ ਨਿਵਾਸ, ਪੁਤਲੀਘਰ
ਅੰਮ੍ਰਿਤਸਰ - 143002

ਛਾਪਕ: ਜਸਪਾਲ ਪ੍ਰਿੰਟਿੰਗ ਪ੍ਰੈੱਸ
ਕਟੜਾ ਘਨਈਆ, ਅੰਮ੍ਰਿਤਸਰ

## ਮਲੂਕਾ

## (ਕੈਨੇਡਾ ਵਿਚ ਆਏ ਮੋਢੀ ਪੰਜਾਬੀਆਂ ਦੀ ਕਹਾਣੀ)

ਪੰਜਾਬੀ ਇਸ ਸਦੀ ਦੇ ਸ਼ੁਰੂ ਵਿਚ ਚੰਗੀ ਮਜ਼ਦੂਰੀ ਦੀ ਭਾਲ ਵਿਚ ਕੈਨੇਡਾ ਆਉਣੇ ਸ਼ੁਰੂ ਹੋਏ। ਇਹਨਾਂ ਦੀ ਗਿਣਤੀ 1904 ਵਿਚ ਇਕ ਸੌ ਸੀ ਜਿਹੜੀ ਵੱਧ ਕੇ 1908 ਵਿਚ ਪੰਜ ਹਜ਼ਾਰ ਤੋਂ ਉਪਰ ਹੋ ਗਈ। ਪਰ ਅਗਲੇ ਸਾਲਾਂ ਵਿਚ ਕੈਨੇਡੀਅਨ ਸਰਕਾਰ ਵਲੋਂ ਇਹਨਾਂ ਦੇ ਦਾਖਲੇ ਉਪਰ ਬੰਦਸ਼ ਲਾ ਦਿੱਤੀ ਗਈ। ਪਹਿਲਾਂ ਆਇਆਂ ਵਿਚੋਂ ਕੁਝ ਅਮਰੀਕਾ ਚਲੇ ਗਏ ਕੁਝ ਵਾਪਿਸ ਦੇਸ਼ ਚਲੇ ਗਏ, ਨਤੀਜੇ ਵਜੋਂ 1950 ਤੋਂ ਪਹਿਲਾਂ ਕੈਨੇਡਾ ਵਿਚ ਪੰਜਾਬੀਆਂ ਦੀ ਗਿਣਤੀ ਇਕ ਤੋਂ ਦੋ ਹਜ਼ਾਰ ਦੇ ਵਿਚਕਾਰ ਹੀ ਰਹੀ। ਇਕ ਤਾਂ ਇਹਨਾਂ ਵਿਚ ਬਹੁਗਿਣਤੀ ਪਿੰਡਾਂ ਵਿਚੋਂ ਆਏ ਵਿਦਿਆਹੀਣ ਲੋਕਾਂ ਦੀ ਸੀ, ਦੂਜਾ ਕੈਨੇਡਾ ਦੇ ਚਿੱਟੇ ਲੋਕਾਂ ਵਲੋਂ ਇਹਨਾਂ ਪ੍ਰਤੀ ਨਫਰਤ ਭਰੇ ਨਸਲੀ ਵਤੀਰੇ ਕਾਰਨ ਇਹਨਾਂ ਨੂੰ ਜਿਸਮਾਨੀ ਤੌਰ ’ਤੇ ਔਖੇ ਅਤੇ ਘੱਟ ਤਨਖਾਹ ਵਾਲੇ ਕੰਮ ਮਿਲਦੇ। ਟੱਬਰਾਂ ਨੂੰ ਨਾ ਮੰਗਾ ਸਕਣ ਕਾਰਨ ਮਜ਼ਦੂਰਾਂ ਨੂੰ ਇਕੱਲਤਾ ਅਤੇ ਮੁਸ਼ਕਲਾਂ ਭਰਿਆ ਜੀਵਨ ਬਤੀਤ ਕਰਨਾ ਪੈਂਦਾ। ਇਸ ਇਕੱਲਤਾ ਤੋਂ ਬਚਣ ਲਈ ਅਤੇ ਆਰਥਿਕ ਮਜਬੂਰੀਆਂ ਕਰਕੇ ਬਹੁਤੇ ਪੰਜਾਬੀ ਮਜ਼ਦੂਰ ਗਰੁੱਪਾਂ ਵਿਚ ਰਹਿੰਦੇ। ਰਿਹਾਇਸ਼ ਵਾਲੀਆਂ ਇਹ ਥਾਵਾਂ ਕੁਕ-ਹਾਉਸਾਂ ਵਜੋਂ ਜਾਣੀਆਂ ਜਾਂਦੀਆਂ ਸਨ।

ਹੁਣ ਦੇ ਕੈਨੇਡਾ ਵਿਚ ਪੰਜਾਬੀਆਂ ਦੀ ਵਸੋਂ ਤਕਰੀਬਨ ਦੋ ਲੱਖ ਦੇ ਨੇੜੇ ਹੈ। ਇਹਨਾਂ ਵਿਚੋਂ ਬਹੁਤੇ ਪਿਛਲੇ ਵੀਹਾਂ ਸਾਲਾਂ ਵਿਚ ਇਥੇ ਆਏ ਹਨ। ਇਹਨਾਂ ਵਿਚੋਂ ਵੱਡੀ ਗਿਣਤੀ ਜਿੱਥੇ ਅਜੇ ਵੀ ਪਿੰਡਾਂ ਤੋਂ ਖੇਤੀਬਾੜੀ ਦਾ ਕਾਰੋਬਾਰ ਕਰਦੇ ਆਈ ਹੈ, ਉਥੇ ਕਾਫੀ ਗਿਣਤੀ ਪੜ੍ਹੇ ਲਿਖੇ ਅਤੇ ਭਾਰਤ ਵਿਚ ਚੰਗੀਆਂ ਨੌਕਰੀਆਂ ’ਤੇ ਰਹਿ ਚੁੱਕੇ ਲੋਕਾਂ ਦੀ ਵੀ ਹੈ। ਭਾਵੇਂ ਇਹਨਾਂ ਵਿਚ ਬਹੁਗਿਣਤੀ ਅਜੇ ਵੀ ਮਜ਼ਦੂਰੀ ਕਰਨ ਵਾਲਿਆਂ ਦੀ ਹੀ ਹੈ ਪਰ ਹੌਲੀ ਹੌਲੀ ਪੰਜਾਬੀ ਵੱਖਰੇ ਵੱਖਰੇ ਕਿੱਤੇ ਅਪਣਾ ਰਹੇ ਹਨ। ਹੁਣ ਦੇ ਪੰਜਾਬੀ ਕੈਨੇਡਾ ਦੇ ਦੂਜੇ ਲੋਕਾਂ ਵਾਂਗ ਆਪੋ ਆਪਣੇ ਪਰਿਵਾਰਾਂ ਵਿਚ ਰਹਿੰਦੇ ਹਨ। ਇਸ ਤਰ੍ਹਾਂ ਹੁਣ ਦੀ ਇਹ ਸਥਿਤੀ ਪਹਿਲੀਆਂ ਵਿਚ ਆਏ ਪੰਜਾਬੀਆਂ ਦੀ ਸਥਿਤੀ ਨਾਲੋਂ ਕਾਫੀ ਵੱਖਰੀ ਹੈ।

ਹੁਣ ਦੇ ਆਏ ਪੰਜਾਬੀਆਂ ਵਿਚ ਲੇਖਕਾਂ ਦੀ ਵੀ ਚੋਖੀ ਗਿਣਤੀ ਹੈ ਜੋ ਅਜੋਕੇ ਜੀਵਨ ਨੂੰ ਆਪਣੀਆਂ ਕਲਾ-ਕਿਰਤਾਂ ਰਾਹੀਂ ਪੇਸ਼ ਕਰ ਰਹੇ ਹਨ। ਜਿਸ ਦੇ ਸਿੱਟੇ ਵਜੋਂ ਹੁਣ ਬਾਰੇ ਕਾਫੀ ਸਾਹਿਤ ਮੌਜੂਦ ਹੈ ਅਤੇ ਇਸ ਵਿਚ ਨਿੱਤ ਹੋਰ ਵਾਧਾ ਹੋ ਰਿਹਾ ਹੈ।

ਇਸ ਦੇ ਉਲਟ ਪਹਿਲਾਂ ਆਏ ਪੰਜਾਬੀਆਂ ਦੇ ਜੀਵਨ ਬਾਰੇ ਬਹੁਤ ਘੱਟ ਸਾਹਿਤ ਲਿਖਿਆ ਮਿਲਦਾ ਹੈ। ਭਾਵੇਂ ਗਦਰ ਦੀ ਲਹਿਰ ਦੇ ਅਸਰ ਅਧੀਨ ਇਧਰ ਰਹਿ ਰਹੇ ਕਈ ਪੰਜਾਬੀਆਂ ਵਲੋਂ ਭਾਰਤ ਦੀ ਆਜ਼ਾਦੀ ਨਾਲ ਸਬੰਧਤ ਕਾਫੀ ਕਵਿਤਾ ਰਚੀ ਮਿਲਦੀ ਹੈ ਪਰ ਉਸ ਕਵਿਤਾ ਵਿਚ ਉਹਨਾਂ ਦੇ ਇਧਰਲੇ ਜੀਵਨ ਦਾ ਚਿਤਰਨ ਬਹੁਤ ਘੱਟ ਮਿਲਦਾ ਹੈ।

ਹਥਲਾ ਨਾਵਲ ‘ਮਲੂਕਾ’ ਪਹਿਲੇ ਪੰਜਾਬੀਆਂ ਦੇ ਜੀਵਨ ਬਾਰੇ ਉਹਨਾਂ ਵਿਚੋਂ ਹੀ ਇਕ ਵਿਅਕਤੀ ਰਾਹੀਂ ਲਿਖੀ ਗਈ ਸ਼ਾਇਦ ਇਕੋ ਇਕ ਸਾਹਿਤਕ ਕਿਰਤ ਹੈ। ਇਸ ਨਾਵਲ ਦਾ ਲੇਖਕ ਨਾਵਲ ਦੇ ਮੁੱਖ ਪਾਤਰ ਮਲੂਕੇ ਰਾਹੀਂ ਬ੍ਰਿਟਿਸ਼ ਕੋਲੰਬੀਆ ਦੀਆਂ ਲੱਕੜ ਮਿੱਲਾਂ ਵਿਚ ਕੰਮ ਕਰਦੇ, ਕੁੱਕ-ਹਾਉਸਾਂ ਵਿਚ ਰਹਿੰਦੇ, ਗੁਰਦਵਾਰਿਆਂ ਵਿਚ ਰਲ ਬਹਿੰਦੇ, ਦੇਸ਼ ਦੀ ਅਜ਼ਾਦੀ ਬਾਰੇ ਫਿਕਰਮੰਦ, ਅਤੇ ਰੋਜ਼ਾਨਾ ਜ਼ਿੰਦਗੀ ਨਾਲ ਦੋ ਚਾਰ ਹੁੰਦੇ ਪੰਜਾਬੀਆਂ ਦੇ ਜੀਵਨ ਨੂੰ ਪਾਠਕਾਂ ਸਾਹਵੇਂ ਰੂਪਮਾਨ ਕਰਦਾ ਹੈ। ਉਸ ਸਮੇਂ ਪੰਜਾਬੀਆਂ ਨੂੰ ਇਥੇ ਕੋਈ ਮਨੁੱਖੀ ਤੇ ਸਿਆਸੀ ਅਧਿਕਾਰ ਨਹੀਂ ਸਨ, ਉਹਨਾਂ ਨਾਲ ਨਸਲੀ ਗੋਰਿਆਂ ਵਲੋਂ ਗੁਲਾਮਾਂ ਵਾਲਾ ਸਲੂਕ ਕੀਤਾ ਜਾਂਦਾ ਸੀ। ਇਕ ਬਿਗਾਨੇ ਮੁਲਕ ਦੇ ਉਪਰੇ ਸਭਿਆਚਾਰ ਅਤੇ ਬੋਲੀ ਤੋਂ ਅਨਜਾਣਤਾ ਉਹਨਾਂ ਦੇ ਜੀਵਨ ਨੂੰ ਹੋਰ ਵੀ ਕਠਿਨਾਈਆਂ ਭਰਿਆ ਬਣਾਉਂਦੀ। ਇਸ ਸਭ ਕਾਸੇ ਦਾ ਉਹ ਬੜੇ ਹੌਂਸਲੇ ਅਤੇ ਸਿਰੜ ਨਾਲ ਸਾਹਮਣਾ ਕਰਦੇ। ਉਹ ਪੰਜਾਬ ਦੇ ਪਿੰਡਾਂ ਵਰਗਾ ਹੀ ਖੁੱਲਾ-ਡੁੱਲਾ, ਹਾਸੇ ਮਖੌਲਾਂ ਭਰਿਆ, ਰੋਸਿਆਂ, ਮਨਾਉਂਤਾਂ, ਦੋਸਤੀਆਂ, ਈਰਖਾਵਾਂ ਵਾਲਾ ਜੀਵਨ ਬਤੀਤ ਕਰਨ ਦੀ ਕੋਸ਼ਿਸ਼ ਕਰਦੇ। ਮਲੂਕਾ ਉਹਨਾਂ ਦੇ ਇਸ ਜੀਵਨ ਦੀ ਕਹਾਣੀ ਹੈ।

ਨਾਵਲ ਦਾ ਮੁੱਖ ਪਾਤਰ ਮਲੂਕਾ (ਜੋ ਕਾਫੀ ਹੱਦ ਤੱਕ ਨਾਵਲ ਦੇ ਲੇਖਕ ਸਾਧੂ ਸਿੰਘ ਧਾਮੀ ਦੇ ਆਪਣੇ ਜੀਵਨ ’ਤੇ ਅਧਾਰਤ ਜਾਪਦਾ ਹੈ) ਸਤਾਰਾਂ ਅਠਾਰਾਂ ਸਾਲ ਦੀ ਉਮਰ ਵਿਚ ਕੈਨੇਡਾ ਆਉਂਦਾ ਹੈ ਅਤੇ ਇਥੇ ਆ ਕੇ ਦੂਜੇ ਪੰਜਾਬੀਆਂ ਵਾਂਗ ਹੀ ਮਿੱਲ ਵਿਚ ਕੰਮ ਕਰਨ ਲੱਗ ਪੈਂਦਾ ਹੈ। ਪਰ ਉਹਦਾ ਪੜ੍ਹਨ ਵੱਲ ਸ਼ੌਂਕ ਦੇਖ ਕੇ ਉਹਦੇ ਨਾਲ ਕੰਮ ਕਰਦੇ ਪੰਜਾਬੀਆਂ ਨੇ ਉਹਨੂੰ ਹੋਰ ਅੱਗੇ ਪੜ੍ਹਨ ਲਈ ਪ੍ਰੇਰਿਆ: “ਮਲੂਕਿਆ ਤੂੰ ਅਗਾਂਹ ਪੜ੍ਹਾਈ ਕਰੀਂ। ਸਾਡੇ ਵਾਂਗ ਮਿੱਲਾਂ ਵਿਚ ਹੀ ਨਾ ਫਸਿਆ ਰਹੀਂ। ਇਥੇ ਜਿਹੜਾ ਬੂਰਾ ਤੁਹਾਡੀਆਂ ਪੱਗਾਂ ’ਤੇ ਡਿੱਗਦਾ ਆ ਉਹ ਬਹੁਤ ਛੇਤੀ ਤੁਹਾਡੇ ਸਿਰ ਅੰਦਰ ਦਿਮਾਗ ਵਿਚ ਵੀ ਭਰ ਜਾਂਦਾ ਹੈ।”

“ਤੂੰ ਪੜ੍ਹ ਕੇ ਲਿਖਣਾ ਸਿੱਖੀਂ ਤੇ ਫੇਰ ਸਾਡੀ ਕਹਾਣੀ ਲਿਖੀਂ।”

“ਜਿਸ ਤਰ੍ਹਾਂ ਦਾ ਤੂੰ ਇਥੇ ਆਪਣੀ ਅੱਖੀਂ ਦੇਖਿਆ ਹੈ ਬਿਲਕੁਲ ਉਸ ਤਰ੍ਹਾਂ ਦਾ ਲਿਖੀਂ। ਸਾਡੀ ਕਹਾਣੀ ਇਸ ਤਰ੍ਹਾਂ ਕਹੀਂ ਜਿਸ ਤਰ੍ਹਾਂ ਤੂੰ ਸਾਨੂੰ ਗੱਲਾਂ ਕਰਦੇ ਸੁਣਿਆ ਹੈ।”

“ਲਿਖੀਂ, ਅਸੀਂ ਕੋਈ ਅਜਿਹਾ ਵਾਰ ਨਹੀਂ ਸਹਿਆ ਜਿਸ ਦਾ ਅਸੀਂ ਮੋੜਵਾਂ ਜਵਾਬ ਨਾ ਦਿੱਤਾ ਹੋਵੇ ਭਾਵੇਂ ਉਸ ਲਈ ਸਾਨੂੰ ਕਿੰਨੀ ਵੀ ਕੀਮਤ ਕਿਉਂ ਨਾ ਚੁਕਾਣੀ ਪਈ ਹੋਵੇ। ਲਿਖੀਂ ਕਿ ਅਸੀਂ ਹਿੰਦੁਸਤਾਨ ਦੀ ਅਜ਼ਾਦੀ ਲਈ ਗੱਲਾਂ ਬਾਤਾਂ ਨਾਲ ਨਹੀਂ ਸਗੋਂ ਹੱਥਾਂ ਵਿਚ ਹਥਿਆਰ ਫਵਕੇ ਖੜੇ ਹੋਏ। ਅਸੀਂ ਉਸ ਸਮੇਂ ਅਜ਼ਾਦੀ ਲਈ ਲੜੇ ਜਦੋਂ ਸਾਰਾ ਹਿੰਦੁਸਤਾਨ ਗੁਲਾਮੀ ਦੀਆਂ ਜੰਜ਼ੀਰਾ ਨੂੰ ਛਾਤੀ ਨਾਲ ਲਾਈ ਬੈਠਾ ਸੀ ਅਤੇ ਉਸ ਦੇ ਨੇਤਾ ਛੋਟੇ ਛੋਟੇ ਸੁਧਾਰਾਂ ਲਈ ਭੀਖ ਮੰਗਦੇ ਸਨ। ਅਸੀਂ ਹਿੰਦੁਸਤਾਨ ਦੀ ਜਾਗਰਤੀ ਲਈ ਯਕੀਨ ਨਾਲ ਅਤੇ ਨਿਰਭੈ ਹੋ ਕੇ ਕੰਮ ਕੀਤਾ। ਹਨ੍ਹੇਰੇ ਵਿਚ ਵੀ ਸਾਨੂੰ ਰੋਸ਼ਨੀ ਦਾ ਯਕੀਨ ਸੀ।”

“ਮਲੂਕਿਆ ਇਹ ਸਭ ਲਿਖੀਂ ਅਤੇ ਆਪਣੇ ਖੋਲ੍ਹਦੇ ਖੂਨ ਨਾਲ ਲਿਖੀਂ। ਅਸੀਂ ਤਾਂ ਉਦੋਂ ਮਰ ਮਿਟ ਗਏ ਹੋਵਾਂਗੇ ਪਰ ਸਾਡੇ ਬੱਚੇ ਇਹ ਕਹਾਣੀ ਮਾਣ ਨਾਲ ਪੜ੍ਹਨਗੇ। ਸਾਰਾ ਭਾਰਤਵਰਸ਼ ਇਸ ਨੂੰ ਪੜ੍ਹੇਗਾ ਅਤੇ ਯਾਦ ਰਖੇਗਾ।”

“ਤੂੰ ਸਾਡੀ ਕਹਾਣੀ ਜ਼ਰੂਰ ਲਿਖੀਂ ਮਲੂਕਿਆ।”

“ਤੂੰ ਜ਼ਰੂਰ ਪੜ੍ਹੀਂ।” (ਨਾਵਲ ਮਲੂਕਾ ਵਿਚੋਂ)

ਮਲੂਕਾ ਆਪਣੇ ਦੇਸ਼ ਵਾਸੀਆਂ ਦੀ ਖਾਹਿਸ਼ ਅਤੇ ਆਪਣੀ ਗਿਆਨ ਦੀ ਭੁੱਖ ਨੂੰ ਪੂਰਾ ਕਰਨ ਲਈ ਅਗਾਂਹ ਪੜ੍ਹਾਈ ਕਰਦਾ ਹੈ। ਪਰ ਨਵੇਂ ਗਿਆਨ ਨਾਲ ਉਸ ਦੇ ਆਪਣੇ ਜੀਵਨ ਵਿਚ ਵੀ ਤਬਦੀਲੀਆਂ ਆਉਂਦੀਆਂ ਹਨ। ਪੁਰਾਣੀਆਂ ਅਤੇ ਨਵੀਆਂ ਕਦਰਾਂ ਕੀਮਤਾਂ ਵਿਚ ਤਨਾਅ ਪੈਦਾ ਹੁੰਦਾ ਹੈ। ਉਸ ਦੇ ਮਨ ਵਿਚ ਆਪਣੇ ਦੇਸ਼-ਵਾਸੀਆਂ ਅਤੇ ਆਪਣੇ ਸਭਿਆਚਾਰ ਲਈ ਅਥਾਹ ਪਿਆਰ ਹੈ। ਇਹ ਪਿਆਰ ਉਸ ਨੂੰ ਉਸ ਦੇ ਆਪਣੇ ਸਭਿਆਚਾਰ ਤੱਕ ਹੀ ਸੀਮਤ ਰੱਖਣ ਲਈ ਯਤਨਸ਼ੀਲ ਹੈ। ਪਰ ਉਸ ਦੀ ਗਿਆਨ ਦੀ ਭੁੱਖ ਧੁਰ ਅਸਮਾਨਾਂ ਤੱਕ ਉਡਣਾ ਲੋਚਦੀ ਹੈ। ਇਹ ਨਾਵਲ ਇਕ ਪੰਜਾਬੀ ਨੌਜਵਾਨ ਦੇ ਅੰਦਰਲੇ ਇਸ ਤਨਾਅ ਅਤੇ ਗਿਆਨ ਦੀ ਖੋਜ ਵਿਚ ਲਾਈਆਂ ਉਡਾਰੀਆਂ ਦੀ ਕਹਾਣੀ ਹੈ।

ਇਹ ਕਹਾਣੀ ਲੇਖਕ ਨੇ ਅੰਗਰੇਜ਼ੀ ਵਿਚ ਲਿਖੀ ਸੀ। ਅਸੀਂ ਜਦੋਂ ਇਹ ਨਾਵਲ ਪੜ੍ਹਿਆ ਤਾਂ ਮਹਿਸੂਸ ਕੀਤਾ ਕਿ ਇਹਦਾ ਪੰਜਾਬੀ ਵਿਚ ਅਨੁਵਾਦ ਹੋਣਾ ਬਹੁਤ ਜ਼ਰੂਰੀ ਹੈ। ਖਾਸ ਕਰ ਸਾਡੇ ਲਈ ਜੋ ਹੁਣ ਇਥੇ ਕੈਨੇਡਾ ਵਿਚ ਰਹਿ ਰਹੇ ਹਾਂ ਇਸ ਕਹਾਣੀ ਦਾ ਬਹੁਤ ਮਹੱਤਵ ਹੈ ਕਿਉਂਕਿ ਇਹ ਇਥੇ ਆਏ ਮੋਢੀ ਪੰਜਾਬੀਆਂ ਦੀ ਕਹਾਣੀ ਹੈ। ਇਹ ਸਾਡਾ ਵਿਰਸਾ ਹੈ। ਇਸ ਨੂੰ ਜਾਣਨਾ ਅਤੇ ਸਾਂਭਣਾ ਸਾਡੇ ਲਈ ਬਹੁਤ ਜ਼ਰੂਰੀ ਹੈ। ਇਸ ਦੇ ਨਾਲ ਹੀ ਅਸੀਂ ਮਹਿਸੂਸ ਕੀਤਾ ਕਿ ਇਹ ਨਾਵਲ ਪੰਜਾਬ ਅਤੇ ਦੁਨੀਆਂ ਦੇ ਹੋਰ ਹਿੱਸਿਆਂ ਵਿਚ ਰਹਿੰਦੇ ਪੰਜਾਬੀਆਂ ਲਈ ਵੀ ਘੱਟ ਮਹੱਤਵਪੂਰਨ ਨਹੀਂ ਹੈ। ਸਾਨੂੰ ਵਿਸ਼ਵਾਸ ਹੈ ਕਿ ਪੰਜਾਬੀ ਵਿਚ ਅਨੁਵਾਦ ਹੋਣ ’ਤੇ ਇਸ ਕਹਾਣੀ ਨੂੰ ਉਹਨਾਂ ਲੋਕਾਂ ਤੱਕ ਪਹੁੰਚਣ ਵਿਚ ਮੱਦਦ ਮਿਲੇਗੀ ਜਿਹਨਾਂ ਤੱਕ ਪਹੁੰਚਾਉਣ ਦੀ ਲੇਖਕ ਦੇ ਮਨ ਵਿਚ ਖਾਹਿਸ਼ ਸੀ। ਜਦੋਂ ਅਸੀਂ ਨਾਵਲ ਨੂੰ ਪੰਜਾਬੀ ਵਿਚ ਅਨੁਵਾਦ ਕਰਨ ਦਾ ਵਿਚਾਰ ਲੇਖਕ ਨਾਲ ਸਾਂਝਾ ਕੀਤਾ ਤਾਂ ਉਨ੍ਹਾਂ ਸਾਨੂੰ ਲਿਖਿਆ:

“…ਤੇ ਮਲੂਕਾ ਹੁਣ ਛੇਤੀ ਹੀ ਪੰਜਾਬੀ ਵਿਚ ਛਪੇਗਾ। ਬ੍ਰਿਟਿਸ਼ ਕੋਲੰਬੀਆ ਦੀ ਪੰਜਾਬੀ ਕਮਿਉਨਿਟੀ, ਜਿਸ ਦਾ ਮੈਂ ਇਕ ਹਿੱਸਾ ਬਣ ਚੁੱਕਾ ਸੀ, ਛੱਡਣ ਤੋਂ ਬਾਅਦ ਮੇਰੇ ਮਨ ਵਿੱਚ ਸਾਲਾਂ ਬੱਧੀ ਉਨ੍ਹਾਂ ਲੋਕਾਂ ਦੀ ਕਹਾਣੀ ਲਿਖਣ ਦਾ ਖਿਆਲ ਇਕ ਖੁਸ਼ਗਵਾਰ ਫਰਜ਼ ਵਾਂਗ ਕਰਵਟਾਂ ਲੈਂਦਾ ਰਿਹਾ। ਸੰਨ 1966 ਵਿਚ ਇੰਟਰਨੈਸ਼ਨਲ ਲੇਬਰ ਆਫਿਸ ਤੋਂ ਰੀਟਾਇਰ ਹੋਣ ਬਾਅਦ ਮੈਂ ਉਹਨਾਂ ਲੋਕਾਂ ਬਾਰੇ ਨਿਯਮਬੱਧ ਢੰਗ ਨਾਲ ਲਿਖਣ ਦਾ ਮਨ ਬਣਾਇਆ ਜਿਹਨਾਂ ਲਈ ਮੇਰੇ ਮਨ ਵਿਚ ਪਿਆਰ ਤੇ ਸ਼ਰਧਾ ਹੈ; ਜਿਹਨਾਂ ਲੋਕਾਂ ਨੇ ਸਖਤ ਮਿਹਨਤ ਅਤੇ ਤੰਗੀਆਂ ਭਰੇ ਜੀਵਨ ਵਿਚ ਵੀ ਆਪਣੇ ਆਦਰਸ਼ਾਂ ਨੂੰ ਉੱਚਾ ਰੱਖਿਆ, ਜਿਹੜੇ ਲੋਕ ਬਹਾਦਰ ਅਤੇ ਹਸਮੁੱਖ ਸੁਭਾਅ ਵਾਲੇ ਸਨ; ਜਿਹਨਾਂ ਲੋਕਾਂ ਨੇ ਜ਼ਿੰਦਗੀ ਨੂੰ ਬੜੀ ਸ਼ਿੱਦਤ ਅਤੇ ਅਮਿੱਟ ਵਿਸ਼ਵਾਸ ਨਾਲ ਪਿਆਰ ਕੀਤਾ। ਅਤੇ ਹੁਣ ਉਹਨਾਂ ਦੀ ਕਹਾਣੀ ਅਨੁਵਾਦ ਹੋ ਕੇ ਪੰਜਾਬੀ ਵਿਚ ਛਪੇਗੀ। ਪਰ ਹੁਣ ਉਹ ਨੂਰ ਭਰੀਆਂ ਅੱਖਾਂ ਅਤੇ ਖੂਬਸੂਰਤ ਦਾਹੜੀਆਂ ਭਰੇ ਮੁਸਕਰਾਉਂਦੇ ਚਿਹਰੇ ਜਿਹਨਾਂ ਨੇ ਇਸ ਕਹਾਣੀ ਨੂੰ ਪੜ੍ਹ ਕੇ ਜਾਂ ਸੁਣ ਕੇ ਖੁਸ਼ ਹੋਣਾ ਸੀ ਕਿਥੇ ਹਨ? ਇਹ ਸਵਾਲ ਮੈਨੂੰ ਉਦਾਸ ਕਰ ਦਿੰਦਾ ਹੈ।” (ਸਾਧੂ ਸਿੰਘ ਧਾਮੀ ਵਲੋਂ 26 ਅਕਤੂਬਰ, 1987 ਨੂੰ ਅੰਗਰੇਜ਼ੀ ਵਿੱਚ ਲਿਖੇ ਖੱਤ ਵਿਚੋਂ ਅਨੁਵਾਦ)।

ਸਾਨੂੰ ਪੂਰੀ ਆਸ ਹੈ ਕਿ ਸਾਧੂ ਸਿੰਘ ਧਾਮੀ ਦੀ ਇਹ ਸਾਹਿਤ ਰਚਨਾ ਕੈਨੇਡਾ ਦੇ ਪੰਜਾਬੀ ਪਾਠਕਾਂ ਕੋਲੋਂ ਹੀ ਨਹੀਂ ਸਗੋਂ ਦੁਨੀਆਂ ਭਰ ਦੇ ਪੰਜਾਬੀ ਪਾਠਕਾਂ ਵਲੋਂ ਪ੍ਰਸ਼ੰਸਾ ਖੱਟੇਗੀ।

ਸਾਧੂ (ਬਿਨਿੰਗ) ਅਤੇ ਸੁਖਵੰਤ ਹੁੰਦਲ
(ਵੈਨਕੂਵਰ, ਅਪਰੈਲ 30, 1988)

## ਲੇਖਕ ਬਾਰੇ:

ਸਾਧੂ ਸਿੰਘ ਧਾਮੀ ਦਾ ਜਨਮ ਪੰਜਾਬ ਦੇ ਹੁਸ਼ਿਆਰਪੁਰ ਜ਼ਿਲੇ ਦੇ ਪਿੰਡ ਪਿਪਲਾਂਵਾਲਾ ਵਿਚ 1906 ਵਿਚ ਹੋਇਆ ਸੀ। ਸੋਲਾਂ ਸਾਲ ਦੀ ਉਮਰ ਵਿਚ ਉਹ ਕੈਨੇਡਾ ਆ ਗਏ । ਵੈਨਕੂਵਰ ਦੇ ਜੌਹਨ ਔਲੀਵਰ ਹਾਈ ਸਕੂਲ ਵਿਚ ਦਾਖਲਾ ਲੈਣ ਵਾਲੇ ਉਹ ਪਹਿਲੇ ਪੰਜਾਬੀ ਵਿਦਿਆਰਥੀ ਸਨ। ਹਾਈ ਸਕੂਲ ਬਾਅਦ ਉਹਨਾਂ ਨੇ ਪੜ੍ਹਾਈ ਜਾਰੀ ਰੱਖੀ ਅਤੇ ਟਰਾਂਟੋ ਦੀ ਯੂਨੀਵਰਸਿਟੀ ਤੋਂ ਫਿਲਾਸਫੀ ਦੇ ਵਿਸ਼ੇ ਵਿਚ ਪੀ. ਐਚ. ਡੀ ਦੀ ਡਿਗਰੀ ਹਾਸਿਲ ਕੀਤੀ। ਉਹ 1937 ਤੋਂ 1942 ਤਕ ਵਰਕਰਜ਼ ਐਸੋਸੀਏਸ਼ਨ ਆਫ ਕੈਨੇਡਾ ਲਈ ਯੂਨੀਵਰਸਿਟੀ ਆਫ ਟਰਾਂਟੋ ਵਿਚ ਫਿਲਾਸਫੀ ਦੇ ਲੈਕਚਰਾਰ ਰਹੇ। ਇਸ ਹੀ ਸਮੇਂ ਦੌਰਾਨ ਉਨ੍ਹਾਂ 'ਫਰੀਲਾਂਸ ਰਾਈਟਰ' ਅਤੇ ਇਕ ਟਰੇਡ-ਯੂਨੀਅਨ ਆਰਗੇਨਾਈਜ਼ਰ ਦੇ ਤੌਰ ਤੇ ਵੀ ਕੰਮ ਕੀਤਾ।

1942 ਤੋਂ 1966 ਤਕ ਉਹ ਜਨੇਵਾ, ਸਵਿਟਜ਼ਰਲੈਂਡ ਵਿਚ ਇੰਟਰਨੈਸ਼ਨਲ ਲੇਬਰ ਆਫਿਸ ਵਿਚ ਕੰਮ ਕਰਦੇ ਰਹੇ। ਰੀਟਾਇਰਮੈਂਟ ਤੋਂ ਬਾਅਦ ਉਨ੍ਹਾਂ ਦੇ ਵੱਖਰੇ ਵੱਖਰੇ ਵਿਸ਼ਿਆਂ ਬਾਰੇ ਅਨੇਕਾਂ ਲੇਖ ਇੰਗਲੈਂਡ, ਕੈਨੇਡਾ, ਭਾਰਤ, ਸਵਿਟਜ਼ਰਲੈਂਡ ਅਤੇ ਇਟਲੀ ਤੋਂ ਨਿਕਲਦੇ ਰਸਾਲਿਆਂ ਵਿਚ ਛਪਦੇ ਰਹੇ ਹਨ। ਆਪਣਾ ਪਹਿਲਾ ਨਾਵਲ ਮਲੂਕਾ ਉਹਨਾਂ ਨੇ 1976 ਵਿਚ ਲਿਖਿਆ।

ਅੱਜਕਲ ਉਹ ਸਵਿਟਜ਼ਰਲੈਂਡ ਵਿਚ ਰਹਿ ਰਹੇ ਹਨ। ਭਾਵੇਂ ਉਹ ਲੰਮੇ ਸਮੇਂ (1922) ਤੋਂ ਭਾਰਤ ਤੋਂ ਬਾਹਰ ਰਹਿ ਰਹੇ ਹਨ ਪਰ ਉਨ੍ਹਾਂ ਨੇ ਆਪਣੇ ਦੇਸ਼-ਵਾਸੀਆਂ ਨਾਲ, ਆਪਣੇ ਪਿੰਡ ਨਾਲ ਬੜਾ ਗੂੜ੍ਹਾ ਨਾਤਾ ਬਣਾਈ ਰੱਖਿਆ ਹੈ। ਉਹਨਾਂ ਨੇ ਆਪਣੀ ਮਾਤਾ ਦੇ ਨਾਂ 'ਤੇ 'ਮਾਈ ਮਾਲਾਂ ਐਜੂਕੇਸ਼ਨਲ ਟਰੱਸਟ' ਕਾਇਮ ਕੀਤਾ ਹੋਇਆ ਹੈ। ਇਸ ਟਰੱਸਟ ਅਧੀਨ ਪਿੰਡ ਪਿਪਲਾਂਵਾਲਾ ਵਿਚ ਵਿੱਦਿਆ ਨਾਲ ਸਬੰਧਤ ਕਈ ਕਿਸਮ ਦੀਆਂ ਸਰਗਰਮੀਆਂ ਕੀਤੀਆਂ ਜਾਂਦੀਆਂ ਹਨ ਜਿਹਨਾਂ ਦੀ ਹਰ ਵਰ੍ਹੇ ਇਕ ਰੀਪੋਰਟ 'ਪੁਕਾਰ' ਦੇ ਸਿਰਲੇਖ ਹੇਠਾਂ ਛਾਪੀ ਜਾਂਦੀ ਹੈ। ਇਸ ਟਰੱਸਟ ਨੇ ਪਿੰਡ ਵਿਚ ਇਕ ਲਾਇਬਰੇਰੀ ਵੀ ਖੋਲ੍ਹੀ ਹੈ।

## ਧੰਨਵਾਦ:

ਸਭ ਤੋਂ ਪਹਿਲਾਂ ਅਸੀਂ ਡਾਕਟਰ ਸਾਧੂ ਸਿੰਘ ਧਾਮੀ ਹੋਰਾਂ ਦਾ ਧੰਨਵਾਦ ਕਰਨਾ ਚਾਹੁੰਦੇ ਹਾਂ। ਜਿਹਨਾਂ ਨੇ ਸਾਨੂੰ ਨਾਵਲ ਅਨੁਵਾਦ ਕਰਨ ਦੀ ਇਕੱਲੀ ਇਜਾਜ਼ਤ ਹੀ ਨਹੀਂ ਦਿੱਤੀ ਸਗੋਂ ਪੂਰਾ ਸਹਿਯੋਗ ਅਤੇ ਉਤਸ਼ਾਹ ਵੀ ਦਿੱਤਾ। ਵੈਨਕੂਵਰ ਸੱਥ ਦੇ ਬਾਕੀ ਮੈਂਬਰਾਂ ਦਾ ਜਿਹਨਾਂ ਨੇ ਹਰ ਤਰ੍ਹਾਂ ਸਾਨੂੰ ਸਹਿਯੋਗ ਦਿੱਤਾ। ਅੰਤ ਵਿਚ ਦੋਸਤ ਸੋਹਣ ਸਿੰਘ ਪੂੰਨੀ ਦਾ ਜਿਹਨਾਂ ਨੇ ਨਾਵਲ ਦਾ ਪਹਿਲਾ ਡਰਾਫਟ ਬੜੀ ਮਿਹਨਤ ਨਾਲ ਪੜ੍ਹ ਕੇ ਕਈ ਵੱਡਮੁੱਲੇ ਸੁਝਾਅ ਦਿਤੇ।

–ਅਨੁਵਾਦਕ

ਭਾਗ ਪਹਿਲਾ

## ਲੱਕੜ ਦੀ ਮਿੱਲ

ਦਰਿਆ ਦੇ ਅਰੁੱਕ ਵਹਾਅ ਨੇ ਮਲੂਕੇ ਉੱਪਰ ਜਾਦੂ ਧੂੜ ਦਿੱਤਾ ਸੀ। ਪਾਣੀ ਦੀ ਸ਼ਾਂਤ ਅਤੇ ਧੀਮੀ ਤੋਰ ਨੇ ਉਹਨੂੰ ਅਪਣੱਤ ਨਾਲ ਭਰ ਦਿੱਤਾ ਸੀ ਕਿਉਂਕਿ ਫਰੇਜ਼ਰ ਦਰਿਆ ਪੰਜਾਬ ਦੇ ਮੈਦਾਨਾਂ ਵਿਚਦੀ ਸਰਕਦੇ ਸਤਲੁਜ ਵਰਗਾ ਹੀ ਸੀ। ਉਂਝ ਵੀ ਉਹਨੂੰ ਜਾਪਿਆ ਕਿ ਬਿਗਾਨੇ ਮੁਲਕ ਵਿਚ ਅਨਜਾਣ ਲੋਕਾਂ ਨਾਲੋਂ ਇਕ ਦਰਿਆ ਨਾਲ ਸਾਂਝ ਪਾਉਣੀ ਸੌਖੀ ਸੀ। ਮਾਹੌਲ ਦੀ ਖੁਲ੍ਹਦਿਲੀ ਖਿੱਚ ਪਾਉਣ ਵਾਲੀ ਸੀ। ਆਪਣੇ ਖੰਭਾਂ ਨੂੰ ਸੁਹਜਮਈ ਫੁਰਤੀ ਨਾਲ ਫੜਫੜਾਉਂਦੇ 'ਸੀਗਲ' ਦਰਿਆ ਉੱਪਰ ਨੀਵੇਂ ਨੀਵੇਂ ਉੱਡਦੇ, ਤੇ ਇਕ ਦਮ ਝਪਟਾ ਮਾਰ ਪਾਣੀ ਦੇ ਤੱਲ ਤੇ ਚੁਹਲ ਕਰਦੇ ਤਰਨ ਲਗਦੇ। ਜਦੋਂ ਪਾਣੀ ਚੜ੍ਹਿਆ ਹੁੰਦਾ ਤਾਂ ਕੰਢੇ 'ਤੇ ਉੱਗੀਆਂ ਸੰਘਣੀਆਂ ਝਾੜੀਆਂ ਦੀਆਂ ਟਾਹਣੀਆਂ ਉਸ ਨਾਲ ਕਲੋਲਾਂ ਕਰਦੀਆਂ। ਜੰਗਲੀ ਗੁਲਾਬ ਦੀਆਂ ਅੱਧ-ਖਿੜੀਆਂ ਡੋਡੀਆਂ ਵਿਚ ਪੀਲੇ ਪੁੰਕੇਸਰ ਝਾਤੀਆਂ ਮਾਰਦੇ ਤੇ ਮਖੀਲ ਦੀਆਂ ਮੱਖੀਆਂ ਗੁਲਾਬੀ ਫੁੱਲਪੱਤੀਆਂ ਦੀਆਂ ਛੋਟੀਆਂ ਛੋਟੀਆਂ ਪਿਆਲੀਆਂ ਦੁਆਲੇ ਚੱਕਰ ਕੱਢਦੀਆਂ।

ਪਰ ਅੱਜ ਗੱਲ ਹੋਰ ਸੀ। ਡੁਮੀਨੀਅਨ ਲੰਬਰ ਮਿੱਲ ਵਿਚ 'ਗਰੀਨ-ਚੇਨ' ਤੇ ਮਲੂਕੇ ਦੇ ਕੰਮ ਦਾ ਅੱਜ ਤੀਜਾ ਦਿਨ ਸੀ। ਦੁਪਹਿਰ ਤੋਂ ਪਹਿਲੇ ਪੰਜ ਘੰਟੇ ਬਹੁਤ ਹੌਲੀ ਹੌਲੀ ਬੀਤੇ ਸਨ ਅਤੇ ਅਜੇ ਓਵਰਟਾਈਮ ਸਮੇਤ ਪੰਜ ਜਾਂ ਸੱਤ ਘੰਟੇ ਹੋਰ ਬਚਦੇ ਸਨ। ਪੱਗ ਬੰਨ੍ਹੀ ਮਲੂਕਾ ਆਪਣੀ ਗਭਰੇਟ ਉਮਰ ਨਾਲੋਂ ਵੱਡਾ ਅਤੇ ਤਕੜਾ ਜਾਪਦਾ ਸੀ। ਸਵੇਰ ਤੋਂ ਮਿੱਲ ਵਿਚ 'ਹੈਮਲੌਕ' ਦਾ ਸਪੈਸ਼ਲ ਆਰਡਰ ਕੱਟਿਆ ਜਾ ਰਿਹਾ ਸੀ। ਇਹ ਇਮਾਰਤੀ ਗਿੱਲੀ ਲੱਕੜੀ ਕਾਫੀ ਭਾਰੀ ਸੀ। ਛੇਤੀ ਛੇਤੀ ਘਿਉ ਚੋਪੜੀਆਂ ਰੋਟੀਆਂ ਦਾਲ ਨਾਲ ਖਾ, ਉਹ ਝਾਲ ਫੇਰੀ ਵਾਲੇ ਲੋਹੇ ਦੇ ਕੱਪ ਵਿਚ ਅੱਧ-ਸੁੱਧ ਦੁੱਧ ਅਤੇ ਗਾਹੜੇ ਮਿੱਠੇ ਵਾਲੀ ਚਾਹ ਪਾ, ਦਰਿਆ ਕੰਢੇ, 'ਹਿੰਦੂ ਕੁੱਕ-ਹਾਊਸ' ਸਾਹਮਣੇ ਪਏ ਮੌਸਮਾਂ ਮਾਰੇ ਬੈਂਚ ਉੱਪਰ ਆ ਬੈਠਾ।

ਮੱਠੀ ਮੱਠੀ ਹਵਾ ਕਾਰਨ ਫਰੇਜ਼ਰ ਦਰਿਆ ਵਿਚ ਲਹਿਰਾਂ ਉੱਠ ਰਹੀਆਂ ਸਨ ਅਤੇ ਦੁਪਹਿਰ ਦੀ ਧੁੱਪ ਕਾਰਨ ਫਰੇਜ਼ਰ ਸਤਲੁਜ ਵਾਂਗ ਹੀ ਚਮਕਾਂ ਮਾਰ ਰਿਹਾ ਸੀ। ਪਰ ਇਸ ਵਿਚਲੀ ਆਵਾਜਾਈ ਨੇ ਇਸ ਨੂੰ ਕਿਸੇ ਦੁਰੇਡੀ ਨਵੀਂ ਤੇ ਅਜੀਬ ਦੁਨੀਆਂ ਦਾ ਅੰਗ ਬਣਾ ਦਿਤਾ ਸੀ। ਜਹਾਜ਼ ਖਿੱਚਣ ਵਾਲੀਆਂ ਬਦਸੂਰਤ ਅਗਨ-ਕਿਸ਼ਤੀਆਂ ਆਪਣੀਆਂ ਕਾਲੀਆਂ ਚਿਮਨੀਆਂ ਰਾਹੀਂ ਧੂੰਆਂ ਉਗਲੱਛਦੀਆਂ ਇਕ ਖਿਝਾਊ ਨੀਰਸਤਾ ਪੈਦਾ ਕਰਦੀਆਂ ਇਧਰ ਉਧਰ ਜਾ ਰਹੀਆਂ ਸਨ। ਕਦੇ ਕਦੇ ਇਹ ਨੀਰਸਤਾ ਉਹਨਾਂ ਦੀ ਸੀਟੀ ਦੀ ਤਿੱਖੀ ਅਵਾਜ਼ ਨਾਲ ਟੁੱਟਦੀ। ਉਹ ਆਪਣੇ ਵੱਡੇ ਵੱਡੇ 'ਸਕਾਓਜ਼' ਨੂੰ ਖਿੱਚੀ ਲਿਜਾ ਰਹੀਆਂ ਸਨ। ਪਾਣੀ ਦੇ ਵਹਾ ਵਲ ਨੂੰ ਜਾਂਦਿਆਂ ਵੱਡੀ ਮਾਤਰਾ ਵਿਚ ਲੱਕੜ ਨਾਲ ਲੱਦੇ ਹੋਣ ਕਾਰਨ ਇਹਨਾਂ 'ਸਕਾਓਜ਼' ਦਾ ਬਹੁਤ ਥੋੜ੍ਹਾ ਹਿੱਸਾ ਦਿਖਾਈ ਦਿੰਦਾ ਸੀ। ਵਹਾ ਦੇ ਉਲਟ ਜਾਂਦਿਆਂ ਇਹਨਾਂ ਦਾ ਖਾਲੀਪਨ ਅਤੇ ਜੰਗਾਲ ਲੱਗਾ ਹੇਠਲਾ ਹਿੱਸਾ ਬੜਾ ਬੇਢੱਬਾ ਲਗਦਾ ਸੀ। ਕੁਝ ਅਗਨ-ਕਿਸ਼ਤੀਆਂ ਜੰਗਲ 'ਚੋਂ ਕੱਟ ਕੇ ਲਿਆਂਦੀਆਂ ਤਾਜ਼ਾ ਲਾਲ-ਭੂਰੀਆਂ ਗੇਲੀਆਂ ਜਿਹੜੀਆਂ ਲੋਹੇ ਦੇ ਸੰਗਲਾਂ ਨਾਲ ਇਕੱਠੀਆਂ ਕਰਕੇ ਬੰਨ੍ਹੀਆਂ ਹੋਈਆਂ ਸਨ, ਨੂੰ ਖਿੱਚੀ ਲਿਜਾ ਰਹੀਆਂ ਸਨ। ਲੱਥੇ ਹੋਏ ਰੰਗ ਵਾਲਾ ਜਲਰੇਖਾ ਤੱਕ ਲੱਦਿਆ ਇਕ ਛੋਟਾ ਸਮੁੰਦਰੀ ਜਹਾਜ਼ ਆਪਣਾ ਪੂਰਾ ਜ਼ੋਰ ਲਾਉਂਦਾ ਲੰਘਿਆ।

ਥਕਾਵਟ ਕਾਰਨ ਦੁਖਦੇ ਸਰੀਰ ਨਾਲ ਮਲੂਕੇ ਨੂੰ ਪੁਰਾਣੀ ਆਰਾਮਦਾਇਕ ਦੁਨੀਆ ਦੀ ਯਾਦ ਆਈ ਜਿਹਨੂੰ ਉਹ ਬਹੁਤ ਪਿੱਛੇ ਛੱਡ ਆਇਆ ਸੀ। ਏਡੀ ਦੂਰ ਹੁੰਦਿਆਂ ਵੀ ਬੀਤਿਆ ਸਭ ਕੁਝ ਉਸ ਦੀਆਂ ਅੱਖਾਂ ਦੇ ਸਾਹਮਣੇ ਸੀ - ਕਪਾਹ ਅਤੇ ਮੱਕੀ ਦੇ ਲਹਿਲਹਾਉਂਦੇ ਖੇਤ, ਹਰੇ ਭਰੇ ਅੰਬਾਂ ਦੇ ਬਾਗ, ਲੰਬੇ ਲੰਬੇ ਸਿੰਗਾਂ ਅਤੇ ਖੂਬਸੂਰਤ ਪਿੰਡਿਆਂ ਵਾਲੀਆਂ ਮੱਝਾਂ ਅਤੇ ਬਿਨਾਂ ਧੂੜ ਉਡਾਇਆਂ ਚੀਂ ਚੀਂ ਕਰਦੇ ਧੀਮੀ ਚਾਲ ਚੱਲਦੇ ਗੱਡੇ। ਤੀਰ ਦੀ ਤੇਜ਼ੀ ਵਾਂਗ ਇਹ ਮਨੋਹਰ ਦ੍ਰਿਸ਼ ਉਸ ਦੇ ਦਿਮਾਗ ਵਿਚ ਉਜਾਗਰ ਹੋਏ। ਭੀੜ ਭਰੇ ਬਾਜ਼ਾਰਾਂ ਵਿਚ ਰੰਗਦਾਰ ਕਪੜੇ ਪਾਈ ਮਰਦਾਂ ਅਤੇ ਔਰਤਾਂ ਦਾ ਤੁਰਨਾ ਅਤੇ ਉੱਚੀ ਉੱਚੀ ਗੱਲਾਂ ਕਰਨਾ; ਸੜਕ ਕੰਢੇ ਛਾਂ-ਦਾਰ ਦਰੱਖਤਾਂ ਹੇਠਾਂ ਬਹਿ ਮੁਸਾਫਰਾਂ ਦਾ ਆਰਾਮ ਕਰਨਾ ਤੇ ਗੱਪਾਂ ਛੱਪਾਂ ਮਾਰਨਾ। ਲਿਸ਼ਕਦੀਆਂ ਕਾਲੀਆਂ ਅੱਖਾਂ ਅਤੇ ਚਮਕਦੇ ਚਿੱਟੇ ਦੰਦਾਂ ਵਾਲੀਆਂ ਮੁਟਿਆਰਾਂ ਦਾ ਚਰਖਾ ਕੱਤਦੀਆਂ ਦਾ ਗਾਉਣਾ, ਚੰਨ ਚਾਨਣੀ ਵਿਚ ਲਚਕਦਾਰ ਅਤੇ ਭੁਰੇ ਪਿੰਡਿਆਂ ਵਾਲੇ ਮੁੰਡਿਆਂ ਦਾ ਕਬੱਡੀ ਖੇਡਣਾ, ਅਤੇ ਸਾਰੇ ਟੱਬਰ ਦਾ ਧੀਮੀ ਲੋਅ ਵਿਚ ਚੁੱਲ੍ਹੇ ਮੂਹਰੇ ਬੈਠ ਰੋਟੀ ਖਾਣਾ। ਇਹ ਸਭ ਖੁਸ਼ੀਆਂ ਭਰੇ ਦ੍ਰਿਸ਼ ਉਹਦੀ ਯਾਦ ਵਿਚ ਕਿੰਨੇ ਸਾਫ ਅਤੇ ਸਪੱਸ਼ਟ ਸਨ ਪਰ ਕਿੰਨੇ ਦੂਰ ਸਨ। ਇਸ ਦੂਰੀ ਨੇ ਉਹਦਾ ਮਨ ਉਦਾਸ ਕਰ ਦਿੱਤਾ।

ਮਿੱਲ ਵਿਚ ਕੰਮ ਕਰਨ ਵਾਲਿਆਂ ਲਈ ਇਹ ਆਰਾਮ ਕਰਨ ਦਾ ਸਮਾਂ ਸੀ ਅਤੇ ਸਾਰਿਆਂ ਨਾਲੋਂ ਜ਼ਿਆਦਾ ਮਲੂਕੇ ਨੂੰ ਇਸ ਦੀ ਲੋੜ ਸੀ। ਸੀਗਲ ਹੁਣ ਫਿੱਕੇ ਪੈ ਚੁੱਕੇ ਭੂਰੇ ਰੰਗ ਦੀਆਂ ਇਮਾਰਤਾਂ ਦੀਆਂ ਗੋਲਾਈਦਾਰ ਅਤੇ ਚਪਟੀਆਂ ਟੀਸੀਆਂ ਤੇ ਆ ਬੈਠੇ ਸਨ ਜੋ ਉਹਨਾਂ ਦੀਆਂ ਬਿੱਠਾਂ ਨਾਲ ਭਰੀਆਂ ਪਈਆਂ ਸਨ। ਪਰ ਉਹਨਾਂ 'ਚੋਂ ਬਹੁਤੇ ਰੱਦ ਕੀਤੇ ਲੋਹੇ ਦੇ ਪਿੰਜਰੇ ਦੀਆਂ ਜੰਗਾਲ ਖਾਧੀਆਂ ਸਲਾਖਾਂ ਤੇ ਛੋਟੀਆਂ ਛੋਟੀਆਂ ਕਤਾਰਾਂ ਵਿਚ ਬੈਠੇ ਸਨ। ਇਹ ਲੋਹੇ ਦਾ ਪਿੰਜਰਾ ਕਦੇ ਲੱਕੜ ਦੀਆਂ ਇੱਟਾਂ ਉੱਪਰ

ਜਰਮਨਾਸ਼ਕ ਦਵਾਈ ਛਿੜਕਣ ਲਈ ਵਰਤਿਆ ਜਾਂਦਾ ਸੀ। ਇਹਨਾਂ ਇੱਟਾਂ ਸਦਕਾ ਵੈਨਕੂਵਰ ਦੀਆਂ ਗਲੀਆਂ ਜਲ ਅਤੇ ਥਲ ਵਿਚ ਰਹਿਣ ਵਾਲੇ ਇਕ ਅਜੀਬ ਜਾਨਵਰ ਦੀ ਪੇਪੜੀਦਾਰ ਪਿੱਠ ਵਾਂਗ ਲਗਦੀਆਂ ਸਨ। ਸਬਜ਼ੀਆਂ ਵੇਚਣ ਵਾਲਾ ਚੀਨਾ ਚਾਰਲੀ, ਆਪਣੀ ਖਾਲੀ ਬੇੜੀ ਦਰਿਆ ਦੇ ਘਸਮੈਲੇ ਪਾਣੀਆਂ ਵਿਚਕਾਰ ਹਰਿਆਲੀ ਭਰਪੂਰ ਧਰਤੀ, ਲੂਲੂ ਆਈਲੈਂਡ ਨੂੰ ਲਿਜਾ ਰਿਹਾ ਸੀ। ਉਸ ਦੀ ਰਫਤਾਰ ਤੋਂ ਲਗਦਾ ਸੀ ਕਿ ਘਰ ਪਹੁੰਚਣ ਲਈ ਉਸ ਕੋਲ ਸਾਰਾ ਲੋੜਾ ਵੇਲਾ ਬਾਕੀ ਹੈ। ਜੰਗਲੀ ਗੁਲਾਬ ਦੇ ਦੁਆਲੇ ਮੱਖੀਆਂ ਦੀ ਭਿੰਨ ਭਿੰਨ ਮਲੂਕੇ ਨੂੰ ਸੁਣਾਈ ਨਹੀਂ ਦਿੱਤੀ ਅਤੇ 'ਪਾਪਲਰ' ਦੇ ਗੋਲ ਮੋਟੇ ਪੱਤੇ ਹੌਲੀ ਹੌਲੀ ਹਿੱਲ ਰਹੇ ਸਨ। ਉਸ ਨੂੰ ਇੰਜ ਜਾਪਿਆ ਕਿ 'ਕੌਨਫਰ' ਦੀਆਂ ਨੁਕੀਲੀਆਂ ਪੱਤੀਆਂ ਨੇ ਅਕਾਸ਼ ਵਲ ਵਧਣਾ ਬੰਦ ਕਰ ਦਿੱਤਾ ਸੀ। ਅਤੇ ਫਰੇਜ਼ਰ ਦਰਿਆ ਇਕ ਥਕੇਵੇਂ ਭਰੇ ਵਹਾ ਨਾਲ ਵਗ ਰਿਹਾ ਸੀ।

ਪੰਜ ਮਿੰਟ ਰਹਿੰਦਿਆਂ ਵਾਲੀ ਤਿੱਖੀ ਤੇ ਨਿੱਕੀ ਵਿਸਲ ਨੇ ਮਲੂਕੇ ਦਾ ਸੁਪਨ-ਸੰਸਾਰ ਭੰਗ ਕਰ ਦਿੱਤਾ। ਇਸ ਵਿਸਲ 'ਤੇ ਸਿੱਖ ਮਜ਼ਦੂਰ ਇਸ ਤਰ੍ਹਾਂ ਉੱਠੇ ਜਿਵੇਂ ਫੌਜੀ ਵਿਗਲ ਬੱਜੇ ਤੇ ਉੱਠਦੇ ਹਨ ਕਿਉਂਕਿ ਉਹਨਾਂ ਵਿਚੋਂ ਬਹੁਤੇ ਕੈਨੇਡਾ ਆਉਣ ਤੋਂ ਪਹਿਲਾਂ ਅੰਗਰੇਜ਼ ਫੌਜ ਵਿਚ ਰਹਿ ਚੁੱਕੇ ਸਨ। ਕੁਝ ਪਲਾਂ ਵਿਚ ਹੀ ਉਹ ਖੜੇ ਹੋ ਗਏ ਸਨ ਅਤੇ ਆਪਣੇ ਦਸਤਾਨਿਆਂ ਅਤੇ ਚਮੜੇ ਦੇ ਭਾਰੀ ਐਪਰਨਾਂ ਨੂੰ ਲੱਕ ਦੁਆਲੇ ਬੰਨ੍ਹਣ ਲੱਗ ਪਏ ਸਨ।

"ਪਾਰਨਰ! ਜਾਣ ਦਾ ਟੈਮ ਹੋ ਗਿਆ", ਨੱਥਾ ਸਿੰਘ ਨੇ ਸੂਬੇਦਾਰਾਂ ਵਾਲੇ ਹੁਕਮੀ ਲਹਿਜੇ ਨਾਲ ਮਲੂਕੇ ਨੂੰ ਕਿਹਾ। ਉਹ ਜਾਣਦਾ ਸੀ ਕਿ ਪੰਜਾਬ ਦੇ ਇਕ ਪਿੰਡ ਦੀ ਸੁਸਤ ਜ਼ਿੰਦਗੀ 'ਚੋਂ ਇਸ ਨਵੀਂ ਦੁਨੀਆ ਦੀ ਇਕ ਮਿੱਲ ਦੀ ਭਾਜੜ ਭਰੀ ਜ਼ਿੰਦਗੀ ਵਿਚ ਆ ਮਲੂਕਾ ਇਕੱਲਾ ਇਕੱਲਾ ਅਤੇ ਬੌਂਦਲਿਆ ਹੋਇਆ ਮਹਿਸੂਸ ਕਰਦਾ ਸੀ। ਉਹ "ਕੁੱਕ ਹਾਊਸ" ਦੀ ਤਾਕੀ ਥਾਣੀ ਮਲੂਕੇ ਨੂੰ ਦਰਿਆ ਵਲ ਇਕ ਖਾਲੀ ਨਿਗਾਹ ਨਾਲ ਝਾਕਦੇ ਨੂੰ ਦੇਖਦਾ ਰਿਹਾ ਸੀ।

ਨੱਥਾ ਸਿੰਘ ਨੇ ਬਜ਼ੁਰਗਾਨਾ ਸਰੋਕਾਰ ਨਾਲ ਮਲੂਕੇ ਨੂੰ ਕਿਹਾ, "ਮਲੂਕਿਆ ਤੂੰ ਜਵਾਨ ਆ ਤੇ ਜਵਾਨੀ ਇਕ ਦਰਿਆ ਵਾਂਗ ਹੁੰਦੀ ਹੈ ਜੋ ਹਮੇਸ਼ਾਂ ਅੱਗੇ ਵਲ ਹੀ ਵਹਿੰਦਾ ਹੈ।"

"ਪਰ ਦਰਿਆ ਕੋਲ ਯਾਦਾਂ ਨਹੀਂ ਹੁੰਦੀਆਂ", ਮਲੂਕੇ ਨੇ ਉਦਾਸੀ ਨਾਲ ਕਿਹਾ।

"ਇਸ ਕੋਲ ਯਾਦਾਂ ਹਨ", ਨੱਥਾ ਸਿੰਘ ਨੇ ਜ਼ੋਰ ਦੇ ਕੇ ਕਿਹਾ, "ਪਰ ਇਹ ਉਹਨਾਂ ਦੇ ਵਹਿਣਾ ਵਿਚ ਨਹੀਂ ਵਹਿੰਦਾ। ਇਹ ਉਹਨਾਂ ਨੂੰ ਚੁੱਪਚਾਪ ਆਪਣੇ ਵਹਾ ਵਿਚ ਸਮੇਟੀ ਵਗਦਾ ਹੈ। ਭਾਵੇਂ ਇਹ ਯਾਦਾਂ ਕਿੰਨੀਆਂ ਵੀ ਤਿੱਖੀਆਂ ਅਤੇ ਤਾਜ਼ਾ ਹੋਣ ਇਹ ਪਹਾੜ ਵਲ ਵਾਪਸ ਨਹੀਂ ਜਾ ਸਕਦਾ। ਇਸ ਲਈ ਇਹ ਗੀਤ ਗਾਉਂਦਾ ਸਮੁੰਦਰ ਵਿਚ ਜਾ ਡਿੱਗਦਾ ਹੈ।"

ਮਲੂਕਾ ਭਰੇ ਹੋਏ ਮਨ ਨਾਲ ਉੱਠਿਆ।

"ਮੇਰੇ ਵਲ ਦੇਖ", ਨੱਥਾ ਸਿੰਘ ਨੇ ਉਸ ਦੀ ਪਿੱਠ ਥਾਪੜਦਿਆਂ ਕਿਹਾ, "ਮੈਂ ਦਿਨੋਂ ਦਿਨ ਬੁੱਢਾ ਹੋਈ ਜਾਂਦਾ ਹਾਂ ਫਿਰ ਵੀ ਮੈਂ ਭਵਿੱਖ ਵਲ ਦੇਖਦਾ ਹਾਂ। ਹਰ ਇਕ ਵਾਂਗ ਮੈਂ ਆਪਣਾ ਭੂਤ ਆਪਣੇ ਅੰਦਰ ਸਮੇਟੀ ਫਿਰਦਾ ਹਾਂ, ਅਤੇ ਕਦੇ ਕਦੇ ਇਸ ਦਾ ਭਾਰ ਬਹੁਤ ਭਾਰਾ ਲੱਗਣ ਲੱਗਦਾ ਹੈ ਪਰ ਮੈਂ ਉਸ ਬਾਰੇ ਬਾਹਲੀ ਚਿੰਤਾ ਨਹੀਂ ਕਰਦਾ।"

ਉਹ ਵੱਡੀ ਡੀਲ ਡੌਲ ਵਾਲਾ ਮਜ਼ਬੂਤ ਆਦਮੀ ਸੀ ਜਿਸ ਦੀ ਸਫਾਈ ਨਾਲ ਬੰਨ੍ਹੀ ਕਾਲੀ ਦਾਹੜੀ ਉਸ ਨੂੰ ਧੋਖਾ ਨਹੀਂ ਸੀ ਦਿੰਦੀ। ਦਾਹੜੀ ਉਹਨੇ ਮਾਲਕਾਂ ਨੂੰ ਬੇਵਕੂਫ ਬਨਾਉਣ ਲਈ ਰੰਗੀ ਹੋਈ ਸੀ ਕਿਉਂਕਿ ਉਹ ਇਕ ਬੁੱਢੇ ਆਦਮੀ ਨੂੰ ਕੰਮ ਤੇ ਨਹੀਂ ਸੀ ਰੱਖਦੇ।

ਮਲੂਕੇ ਨੂੰ ਉਸ ਦੀਆਂ ਗੱਲਾਂ ਸੁਣ ਹੌਸਲਾ ਅਤੇ ਬੱਲ ਮਿਲਿਆ।

"ਯੰਗ ਮੈਨ, ਸਿਰਫ ਪੰਜ ਘੰਟੇ ਹੋਰ ਰਹਿੰਦੇ ਆ" ਨੱਥਾ ਸਿੰਘ ਨੇ ਭਰਵੀਂ ਮੁਸਕਰਾਹਟ ਨਾਲ ਮਲੂਕੇ ਨੂੰ ਹੌਂਸਲਾ ਦਿੱਤਾ। "ਅੱਜ ਓਵਰਟਾਇਮ ਹੈ ਨਹੀਂ।"

ਛੇਤੀ ਹੀ ਉਹ ਕਾਲੀਆਂ ਪੱਗਾਂ ਅਤੇ ਦਾਹੜੀਆਂ ਅਤੇ ਨੀਲੀਆਂ ਡਾਂਗਰੀਆਂ ਪਾਈ 'ਲੰਬਰ ਯਾਰਡ' ਵਿਚ ਦੀ ਮਿੱਲ ਦੇ ਅੰਦਰ ਜਾਂ ਬਾਹਰ ਆਪਣੇ ਕੰਮਾਂ ਵਾਲੀ ਥਾਂ ਨੂੰ ਕਾਹਲੀ ਕਾਹਲੀ ਤੁਰੇ ਜਾਂਦੇ ਲੋਕਾਂ ਨਾਲ ਜਾ ਮਿਲੇ। ਯਾਰਡ ਦੇ ਦੂਜੇ ਪਾਸਿਓਂ ਚੀਨਿਆਂ ਦੇ

‘ਕੁਕ-ਹਾਊਸ’ ਵਿਚੋਂ ਕੰਮ ਕਰਨ ਵਾਲੇ ਚੀਨੇ (ਜਿਹਨੂੰ ਗੋਰੇ ਚਿੰਕਸ ਕਹਿੰਦੇ ਸਨ) ਆਉਂਦੇ ਦਿਖਾਈ ਦਿੱਤੇ ਅਤੇ ਗੋਰੇ ਕਾਮੇ ਗੋਰਿਆਂ ਦੇ ਬੰਕ ਹਾਊਸ ’ਚੋਂ, ਜੋ ਥੋੜ੍ਹੀ ਦੂਰ ਦਰਿਆ ਦੇ ਨੇੜੇ ਸੀ, ਵਿਚੋਂ ਨਿਕਲਦੇ ਦਿਖਾਈ ਦਿੱਤੇ।

ਦੋ ਮਿੰਟਾਂ ਵਿਚ ਮਿੱਲ ਦੇ ਸਾਰੇ ਦੇ ਸਾਰੇ ਆਰੇ, ਹੈੱਡ ਸਾਅ, ਐਜਰ ਦੇ ਛੋਟੇ ਅਤੇ ਤਾਕਤਵਰ ਆਰੇ, ਬੈਂਡ ਸਾਅ, ਰੀ-ਸਾਅ ਅਤੇ ਟਰਿੱਮ ਸਾਅ, ਆਰਿਆਂ ਦੀ ਲੰਬੀ ਕਤਾਰ ਜਿਹੜੀ ਗੇਲੀ ਦੇ ਸਿਰਿਆਂ ਦੀ ਮਾੜੀ ਲੱਕੜ ਨੂੰ ਅੱਗ ਬਾਲਣ ਲਈ ਛੋਟੇ ਛੋਟੇ ਹਿੱਸਿਆਂ ਵਿਚ ਕੱਟਦੀ ਸੀ, ਸਭ ਆਪਣੀ ਪੂਰੀ ਰਫਤਾਰ ਨਾਲ ਘੁੰਮਣ ਅਤੇ ਘੂਕਣ ਲੱਗੇ। ਵੱਖਰੀਆਂ ਚੇਨਾਂ ਦੀ ਚੀਂ ਚੀਂ ਅਤੇ ਟੁਣਕਾਰ ਨਾਲ ਅਤੇ ਰੋਲਰਾਂ ਦੀ ਘੂਕਰ ਨਾਲ ਮਿੱਲ ਅੰਦਰ ਏਨਾ ਰੌਲਾ ਵੱਧ ਗਿਆ ਕਿ ਦੁਪਹਿਰ ਬਾਦ ਦਾ ਕੰਮ ਸ਼ੁਰੂ ਕਰਨ ਦੀ ਲੰਮੀ ਸੀਟੀ ਮਸਾਂ ਹੀ ਸੁਣੀ।

ਫਰ ਦੇ ਸੋਹਣੇ ਦਰੱਖਤ ਜਿਹੜੇ ਕਦੇ ਜੰਗਲ ਵਿਚ ਭਗਤਾਂ ਵਾਂਗ ਸਿੱਧੇ ਖੜੋਤੇ ਸਨ ਹੁਣ ਰੁੰਡ ਮਰੁੰਡ ਹੋਏ ਲਾਸ਼ਾਂ ਵਾਂਗ ਗੇਲੀਆਂ ਵਾਲੇ ਅੱਡੇ ਤੇ ਪਏ ਸਨ। ‘ਸਾਅਇਰ’ (ਲੱਕੜੀ ਚੀਰਨ ਵਾਲਾ) ਇਕ ਲੀਵਰ ਨੂੰ ਹਿਲਾਉਣ ਨਾਲ ਵਾਰੋ ਵਾਰੀ ਹਰ ਗੇਲੀ ਨੂੰ ‘ਕੈਰਿਜ’ ਤੇ ਚਾੜ੍ਹਦਾ, ਤੇ ਭਾਫ ਨਾਲ ਚਲਣ ਵਾਲੇ ‘ਨਿੱਗਰ’ ਦੀ ਮੱਦਦ ਨਾਲ ਰੁੱਖਸਿਰ ਕਰਦਾ ਅਤੇ ‘ਡੌਗਰ’ ਦੀ ਮਦਦ ਨਾਲ ਉਹਨੂੰ ਉੱਥੇ ਥਾਂ ਸਿਰ ਰੱਖਦਾ ਹੋਇਆ ਗੇਲੀ ਨੂੰ ਤੇਜ਼ੀ ਨਾਲ ‘ਹੈੱਡ ਸਾਅ’ ਵਲ ਚੀਰਨ ਲਈ ਲੈ ਜਾਂਦਾ। ਹੈੱਡ ਸਾਅ ਗੇਲੀ ਨੂੰ ‘ਸਲੈਬਾਂ’, ਮੋਟੇ ਮੋਟੇ ਅਤੇ ਚੌੜੇ ਸ਼ਤੀਰਾਂ, ਅਤੇ ਰੇਤ ਵਾਂਗ ਉਡਦੇ ਬੂਰੇ ਵਿਚ ਕੱਟੀ ਜਾਂਦਾ। ਸਿਰਫ ਗੇਲੀ ਦਾ ਲਾਲ ਭੂਰਾ ਵਿਚਲਾ ਹਿੱਸਾ ਹੀ ਅਗਾਂਹ ਦੀ ਕੱਟ ਵੱਢ ਤੋਂ ਬਚਦਾ, ‘ਰੋਲਰਾਂ ਦੀ ਲੰਬੀ ਕਤਾਰ ਉਤੋਂ ਦੀ ਹੁੰਦਾ ਹੋਇਆ ਸ਼ਾਨ ਨਾਲ ਮਿੱਲ ਦੇ ਬਾਹਰ ਚਲਾ ਜਾਂਦਾ। ਬਾਕੀ ਹਿੱਸੇ ਵੱਖ ਵੱਖ ਮਸ਼ੀਨਾਂ ਵਿਚ ਦੀ ਹੁੰਦੇ ਹੋਏ ਉਸ ਦਿਨ ਦੇ ਆਰਡਰ ਮੁਤਾਬਕ ਆਪਣਾ ਰੂਪ ਬਦਲਦੇ ਆਖਿਰ ਨੂੰ ਚੇਨ ਤੇ ਆ ਡਿੱਗਦੇ। ਖੁਰਦਰੇ ਸਿਰਿਆਂ ਦੇ ਵੱਢ ਹੋਣ ਤੋਂ ਬਾਅਦ ਫੱਟੇ, ਗੰਜੇ ਸਿਰ ਅਤੇ ਸਟੀਲ ਦੇ ਫਰੇਮ ਵਾਲੀਆਂ ਐਨਕਾਂ ਵਾਲੇ ਗਰੀਕੀ ਗਰੇਡਰ, ਗੱਸ ਕੋਲ ਆ ਪਹੁੰਚਦੇ, ਜਿਹੜਾ ਆਪਣੇ ਕਾਲੇ ਚਾਕ ਨਾਲ ਉਹਨਾਂ ਉੱਪਰ ਵੱਖ-ਵੱਖ ਨਿਸ਼ਾਨ ਲਾਉਂਦਾ। ਇਹਨਾਂ ਨਿਸ਼ਾਨ ਲੱਗਿਆਂ ਫੱਟਿਆ ਨੂੰ ਸਿੱਖ ਮਜ਼ਦੂਰ ‘ਗਰੀਨ ਚੇਨ’ ਦੇ ਦੋਵੇਂ ਪਾਸੇ ਖੜ੍ਹੀਆਂ ਪਹੀਆਂ ਵਾਲੀਆਂ ਰੇੜ੍ਹੀਆਂ ਵਿਚ ਖਿੱਚ ਕੇ ਰੱਖਦੇ।

ਮਲੂਕੇ ਦਾ ਕੰਮ ਚੇਨ ਤੋਂ ਪਾਣੀ ਨਾਲ ਗੜੁੱਚ ਅਤੇ ਅੱਧ ਗਲੀ ਨਖਿੱਧ ਲੱਕੜ ਨੂੰ ਖਿੱਚਣ ਦਾ ਸੀ। ਜਦੋਂ ‘ਗੇਲੀਆਂ’ ਮਾੜੀਆਂ ਹੁੰਦੀਆਂ ਤਾਂ ਇਹ ਨਖਿੱਧ ਲੱਕੜ ਜ਼ਿਆਦਾ ਮਾਤਰਾ ਵਿਚ ਚੇਨ ’ਤੇ ਆਉਂਦੀ।

‘ਗਰੀਕੀ ਨੂੰ ਚੱਜ ਨਾਲ ਦਿਸਦਾ ਨਹੀਂ, ਮਲੂਕੇ ਦੀ ਮਦਦ ਕਰਨ ਆਏ ਨੱਥਾ ਸਿੰਘ ਨੇ ਦੱਸਿਆ। “ਉਹ ਨਖਿੱਧ ਲੱਕੜੀ ਤੇ “C” ਦਾ ਨਿਸ਼ਾਨ ਲਾਈ ਜਾਂਦਾ ਏ ਜਦ ਕਿ ਉਹਨੂੰ “R” ਦਾ ਨਿਸ਼ਾਨ ਲਾਉਣਾ ਚਾਹੀਦਾ।”

“ਹਾਂ ਇਸ ਵਿਚ ਕੁੱਝ ਚੰਗੀਆਂ ਲੱਕੜਾਂ ਵੀ ਹਨ”, ਮਲੂਕੇ ਨੇ ਸਹਿਮਤ ਹੁੰਦਿਆਂ ਕਿਹਾ। “ਅਸੀਂ ਕਈ ਜਿਹੜੇ ਅੱਠਾਂ-ਅੱਠਾਂ, ਦਸਾਂ-ਦਸਾਂ ਸਾਲਾਂ ਦੇ ‘ਗਰੀਨ ਚੇਨ’ ਤੇ ਕੰਮ ਕਰਦੇ ਆਂ, ਗੱਸ ਨਾਲੋਂ ਵਧੀਆ ‘ਗਰੇਡਿੰਗ’ ਕਰ ਸਕਦੇ ਆਂ”, ਰੇੜ੍ਹੀ ਤੇ ਫੱਟੇ ਠੀਕ ਕਰਦਿਆਂ ਨੱਥਾ ਸਿੰਘ ਨੇ ਗੱਲ ਅੱਗੇ ਤੋਰੀ। “ਪਰ ਸਾਨੂੰ ਜਾਂ ਕਿਸੇ ਹੋਰ ਏਸ਼ੀਅਨ ਨੂੰ ਇਹ ਕਦੇ ਵੀ ‘ਗਰੇਡਰ’ ਜਾਂ ਯਾਰਡ ਵਿਚ ‘ਟਾਲੀ ਮੈਨ’ ਨਹੀਂ ਰੱਖਣਗੇ ਭਾਵੇਂ ਉਹ ਕਿੰਨਾ ਵੀ ਵਧੀਆ ਕੰਮ ਜਾਣਦਾ ਹੋਵੇ। ਨਾ ਹੀ ਉਹਨਾਂ ਨੂੰ ਮਸ਼ੀਨ ਚਲਾਉਣ ਦੀ ਆਗਿਆ ਹੈ”, ਉਹ ਥੋੜ੍ਹਾ ਚਿਰ ਰੁਕ ਕੇ ਬੜੀ ਉਦਾਸੀ ਨਾਲ ਬੋਲਿਆ ਜਿਵੇਂ ਕਿਸੇ ਪਹੁੰਚ ਤੋਂ ਬਾਹਰ ਵਾਲੀ ਚੀਜ਼ ਬਾਰੇ ਗੱਲਬਾਤ ਕਰ ਰਿਹਾ ਹੋਵੇ।

ਮਲੂਕੇ ਨੂੰ ਇਹ ਗੱਲ ਬੜੀ ਓਪਰੀ ਲੱਗੀ ਪਰ ਉਹ ਚੁੱਪ ਰਿਹਾ। ਉਹ ਤੇਜ਼ ਚਲਦੀ ਚੇਨ ਤੋਂ ਆਪਣੇ ਨਿਸ਼ਾਨ ਵਾਲੇ ਫੱਟੇ ਖਿੱਚਣ ਵਿਚ ਹੀ ਰੁੱਝਿਆ ਹੋਇਆ ਸੀ ਅਤੇ ਚੇਨ ਕਿਸਮਤ ਵਾਂਗ ਅਟੱਲ ਅਤੇ ਅਮੋੜ ਚੱਲੀ ਜਾ ਰਹੀ ਸੀ। ਜੇ ਕੋਈ ‘ਫੱਟਾ’ ਉਸਦੇ ਕੋਲੋਂ ਲੰਘ ਕੇ ਚੇਨ ਦੇ ਸਿਰੇ ਤੋਂ ਹੇਠਾਂ ਡਿੱਗ ਪੈਂਦਾ ਸੀ ਤਾਂ ਉਸ ਨੂੰ ਬੜੀ ਸ਼ਰਮ ਮਹਿਸੂਸ ਹੁੰਦੀ। ਸ਼ਰਮ ਦੇ ਨਾਲ ਨਾਲ, ਫੱਟੇ ਨੂੰ ਚੇਨ ਦੇ ਸਿਰੇ ਤੋਂ ਚੁੱਕ ਸਹੀ ਰੇੜ੍ਹੀ ਤੇ ਰੱਖਣਾ ਪੈਂਦਾ ਸੀ ਜਿਸ ਨਾਲ ਕੰਮ ਵੱਧ ਜਾਂਦਾ ਸੀ।

ਨੱਥਾ ਸਿੰਘ ਦੀ ਗੱਲਬਾਤ ਵਿਚ ਗੁੱਸਾ ਜਾਂ ਈਰਖਾ ਨਹੀਂ ਸੀ। ਕੰਮਾਂ ਤੇ ਹੁੰਦੇ ਏਡੇ ਵਿਤਕਰੇ ਬਾਰੇ ਉਸ ਇਸ ਤਰ੍ਹਾਂ ਗੱਲ ਕੀਤੀ ਜਿਵੇਂ ਉਹ ਮੌਸਮ ਬਾਰੇ ਗੱਲ ਕਰ ਰਿਹਾ ਹੋਵੇ। ਉਸਦੀ ਅਵਾਜ਼ ਵਿਚ ਰੋਸੇ ਦਾ ਨਿਸ਼ਾਨ ਤੱਕ ਨਹੀਂ ਸੀ। ਉਹ ਖੁਸ਼ ਸੀ ਕਿ ਉਸ ਦਾ ਕੰਮ ਛੱਤ ਥੱਲੇ ਹੈ ਭਾਵੇਂ ਕਿ ਇਹ ਕੰਮ ਉਸ ਦੀ ਉਮਰ ਦੇ ਆਦਮੀ ਲਈ ਕਾਫੀ ਸਖਤ ਸੀ। ਇਸ ਇਲਾਕੇ ਵਿਚ ਮੀਂਹ ਕਾਫੀ ਪੈਂਦੇ ਸਨ ਜਿਸ ਕਰਕੇ ਕਦੇ ਕਦੇ ਹਵਾ ਵਿਚ ਸਿੱਲ੍ਹ ਦੀ ਮਾਤਰਾ ਕਾਫੀ ਵੱਧ ਜਾਂਦੀ। ਇਹ ਸਿੱਲ੍ਹ ਉਸਦੇ ਗਠੀਏ ਦੇ ਰੋਗ ਲਈ ਮਾੜੀ ਸੀ ਇਸੇ ਕਰਕੇ ਉਹ ਬਾਹਰ ਖੁਲ੍ਹੇ ਅਸਮਾਨ ਹੇਠ ਕੰਮ, ਜਿਹੜਾ ਗਰੀਨ ਚੇਨ ਦੇ ਕੰਮ ਤੋਂ ਸੌਖਾ ਸੀ, ਨਹੀਂ ਸੀ ਕਰ ਸਕਦਾ। ਉਸ ਨੂੰ ਘੰਟੇ ਦੇ ਪੱਚੀ ਸੈਂਟ ਮਿਲਦੇ ਸਨ ਜਿਹੜੇ ਬਾਹਰ ‘ਯਾਰਡ’ ਵਿਚ ਕੰਮ ਕਰਨ ਵਾਲਿਆਂ ਨਾਲੋਂ ਤਿੰਨ ਸੈਂਟ ਅਤੇ

ਮਲੂਕੇ ਨਾਲੋਂ ਸੱਤ ਸੈਂਟ ਜ਼ਿਆਦਾ ਸਨ। ਗੋਰਿਆਂ ਨੂੰ ਇਸ ਹੀ ਕੰਮ ਦੇ ਪੰਜ ਤੋਂ ਅੱਠ ਸੈਂਟ ਤਕ ਵੱਧ ਮਿਲਦੇ ਸਨ। ਉਸ ਨੂੰ ਮਿਲਦੀ ਮਹੀਨੇ ਦੀ ਤਨਖਾਹ, ਭਾਰਤੀ ਅੰਗਰੇਜ਼ ਫੌਜ ਵਿਚ ਇਕ ਸੂਬੇਦਾਰ ਨੂੰ ਮਿਲਦੀ ਤਨਖਾਹ ਨਾਲੋਂ ਬਹੁਤੀ ਜ਼ਿਆਦਾ ਨਹੀਂ ਸੀ। ਪਰ ਜਿਸ ਗੱਲ ਦੀ ਉਸ ਨੂੰ ਖੁਸ਼ੀ ਸੀ ਉਹ ਇਹ ਸੀ ਕਿ ਦਿਨ ਦੇ ਅਖੀਰ 'ਤੇ ਨਹਾਉਣ ਲਈ ਗਰਮ ਪਾਣੀ ਅਤੇ ਵਿਸਕੀ ਦੀ ਬੋਤਲ ਥਕਾਵਟ ਲਾਹੁਣ ਲਈ ਉਸ ਦੀ ਉਡੀਕ ਕਰਦੀ ਸੀ। ਇਸ ਦੇ ਨਾਲ ਹੀ ਬੰਕ ਹਾਊਸ ਵਿਚ ਖੁਸ਼ ਮਿਜਾਜ਼ ਮਾਹੌਲ ਸੀ। ਲੋਕੀਂ ਇਕ ਦੂਜੇ ਨਾਲ ਅਪਣਤ ਨਾਲ ਗੱਲਬਾਤ ਕਰਦੇ ਅਤੇ ਇਕ ਦੂਜੇ ਦੇ ਰੌਂਅ ਅਤੇ ਭਾਵਨਾਵਾਂ ਦਾ ਖਿਆਲ ਰੱਖਦੇ। ਮਾੜੇ-ਮੋਟੇ ਲੜਾਈ ਝਗੜਿਆਂ ਦੇ ਬਾਵਜੂਦ ਉਹ ਹਮੇਸ਼ਾਂ ਇਕ ਦੂਜੇ ਦੀ ਮਦਦ ਕਰਨ ਲਈ ਤਿਆਰ ਰਹਿੰਦੇ।

ਉਹ ਮਲੂਕੇ ਨੂੰ ਸੰਤੁਸ਼ਟਤਾ ਨਾਲ ਦੱਸਦਾ, "ਕੋਈ ਸ਼ਕਾਇਤ ਨਹੀਂ। ਜ਼ਿੰਦਗੀ ਬੜੀ ਵੱਧੀਐ।"

ਗੋਲੀਆਂ ਮੁਤਾਬਕ ਕਦੀ ਇਕ ਕਦੀ ਦੂਜੇ ਨਿਸ਼ਾਨ ਵਾਲੇ ਫੱਟਿਆਂ ਦੇ ਪੂਰਾਂ ਦੇ ਪੂਰ ਆਉਂਦੇ ਪਰ ਸਾਰੇ ਸਿੱਖ ਮਜ਼ਦੂਰ ਇਕ ਦੂਜੇ ਦਾ ਕੰਮ ਰਲ ਮਿਲਕੇ ਕਰਦੇ। ਕੰਮ ਕਰਦੇ ਉੱਚੀ ਉੱਚੀ ਗੱਲਾਂ ਕਰਦੇ ਜਿਵੇਂ ਉਹ ਪਿੰਡ ਗੋਡੀ ਕਰਦੇ ਕਰਿਆ ਕਰਦੇ ਸਨ ਜਾਂ ਹਲ ਦਾ ਮੁੰਨਾ ਫੜੀ ਬਲਦਾਂ ਨੂੰ ਹੱਕਦੇ ਸਨ। ਇਕੱਠੇ ਹੋ ਕੇ ਕੰਮ ਕਰਨ ਨੂੰ ਉਹ ਰਲ ਕੇ ਦੁਸ਼ਮਣਾਂ ਤੇ ਹੱਲਾ ਬੋਲਣ ਵਾਂਗ ਮਾਣਦੇ, ਤਣਾਅ ਭਰਪੂਰ ਸਮੇਂ ਲਲਕਾਰਾ ਮਾਰਦੇ ਜਿਵੇਂ ਉਹ ਆਖਰੀ ਚੋਟ ਸਮੇਂ ਇਕ ਦੂਜੇ ਤੋਂ ਵਿਤੋਂ ਵੱਧ ਆਸ ਕਰ ਰਹੇ ਹੋਣ। 'ਸਾਅਇਰ' ਅਤੇ 'ਬੈਂਡ ਸਾਅ' ਵਾਲਾ ਆਰੇ ਬਦਲਣ ਲਈ ਕੁਝ ਚਿਰ ਰੁਕੇ ਤਾਂ ਕੁਝ ਚਿਰ ਬਾਅਦ ਚੇਨ ਤੇ ਆਉਂਦੇ ਫੱਟੇ ਘਟ ਗਏ। ਸੌਖ ਨਾਲ ਗੱਲਾਂ ਕਰਨ ਲਈ ਸਾਰੇ ਇਕ ਦੂਜੇ ਦੇ ਨੇੜੇ ਆ ਗਏ।

"ਨੱਥਿਆ, ਬੜਾ ਸੁਨੱਖਾ ਹਿੰਦੂ ਮੁੰਡਾ ਬਈ" ਗਰੇਡਰ ਨੇ ਕਾਮੀ ਅਵਾਜ਼ ਵਿਚ ਕਿਹਾ। ਉਸ ਦੀਆਂ ਚੁੰਨ੍ਹੀਆਂ ਅੱਖਾਂ ਐਨਕ ਦੇ ਸ਼ੀਸ਼ਿਆਂ ਪਿਛੋਂ ਮਸਾਂ ਹੀ ਦਿਖਾਈ ਦਿੰਦੀਆਂ ਸਨ। "ਕਾਸ਼ ਮੇਰੇ ਨਾਲ ਕੰਮ ਕਰਨ ਵਾਲਾ ਵੀ ਇਹੋ ਜਿਹਾ ਹੁੰਦਾ", ਚੇਹਰੇ ਤੇ ਕਾਮੀ ਮੁਸਕਰਾਹਟ ਲਿਆਉਂਦਾ ਉਹ ਬੋਲਿਆ।

"ਸਾਲਾ ਲੁੱਚਾ ਗਰੀਕ", ਦੋ ਇੰਚ ਮੋਟੇ ਤੇ ਬਾਰਾਂ ਇੰਚ ਚੌੜੇ ਸਾਫ ਅਤੇ ਫਰ ਦੀ ਤਾਜ਼ੀ ਮਹਿਕ ਵਾਲੇ ਫੱਟੇ ਨੂੰ ਖਿਚਣ ਜਾਂਦਾ ਨੱਥਾ ਸਿੰਘ ਬੁੜਬੁੜਾਇਆ। ਛੇਤੀ ਹੀ ਉਗੜ ਦੁਗੜ ਫੱਟਿਆਂ ਦੇ ਢੇਰ ਚੇਨ ਤੇ ਆਉਣੇ ਸ਼ੁਰੂ ਹੋ ਗਏ। ਇਨ੍ਹਾਂ ਨੂੰ ਖਿੱਚਣ ਲਈ ਪੂਰੇ ਤਾਣ ਦੀ ਜ਼ਰੂਰਤ ਸੀ। ਹਰ ਇਕ ਆਪਣੇ ਨਿਸ਼ਾਨ ਵਾਲੇ ਫੱਟੇ ਖਿੱਚਣ ਲਈ ਸਿਰ ਤੋੜ ਯਤਨ ਕਰ ਰਿਹਾ ਸੀ।

"ਆਹ ਗਰੀਕ ਨੂੰ ਕਹੀਂ ਇਕ ਮਿੰਟ ਚੇਨ ਖੜੀ ਕਰੇ", ਚੇਨ ਦੇ ਅਖੀਰ ਤੇ ਫਸੇ ਦੋ ਬੰਦੇ ਚੀਕੇ। ਉਹਨਾਂ ਦੇ ਨਿਸ਼ਾਨ ਵਾਲੇ ਫੱਟੇ ਦੂਜੇ ਫੱਟਿਆਂ ਦੇ ਢੇਰ ਹੇਠਾਂ ਪਏ ਦਿਖਾਈ ਦੇ ਰਹੇ ਸਨ।

"ਕੋਈ ਫਰਕ ਨਹੀਂ ਪੈਣਾ। ਪਿੱਛੇ ਇਸ ਤੋਂ ਵੀ ਬੁਰਾ ਹਾਲ ਹੈ। ਮਗਰਲੀ ਚੇਨ ਤੇ ਇਸ ਤੋਂ ਵੀ ਉੱਚੇ ਢੇਰ ਪਏ ਹਨ। ਉਹ ਵੀ ਛੇਤੀ ਗਰੀਨ ਚੇਨ ਤੇ ਆ ਢੇਰੀ ਹੋਣੇ ਹਨ", ਗੱਸ ਨੇ ਜੁਆਬ ਦਿਤਾ।

## 2

ਮਲੂਕਾ ਜਿੰਨਾ ਗਰੀਨ ਚੇਨ ਤੇ ਕੰਮ ਦੀਆਂ ਔਖੀਆਂ ਹਾਲਤਾਂ ਦੇਖ ਕੇ ਹੈਰਾਨ ਹੋਇਆ ਸੀ ਉਹ ਪੰਜਾਬੀਆਂ ਦੀਆਂ ਰਹਿਣ ਦੀਆਂ ਹਾਲਤਾਂ ਦੇਖ ਕੇ ਉਸ ਤੋਂ ਵੀ ਵੱਧ ਹੈਰਾਨ ਹੋਇਆ। ਉਸ ਨੇ ਸੋਚਿਆ ਸੀ ਕਿ ਭਾਰਤੀ ਪਿੰਡਾਂ ਦੇ ਮੁਕਾਬਲੇ ਕੈਨੇਡਾ ਦੀ ਜ਼ਿੰਦਗੀ ਬਹੁਤ ਆਰਾਮਦਹੇ ਅਤੇ ਸੌਖੀ ਹੋਵੇਗੀ।

ਉਹਨੇ ਦੇਸ ਹੁਸ਼ਿਆਰਪੁਰ ਤੇ ਜਲੰਧਰ ਦੇ ਬਜ਼ਾਰਾਂ ਵਿਚ ਸਿਆਲ ਦੇ ਦਿਨੀਂ ਇਸ ਨਵੀਂ ਦੁਨੀਆਂ ਤੋਂ ਪਰਤੇ ਸਿੱਖਾਂ ਨੂੰ ਆਰਾਮ ਨਾਲ ਟਹਿਲਦਿਆਂ ਵੇਖਿਆ ਸੀ। ਲੰਮੇ-ਸਲੰਮੇ, ਚੌੜੇ ਮੋਢਿਆਂ ਵਾਲੇ, ਗੂਹੜੇ ਅਮਰੀਕਨ ਸੂਟਾਂ ਅਤੇ ਜਾਪਾਨੀ ਰੇਸ਼ਮੀ ਰੰਗਦਾਰ ਪੱਗਾਂ ਵਿਚ ਉਹ ਬੜੇ ਪ੍ਰਭਾਵਸ਼ਾਲੀ ਦਿਸਦੇ ਸਨ। ਸਾਰੇ ਲੋਕ ਤੇ ਖਾਸ ਕਰ ਵਿਦਿਆਰਥੀ ਉਹਨਾਂ ਦੀ ਬਹੁਤ ਸ਼ਲਾਘਾ ਕਰਦੇ ਸਨ। ਇਸ ਦਾ ਸਭ ਤੋਂ ਵੱਡਾ ਕਾਰਨ ਗਦਰ ਲਹਿਰ ਦੇ ਸ਼ਹੀਦਾਂ ਦੀ ਗੌਰਵਮਈ ਕਹਾਣੀ ਸੀ। ਸੰਨ 1914 ਵਿਚ ਇਸ ਨਵੀਂ ਦੁਨੀਆਂ ਵਿਚ ਆਏ ਭਾਰਤੀਆਂ ਨੇ ਦੇਸ਼ ਨੂੰ ਹਥਿਆਰਬੰਦ ਬਗਾਵਤ ਨਾਲ ਆਜ਼ਾਦ ਕਰਾਉਣ ਲਈ ਗਦਰ ਲਹਿਰ ਚਲਾਈ ਸੀ। ਪੰਜਾਬ ਦੇ ਦੂਰ ਦੁਰਾਡੇ ਇਲਾਕਿਆਂ ਵਿਚ ਖੁਲ੍ਹੇ ਨਵੇਂ ਸਕੂਲ, ਕੁੜੀਆਂ ਦੇ ਕੁਝ ਸਕੂਲਾਂ ਸਮੇਤ, ਉਹਨਾਂ ਦੀ ਦੂਰ ਅੰਦੇਸ਼ੀ ਅਤੇ ਦੇਸ਼ ਭਗਤੀ ਦੀ ਹਾਮੀ ਭਰਦੇ ਸਨ। ਉਹਨਾਂ ਦੀ ਮਾਇਕ ਸਹਾਇਤਾ ਕਰਕੇ ਹੀ ਜਲੰਧਰ ਅਤੇ ਅੰਮ੍ਰਿਤਸਰ ਤੋਂ ਪੰਜਾਬੀ ਦੇ ਕਈ ਹਫਤਾਵਾਰੀ ਅਖਬਾਰ ਅਤੇ ਦਿੱਲੀ ਤੋਂ ਇਕ ਅੰਗਰੇਜ਼ੀ ਦੇ ਅਖਬਾਰ ਦਾ ਛਪਣਾ ਸੰਭਵ ਹੋਇਆ ਸੀ। ਇਨ੍ਹਾਂ ਸਭ ਅਖਬਾਰਾਂ ਵਿਚ ਭਾਰਤ ਵਾਸੀਆਂ ਨੂੰ ਦੇਸ਼ ਦੀ ਆਜ਼ਾਦੀ ਲਈ ਉੱਠਣ ਲਈ ਵੰਗਾਰਿਆ ਜਾਂਦਾ ਸੀ। ਲੋਕੀਂ ਇਹਨਾਂ ਦੀ ਅਤੇ ਇਸ ਦੁਨੀਆਂ

ਦੀ ਇੱਜ਼ਤ ਕਰਦੇ ਸਨ ਕਿਉਂਕਿ ਇਸ ਨਵੀਂ ਦੁਨੀਆਂ ਨੇ ਹੀ ਉਹਨਾਂ ਵਿਚ ਦੇਸ਼ ਵਿਚਲੇ ਆਪਣੇ ਲੋਕਾਂ ਦੀ ਭਲਾਈ ਕਰਨ ਦਾ ਜੋਸ਼ ਭਰਿਆ ਸੀ। ਨੌਜਵਾਨ ਇਨ੍ਹਾਂ ਨਾਲ ਮਾਣਭਰੀ ਈਰਖਾ ਕਰਦੇ ਅਤੇ ਉਨ੍ਹਾਂ ਦੇ ਕਦਮਾਂ ਤੇ ਚੱਲਣ ਦੀ ਖਾਹਿਸ਼ ਰਖਦੇ ਸਨ।

“ਆਓ, ਆਓ ਸਰਦਾਰ ਜੀ। ਅੰਦਰ ਲੰਘ ਆਓ ਤੇ ਸਾਡੀ ਹੱਟੀ ਨੂੰ ਵੀ ਭਾਗ ਲਾਓ”, ਕੱਪੜੇ ਦੀਆਂ ਦੁਕਾਨਾਂ ਵਾਲੇ ਉਹਨਾਂ ਅੱਗੇ ਲੇਲ੍ਹੜੀਆਂ ਕੱਢਦੇ। ਫੇਰ ਉਹ ਉਹਨਾਂ ਦੇ ਅੱਗੇ ਥਾਨਾਂ ਦੇ ਥਾਨ ਖੋਲ੍ਹ ਦਿੰਦੇ ਅਤੇ ਕਹਿੰਦੇ; “ਇਹ ਚਮਕਦਾਰ ਸ਼ਨੀਲ ਦਾ ਸੂਟ ਸਰਦਾਰਨੀ ਲਈ, ਆਹ ਹੰਢਣਸਾਰ ਛੀਂਟ ਦਾ ਕੱਪੜਾ ਬੱਚਿਆਂ ਲਈ, ਤੇ ਆਹ ਮੱਖਣ ਵਰਗਾ ਮੁਲਾਇਮ ਕਮੀਜ਼ਾਂ ਦਾ ਕਪੜਾ ਸਰਦਾਰ ਹੋਰਾਂ ਲਈ।” ਜਦੋਂ ਇਹ ਸਰਦਾਰ ਹਲਵਾਈ ਦੀ ਹੱਟੀ ਤੋਂ ਕਿੰਨੀ ਸਾਰੀ ਇਕੱਠੀ ਮਠਿਆਈ ਖ਼੍ਰੀਦਦੇ ਤਾਂ ਥਾਲਾਂ ਵਿੱਚ ਸਲੀਕੇ ਨਾਲ ਟਿਕਾਈ ਮਠਿਆਈ ਦੁਆਲੇ ਭਿੰਨਭਨਾਉਂਦੀਆਂ ਮੱਖੀਆਂ ਬਾਰੇ ਸ਼ਿਕਾਇਤ ਕਰਦੇ। ਹਲਵਾਈ ਇੰਨੀ ਵੱਡੀ ਵਿਕਰੀ ਤੇ ਖੁਸ਼ ਹੋਇਆ ਮਸਕੀਨਾਂ ਵਾਂਗ ਮੁਸਕਰਾਉਂਦਾ ਅਤੇ ਮੱਖੀਮਾਰ ਨਾਲ ਮੱਖੀਆਂ ਨੂੰ ਉਡਾ ਦਿੰਦਾ। ਜੇ ਕੋਈ ਗਰੀਬ ਪੇਂਡੂ ਕਿਤੇ ਦੁੱਧ ਵਿਚ ਮਰੀ ਪਈ ਮੱਖੀ ਦੀ ਸ਼ਿਕਾਇਤ ਕਰਦਾ ਤਾਂ ਹਲਵਾਈ ਉਹਨੂੰ ਗੁਸਤਾਖ ਲਹਿਜੇ ਵਿਚ ਕਹਿੰਦਾ, “ਦੋ ਪੈਸਿਆਂ ਦੇ ਦੁੱਧ ਵਿਚ ਹੋਰ ਤੂੰ ਮਰਿਆ ਹਾਥੀ ਭਾਲਦਾਂ” ਪਰ ਇਹਨਾਂ ਸਰਦਾਰਾਂ ਨੂੰ ਉਹ ਕਸੂਰ ਮੰਨਣ ਦੇ ਲਹਿਜ਼ੇ ਵਿਚ ਕਹਿੰਦਾ, “ਕੀ ਕਰਾਂ ਸਰਦਾਰ ਜੀ ਇਹ ਗਰੀਬ ਮੱਖੀਆਂ ਵੀ ਅਮਰੀਕਾ ਦੇ ਅਮੀਰ ਖਾਲਸਿਆਂ ਵਾਂਗ ਮੇਰੀਆਂ ਜਲੇਬੀਆਂ ਨੂੰ ਬਹੁਤ ਪਸੰਦ ਕਰਦੀਆਂ ਹਨ। ਉਸ ਦੀ ਇਸ ਗੱਲ ਤੇ ਸਰਦਾਰ ਆਪਣੇ ਅਮਰੀਕਨ ਸੂਟਾਂ ਵਿਚ ਖੁਲ੍ਹ ਕੇ ਹੱਸਦੇ। ਜਦੋਂ ਮੱਖੀਆਂ ਮੁੜ ਆ ਕੇ ਮਠਿਆਈ ਤੇ ਬਹਿੰਦੀਆਂ ਤਾਂ ਉਹ ਕਹਿੰਦੇ, “ਮੱਖੀਆਂ ਵੀ ਉਨੀਆਂ ਹੀ ਢੀਠ ਹਨ ਜਿੰਨਾ ਇਹ ਹਲਵਾਈ ਸ਼ਰਾਰਤੀ ਹੈ।” ਹਲਵਾਈ ਸੰਤੁਸ਼ਟੀ ਨਾਲ ਕਹਿੰਦਾ, “ਸਰਦਾਰ ਜੀ ਹਰ ਇਕ ਨੂੰ ਮੌਜ ਕਰਨ ਦਿਓ। ਮੇਰੀ ਮਠਿਆਈ ਦੇਖ ਕੇ ਤਾਂ ਰੱਬ ਵੀ ਨਾ ਰਹਿ ਸਕੇ।”

ਪਰ ਇਥੇ ਇਸ ਸਾਫ-ਸੁਥਰੀ ਤੇ ਖੁਸ਼ਹਾਲ ਨਵੀਂ ਦੁਨੀਆਂ ਵਿਚ ‘ਵੀਕ ਐਂਡ’ ਤੋਂ ਬਿਨਾ ਪੰਜਾਬੀ ਕੰਮ ਵਾਲੇ ਮੈਲੇ ਨੀਲੇ ਕੱਪੜੇ ਪਾਉਂਦੇ। ਚੀਨਿਆਂ ਵਾਂਗ ਵੈਨਕੂਵਰ ਵਿਚ ਖੋਖਿਆਂ ਵਰਗੇ ਟੁੱਟੇ ਘਰਾਂ ਵਾਲੀਆਂ ਬਸਤੀਆਂ ਵਿਚ ਜਾਂ ਕੰਮਾਂ ਤੇ ਮਿਲੀਆਂ ਡਿਗੂੰ ਡਿਗੂੰ ਕਰਦੀਆਂ ‘ਸ਼ੈੱਡਾਂ’ ਵਿਚ ਰਹਿੰਦੇ। ਇਥੋਂ ਦੇ ਅਸਲੀ ਬਸ਼ਿੰਦਿਆਂ, ਜੋ ਇਹਨਾਂ ਨੂੰ ਘਟੀਆ ਨਜ਼ਰ ਨਾਲ ਦੇਖਦੇ, ਨਾਲ ਇਹਨਾਂ ਦਾ ਕੋਈ ਵਾਹ ਵਾਸਤਾ ਨਹੀਂ ਸੀ। ਡੁਮੀਨੀਅਨ ਮਿੱਲ ਵਿਚ ਉਹ ‘ਬੰਕ-ਹਾਊਸਾਂ’ ਵਿਚ ਰਹਿੰਦੇ ਸਨ। ਇਕ ਦੂਜੇ ਦੇ ਸਮਾਨਅੰਤਰ ਛੇ ਲੰਬੀਆਂ ‘ਸ਼ੈੱਡਾਂ’ ਸਨਾਂ ਅਤੇ ਹਰ ਇਕ ਸ਼ੈੱਡ ਛੋਟੇ ਛੋਟੇ ਕਮਰਿਆਂ ਵਿਚ ਵੰਡੀ ਹੋਈ ਸੀ ਅਤੇ ਹਰੇਕ ਕਮਰੇ ਵਿਚ ਦੋ ‘ਬੰਕ-ਬੈੱਡ’ ਸਨ। ਇਹ ਸ਼ੈੱਡਾਂ ਫਰੇਜ਼ਰ ਦਰਿਆ ਦੇ ਕੰਢੇ ਮਿੱਲ ਦੀ ਰਹਿੰਦ ਖੂੰਹਦ ਅਤੇ ਸਿੱਲ੍ਹੇ ਬੂਰੇ ਨਾਲ ਪੂਰੀ ਹੋਈ ਦਲਦਲ ਉੱਪਰ ਬਣੀਆਂ ਹੋਈਆਂ ਸਨ। ਸਮਾਂ ਪੈਣ ਨਾਲ ਉਹਨਾਂ ਦਾ ਰੰਗ ਗਾਹੜਾ ਸਲੇਟੀ ਹੋ ਗਿਆ ਸੀ ਤੇ ਉਹ ਫੁੱਟ ਫੁੱਟ ਭਰ ਬੂਰੇ ਵਿਚ ਖੁੱਭੀਆਂ ਹੋਈਆਂ ਸਨ। ਇਹਨਾਂ ਸ਼ੈੱਡਾਂ ਦੇ ਲਾਂਘੇ ਵਿਚ ਦੋਵੇਂ ਪਾਸੀਂ ਕੰਮ ਵਾਲੇ ਮੇਲੈ ਕਪੜੇ ਟੰਗੇ ਹੋਏ ਸਨ ਜਿਹੜੇ ਹੇਠਾਂ ਪਏ ਭਾਰ ਕੰਮ ਦੇ ਬੂਟਾਂ ਅਤੇ ਰਬੜ ਦੇ ਲੰਬੇ ਬੂਟਾਂ ਨੂੰ ਲਗ ਭਗ ਛੂਹ ਰਹੇ ਸਨ। ਤੇ ਲਕੱੜ ਦੇ ਫਰਸ਼ ਤੇ ਮੇਖਾਂ ਦੇ ਨੰਗੇ ਸਿਰੇ ਚਮਕਾਂ ਮਾਰਦੇ ਸਨ।

“ਬੂਰੇ ਕਰਕੇ ਕੀੜਿਆਂ ਨੂੰ ਖਤਮ ਕਰਨਾ ਮੁਸ਼ਕਲ ਹੈ ਕਿਉਂਕਿ ਬੂਰੇ ਵਿਚ ਇਹ ਬਹੁਤ ਜਲਦੀ ਵੱਧਦੇ ਹਨ। ਜਿੰਨੇ ਆਪਾਂ ਮਾਰ ਸਕਦੇ ਹਾਂ ਉਸ ਨਾਲੋਂ ਵੀ ਜ਼ਿਆਦਾ।” ਨੱਥਾਂ ਸਿੰਘ ਨੇ ਕਿਹਾ।

“ਨਾਲੇ ਤੁਸੀਂ ਸ਼ਕਾਇਤ ਵੀ ਨਹੀਂ ਕਰ ਸਕਦੇ। ਮਾਲਕਾਂ ਦਾ ਕਹਿਣਾ ਹੈ ਕਿ ਜੇ ਤੁਸੀਂ ਦਿਨ ਵੇਲੇ ਪੂਰਾ ਤਾਣ ਲਾ ਕੇ ਕੰਮ ਕੀਤਾ ਹੋਵੇ ਤਾਂ ਤੁਹਾਨੂੰ ਰਾਤ ਨੂੰ ਸੌਣ ਦੀ ਤਕਲੀਫ ਨਹੀਂ ਹੋ ਸਕਦੀ”, ਨੱਥਾ ਸਿੰਘ ਨੇ ਤਨਜ਼ ਅਤੇ ਦਿਲ ਪਰਚਾਵੇ ਵਾਲੇ ਰਲਦੇ ਮਿਲਦੇ ਅੰਦਾਜ਼ ਨਾਲ ਕਿਹਾ।

ਵੈਨਕੂਵਰ ਤੋਂ ਨਿਊਵੈਸਟਮਿਨਸਟਰ ਨੂੰ ਜਾਂਦੀ ਗੱਡੀ ਦੀ ਲਾਈਨ ਦੇ ਨਾਲ ਨਾਲ ਦਰਜਨ ਕੁ ਦੇ ਕਰੀਬ ਆਰਾਮਦਾਇਕ ਘਰ ਬਣੇ ਹੋਏ ਸਨ। ਇਹਨਾਂ ਘਰਾਂ ਦੇ ਚਿੱਟੇ ਰੋਗਨ ਕੀਤੇ ਦਰਵਾਜ਼ੇ ਅਤੇ ਬਾਰੀਆਂ, ਘਰ ਦੇ ਪਾਸਿਆਂ ਤੇ ਲੱਗੀਆਂ ਗੂਹੜੀਆਂ ਭੂਰੀਆਂ ‘ਸ਼ਿੰਗਲ ਸਾਈਡਿੰਗ’ ਦੇ ਮੁਕਾਬਲੇ ਬਹੁਤ ਉੱਠਦੇ ਸਨ। ਮਿੱਲ ਦੇ ਵੱਖ ਵੱਖ ਵਿਭਾਗਾਂ ਦੇ ਉੱਚ ਅਧਿਕਾਰੀ ਅਤੇ ਤਕਨੀਕੀ ਕਾਮੇ ਜਿਵੇਂ: ਸਾਅਰ, ਫਾਈਲਰ, ਇੰਜੀਨੀਅਰ ਅਤੇ ਮਿੱਲਰਾਈਟ ਆਦਿ ਆਪਣੇ ਪਰਿਵਾਰਾਂ ਸਮੇਤ ਇਹਨਾਂ ਘਰਾਂ ਵਿਚ ਰਹਿੰਦੇ ਸਨ। ਐਤਵਾਰ ਤੋਂ ਬਿਨਾਂ ਹਰ ਸਵੇਰ ਨੂੰ ਹੱਥਾਂ ਵਿਚ ਕਾਲੇ ‘ਲੰਚ-ਬਾਕਸ’ ਫੜੀ ਚਿੱਟੇ ਕਾਮੇ ਪਹਾੜੀ ਦੇ ਨਾਲ ਮੈਰੀਨ ਡਰਾਈਵ ਤੋਂ ਉੱਤੇ ਬਣੀ ਪੱਥਰਾਂ ਦੀ ਅਤੇ ਮਿੱਟੀ ਦੀ ਉੱਚੀ ਨੀਵੀਂ ਸੜਕ ਉੱਪਰ ਤੁਰਦੇ ਦਿਖਾਈ ਦਿੰਦੇ। ਉਹ ਜੰਗਲ ਸਾਫ ਕਰਕੇ ਬਣਾਏ ‘ਸ਼ੈਕਾਂ’ ਵਰਗੇ ਛੋਟੇ ਛੋਟੇ ਘਰਾਂ ਵਿਚ ਰਹਿੰਦੇ ਸਨ। ਇਹ ਘਰ ਦੂਹਰੀ ਵਾਰੀ ਉੱਗ ਆਏ ਫਰ ਦੇ ਦਰੱਖਤਾਂ ਅਤੇ ਝਾੜੀਆਂ ਉਹਲੇ ਅੱਧਾ ਕੁ ਲੁਕੇ ਹੋਏ ਸਨ।

'ਹਿੰਦੂ ਬੁਆਏ', ਜਿਵੇਂ ਕਿ ਭਾਰਤੀ ਕਾਮਿਆਂ (ਪੰਜਾਬ ਤੋਂ ਆਏ ਸਿੱਖ ਕਿਸਾਨਾਂ) ਨੂੰ ਸੱਦਿਆ ਜਾਂਦਾ ਸੀ, ਆਪਣਾ ਸਾਂਝਾ ਲੰਗਰ ਚਲਾਉਂਦੇ ਸਨ। ਹਰ ਇਕ ਰਾਸ਼ਨ ਲਈ ਹਿੱਸੇ ਆਉਂਦੀ ਰਕਮ ਦਿੰਦਾ ਸੀ ਅਤੇ ਆਪਣੀ ਇਕ ਦਿਨ ਦੀ ਤਨਖਾਹ ਰਸੋਈਏ ਨੂੰ ਉਹਦੀ ਤਨਖਾਹ ਵਜੋਂ ਦਿੰਦਾ ਸੀ। ਸੌ ਦੇ ਲਗਭਗ ਭਾਰਤੀ ਕਾਮੇ ਉੱਥੇ ਕੰਮ ਕਰਦੇ ਸਨ। ਉਹ ਸਾਰੇ ਧਾਰਮਿਕ ਸਿੱਖਾਂ ਸਮੇਤ, ਆਪਣੇ ਆਪ ਨੂੰ ਹਿੰਦੂ ਕਹਾਉਂਦੇ ਸਨ। ਇਸ ਦਾ ਇਕ ਕਾਰਨ ਤਾਂ ਆਪਣੇ ਆਪ ਨੂੰ 'ਰੈੱਡ ਇੰਡੀਅਨਾਂ' ਜਿਹਨਾਂ ਨੂੰ ਜੇਤੂ ਗੋਰਿਆਂ ਵਲੋਂ ਮਰ ਰਹੀ ਨਸਲ ਬਣਾ ਦਿਤਾ ਸੀ, ਤੋਂ ਵੱਖ ਕਰਨਾ ਸੀ। ਦੂਸਰਾ ਕਾਰਨ ਸੀ ਕਿ ਨਸਲੀ ਚਿੱਟਿਆਂ ਨੂੰ ਉਹਨਾਂ ਦੇ ਧਰਮ ਬਾਰੇ ਕੋਈ ਪਰਵਾਹ ਨਹੀਂ ਸੀ ਉਹਨਾਂ ਲਈ ਤਾਂ ਹਿੰਦੁਸਤਾਨ ਵਿਚੋਂ ਆਇਆ ਹਰ ਇਕ ਹਿੰਦੂ ਸੀ।

**3**

ਰਸੋਈਖਾਨਾ ਇਕ ਲੰਬੀ ਸ਼ੈੱਡ ਵਿਚ ਸੀ। ਇਹ ਸ਼ੈੱਡ 'ਬੰਕ-ਹਾਊਸ' ਤੋਂ ਨੱਬੇ ਦਰਜੇ ਤੇ ਸਥਿੱਤ ਸੀ। ਇਸ ਵਿਚ ਇਕ ਖੂੰਜੇ ਵਿਚ ਵੱਡਾ ਸਟੋਵ ਅਤੇ ਵਿਚਕਾਰ ਇਕ ਆਇਤਕਾਰ ਹੀਟਰ ਪਿਆ ਸੀ। ਤਿੰਨ ਪਾਸੀਂ ਥੰਦਿਆਏ ਕੱਪੜਿਆਂ ਨਾਲ ਢਕੇ ਲੰਬੇ ਮੇਜ਼ ਅਤੇ ਉਹਨਾਂ ਨਾਲ ਲੱਕੜ ਦੇ ਬੈਂਚ ਪਏ ਸਨ। ਰਸੋਈ ਦੇ ਚੌਥੇ ਪਾਸਿਓਂ ਦੀ ਦਰਿਆ ਦੇ ਕੰਢੇ ਸਥਿੱਤ ਗੁਸਲਖਾਨੇ ਲਈ ਲਾਂਘਾ ਸੀ। ਪੱਥਰ ਦੀਆਂ ਕੰਧਾਂ ਵਾਲੇ ਬਲਦੇ ਚੁਲ੍ਹੇ ਉੱਪਰ ਤੇਲ ਵਾਲਾ ਪੁਰਾਣਾ ਡਰੱਮ ਗਰਮ ਪਾਣੀ ਲਈ ਵਰਤਿਆ ਜਾਂਦਾ ਸੀ। ਛੱਤ ਨੂੰ ਸਹਾਰਾ ਦੇਣ ਵਾਲੀਆਂ ਚਾਰ ਇੰਚ ਮੋਟੀਆਂ ਅਤੇ ਚਾਰ ਇੰਚ ਚੌੜੀਆਂ ਥੰਮੀਆਂ ਨਾਲ ਮੇਖਾਂ ਲਾ ਕੇ ਗੱਠਾਂ ਵਾਲੇ ਲੱਕੜ ਨਾਲ ਬਣਾਈਆਂ ਕੰਧਾਂ, ਪੁਰਾਣੇ ਕੈਲੰਡਰਾਂ ਨਾਲ ਸਜਾਈਆਂ ਹੋਈਆਂ ਸਨ। ਕੁਝ ਕੈਲੰਡਰਾਂ ਉੱਤੇ ਭਾਰਤ ਦੇ ਕੌਮੀ ਲੀਡਰਾਂ - ਜਿਵੇਂ ਗਾਂਧੀ, ਤਿਲਕ, ਆਜ਼ਾਦ, ਲਾਜਪਤ ਰਾਏ ਆਦਿ ਦੀਆਂ ਇਕੱਲੇ ਇਕੱਲੇ ਦੀਆਂ  ਜਾਂ ਇਕੱਠਿਆਂ ਦੀਆਂ ਫਿੱਕੀ ਨੀਲੀ ਸਿਆਹੀ ਨਾਲ ਬਣੀਆਂ ਤਸਵੀਰਾਂ ਸਨ। ਬਾਕੀ ਦੇ ਕੈਲੰਡਰਾਂ ਉੱਤੇ ਸਿੱਖ ਗੁਰੂਆਂ - ਗੁਰੂ ਨਾਨਕ, ਗੁਰੂ ਅਰਜਨ ਦੇਵ, ਗੁਰੂ ਗੋਬਿੰਦ ਸਿੰਘ ਦੀਆਂ ਚਮਕੀਲੇ ਸ਼ੋਖ ਰੰਗਾਂ ਵਿਚ ਤਸਵੀਰਾਂ ਸਨ।

ਰਸੋਈਖਾਨਾ, ਜਿਸ ਦੇ ਪਿਛੇ ਰਸਦ ਖਾਨਾ ਅਤੇ ਰਸੋਈਏ ਦਾ ਕਮਰਾ ਬਣਿਆ ਹੋਇਆ ਸੀ, ਰੋਟੀ ਪਕਾਉਣ ਵਾਲੇ, ਖਾਣ ਵਾਲੇ ਕਮਰੇ ਅਤੇ 'ਕਲੱਬ' ਦੇ ਤੌਰ ਤੇ ਵਰਤੋਂ ਵਿਚ ਆਉਂਦਾ ਸੀ। ਬਸਤੀ ਦੀ ਭਾਈਚਾਰਕ ਜ਼ਿੰਦਗੀ ਦਾ ਬਹੁਤ ਹਿੱਸਾ ਏਥੇ ਗੁਜ਼ਰਦਾ ਸੀ। ਗਰਮ ਗਰਮ ਚਾਹ ਇਥੇ ਹਮੇਸ਼ਾਂ ਤਿਆਰ ਮਿਲਦੀ। ਬੰਦੇ ਸੁਸਤਾਉਣ, ਗੱਪਾਂ ਮਾਰਨ, ਬਹਿਸ ਕਰਨ, ਲੜਨ ਜਾਂ ਬਹੁਤੀ ਵਾਰ ਉਂਝ ਹੀ ਆਪਣਾ ਅਕੇਵਾਂ ਦੂਰ ਕਰਨ ਲਈ ਏਥੇ ਆ ਬਹਿੰਦੇ। ਏਥੇ ਹੀ ਉਹ ਕਮਿਊਨਿਟੀ ਦੇ ਉਨ੍ਹਾਂ ਲੀਡਰਾਂ ਨੂੰ ਸੁਣਨ ਲਈ ਇਕੱਠੇ ਹੁੰਦੇ, ਜਿਹੜੇ ਵੈਨਕੂਵਰ, ਵਿਕਟੋਰੀਆ ਜਾਂ ਬਾਕੀ ਦੇ ਵੈਨਕੂਵਰ ਆਈਲੈਂਡ ਵਿਚ ਸਥਿੱਤ ਹੋਰ ਮਿੱਲ-ਬਸਤੀਆਂ ਤੋਂ ਸਕੂਲ ਜਾਂ ਗੁਰਦੁਆਰੇ ਲਈ ਜਾਂ ਹਿੰਦੁਸਤਾਨ ਵਿਚ ਚੱਲ ਰਹੀ ਕਿਸੇ ਧਾਰਮਿਕ ਜਾਂ ਸਿਆਸੀ ਲਹਿਰ ਲਈ ਪੈਸੇ ਇਕੱਠੇ ਕਰਨ ਲਈ ਆਉਂਦੇ। ਇਥੇ ਹੀ ਜਿਹੜੇ ਪੜ੍ਹੇ ਹੋਏ ਸਨ ਉੱਚੀ ਉੱਚੀ ਪੰਜਾਬੀ ਦਾ ਟਕਸਾਲੀ ਸਹਿਤ (ਪੰਜਾਬੀ ਕਲਾਸਿਕਸ) ਪੜ੍ਹਦੇ ਜਾਂ ਕਵਿਤਾ ਅਤੇ ਲੋਕ ਗੀਤ ਗਾਉਂਦੇ। ਇਹ ਸਭ ਲੋਕਾਂ ਦੇ ਜਜ਼ਬਾਤਾਂ ਨੂੰ ਛੇੜਦਾ, ਅਤੇ ਬੀਤੇ ਦੀਆਂ ਭੁੱਲੀਆਂ ਖੁਸ਼ੀਆਂ ਦੀ ਯਾਦ ਕਰਾਉਂਦਾ।

ਰਸੋਈਖਾਨੇ ਵਿਚ ਉੱਚੀ ਉੱਚੀ ਅਖਬਾਰ ਪੜ੍ਹਨਾ, ਮਨੋਰੰਜਨ ਦਾ ਬਾਕਾਇਦਾ ਅਤੇ ਹਰਮਨ ਪਿਆਰਾ ਸਾਧਨ ਸੀ। ਬਸਤੀ ਵਿਚ ਜਿੱਥੇ ਬਹੁਤੇ ਲੋਕ ਅਨਪੜ੍ਹ ਸਨ, ਉੱਥੇ ਅਖਬਾਰ ਪੜ੍ਹਨ ਵਾਲੇ ਦੀ ਮਾਣ ਵਾਲੀ ਥਾਂ ਸੀ। ਜਿਹਦੇ ਕਰਕੇ ਕਈ ਵਾਰੀ ਇਕ ਤੋਂ ਵੱਧ ਅਖਬਾਰ ਪੜ੍ਹਨ ਵਾਲਿਆਂ ਵਿਚ ਸ਼ਰੀਕੇ ਦੀ ਭਾਵਨਾ ਵੀ ਪੈਦਾ ਹੋ ਜਾਂਦੀ ਸੀ। ਅਖਬਾਰ ਪੜ੍ਹਨ ਵਾਲੇ ਤੋਂ ਸਿਰਫ ਅਖਬਾਰ ਪੜ੍ਹਨ ਦੀ ਹੀ ਆਸ ਨਹੀਂ ਸੀ ਕੀਤੀ ਜਾਂਦੀ, ਸਗੋਂ ਉਸ ਤੋਂ ਇਹ ਵੀ ਆਸ ਕੀਤੀ ਜਾਂਦੀ ਸੀ ਕਿ ਉਹ ਖਬਰ ਬਾਰੇ ਲੋੜੀਂਦੀ ਪਿਛੋਕੜ ਦੀ ਜਾਣਕਾਰੀ ਦੇ ਕੇ ਖਬਰ ਨੂੰ ਹੋਰ ਅਰਥ ਭਰਪੂਰ ਬਣਾਏ। ਅਤੇ ਉਸ ਦੀ ਮਹੱਤਤਾ ਬਾਰੇ ਜਾਣਕਾਰੀ ਦੇਵੇ। ਅਸਲ ਵਿਚ ਅਖਬਾਰ ਪੜ੍ਹਨ ਵਾਲੇ ਨਾਲੋਂ ਉਹ ਇਕ ਟਿੱਪਣੀਕਾਰ ਜ਼ਿਆਦਾ ਸੀ ਜੋ ਸੂਝ ਭਰੀਆਂ ਟਿੱਪਣੀਆਂ ਨਾਲ ਖਬਰ ਨੂੰ ਦਿਲਚਸਪ ਬਣਾਉਂਦਾ। ਸਰੋਤੇ ਸਦਾ ਹੀ ਕਾਟਵੇਂ ਸਵਾਲਾਂ ਅਤੇ ਡੂੰਘੀ ਨਜ਼ਰ ਨਾਲ ਗੱਲਬਾਤ ਵਿੱਚ ਹਿੱਸਾ ਲੈਣ ਲਈ ਤਿਆਰ ਰਹਿੰਦੇ। ਬਹੁਤੀ ਵਾਰੀ ਇਹ ਗੱਲਬਾਤ ਇਕ ਭਖਵੀਂ ਬਹਿਸ ਤੇ ਕਈ ਵਾਰੀ ਗਰਮਾ ਗਰਮੀ ਦਲੀਲਬਾਜ਼ੀ ਦਾ ਰੂਪ ਲੈ ਲੈਂਦੀ। ਜਿਸ ਵਿਚ ਹਰ ਜਣਾ ਸਮਝ ਨਾਲੋਂ ਵੱਧ ਜੋਸ਼ ਨਾਲ ਹਿੱਸਾ ਲੈਂਦਾ ਅਤੇ ਅਸਲੀ ਗੱਲ ਰੌਲੇ ਗੌਲੇ ਵਿਚ ਹੀ ਗੁਆਚ ਜਾਂਦੀ। ਜੇ ਧਾਰਮਕ ਅਤੇ ਸਿਆਸੀ ਗੱਲਬਾਤ ਗਰਮਾ ਗਰਮੀ ਅਤੇ ਬਹੁਤ ਵਾਰੀ ਸਰੋਤਿਆਂ ਵਿੱਚਕਾਰ ਗੁੱਸੇ ਦਾ ਕਾਰਨ ਬਣਦੀ ਤਾਂ ਕੋਈ ਸਾਧਾਰਣ ਲੋਕਾਂ ਬਾਰੇ ਪਿਆਰ ਜਾਂ ਮੂਰਖਤਾ ਭਰੀ ਗੱਲਬਾਤ ਉਹਨਾਂ ਤੋ ਪੰਜਾਬੀ ਮੁਹਾਵਰੇ ਵਿਚ ਰੰਗੀਲੀ ਅਤੇ ਚਟਪਟੀ ਟੀਕਾ ਟਿਪਣੀ ਦਾ ਕਾਰਨ ਬਣਦੀ।

ਨੱਥਾ ਸਿੰਘ ਅਨੁਸਾਰ ਜੇ ਕਿਤੇ ਵਾਰਸ ਸ਼ਾਹ ਨੇ ਉਹਨਾਂ ਦੀ ਇਹ ਗੱਲਬਾਤ ਸੁਣੀ ਹੁੰਦੀ ਤਾਂ 'ਹੀਰ ਰਾਂਝੇ' ਦੇ ਕਈ ਬੇਵਾਕ ਪੈਰ੍ਹਿਆਂ ਵਿਚ ਰਸੀਲੀ ਗੱਲਬਾਤ, ਡੂੰਘੀ ਮਸ਼ਕਰੀ ਅਤੇ ਤਰਸੇਵੇਂ ਭਰੇ ਬੋਲਾਂ ਕਾਰਨ ਕਾਫੀ ਸੁਧਾਰ ਆਉਂਦਾ। ਗੰਡਾ ਸਿੰਘ, ਜਿਹਨੇ ਆਪਣੀ ਪੱਗ ਲਾਹ ਦਿਤੀ ਸੀ ਅਤੇ ਦਾਹੜੀ ਮੁੱਛ ਸਫਾ ਚੱਟ ਕਰ ਲਏ ਸਨ, ਸੈਨਫਰਾਂਸਿਸਕੋ ਤੋਂ ਗਦਰ ਪਾਰਟੀ ਦੇ ਹੈੱਡਕੁਆਟਰ ਵਿਚੋਂ ਨਿਕਲਦਾ 'ਗਦਰ' ਅਖਬਾਰ ਬਾਕਾਇਦਗੀ ਨਾਲ ਪੜ੍ਹਦਾ। ਜਿੰਨੀ ਵਾਰੀ ਵੀ ਕੋਈ ਸੁਣਨ ਵਾਲਾ ਮਿਲਦਾ

ਉਹ ਉਨੀ ਵਾਰੀ 'ਗਦਰ' ਅਖਬਾਰ ਪੜ੍ਹਕੇ ਸੁਣਾਉਂਦਾ। ਉਹ ਅਕਸਰ ਬਹੁਤ ਵਾਰੀ ਪ੍ਰਸੰਗ ਤੋਂ ਬਾਹਰ ਗਾਂਧੀ, ਧਰਮ ਜਾਂ ਪੁਰਾਣੇ ਸੰਸਕਾਰਾਂ, ਜਿਹਨੂੰ ਉਹ ਉਲਟ ਇਨਕਲਾਬੀ ਸਮਝਦਾ ਸੀ, ਬਾਰੇ ਕੋਈ ਨਾ ਕੋਈ ਤਨਜ ਭਰਪੂਰ ਅਤੇ ਭੜਕਾਊ ਗੱਲਬਾਤ ਵਿਚ ਲੈ ਆਉਂਦਾ।

"ਗੰਡਾ ਸਿਹਾਂ ਅਖਬਾਰ ਪੜ੍ਹਨ ਤੱਕ ਹੀ ਰਹਿ", ਸੰਸਕਾਰੀ ਸਿੱਖ ਰਸੋਈਆ ਜਿਹੜਾ ਇਹਨਾਂ ਮੀਟਿੰਗਾਂ ਵਿਚ ਆਪ ਸਜੇ ਸਾਲਸੀ ਦਾ ਕੰਮ ਕਰਦਾ ਸੀ, ਗੰਡਾ ਸਿੰਘ ਨੂੰ ਖਿਝ ਕੇ ਟੋਕਦਾ। "ਅਸੀਂ ਤੇਰੀਆਂ ਇਹ ਗੱਲਾਂ ਐਨੀ ਵਾਰ ਸੁਣ ਚੁੱਕੇ ਹਾਂ ਕਿ ਰਸੋਈਖਾਨੇ ਦੀਆਂ ਕੰਧਾਂ ਵੀ ਇਹਨਾਂ ਨੂੰ ਬਿਨਾਂ ਗਲਤੀ ਇੰਨਬਿੰਨ ਦੁਹਰਾ ਸਕਦੀਆਂ ਹਨ।"

ਦੂਜੇ ਪਾਸੇ ਧਾਰਮਿਕ, ਰੱਬ ਅੱਗੇ ਅਰਦਾਸ ਕਰਨ ਵਾਲਾ ਪੱਕਾ ਸਿੱਖ ਭਾਈ ਤਾਰਾ ਸਿੰਘ, ਰੋਜ਼ਾਨਾ 'ਅਕਾਲੀ' ਦਾ ਸ਼ਰਧਾਲੂ ਪਾਠਕ ਸੀ। 'ਰੋਜ਼ਾਨਾ ਅਕਾਲੀ' ਅੰਮ੍ਰਿਤਸਰ ਤੋਂ ਵੱਡੇ ਬੰਡਲਾਂ ਵਿਚ ਸਮੁੰਦਰੀ ਡਾਕ ਰਾਹੀਂ ਉਸ ਕੋਲ ਪਹੁੰਚਦਾ ਸੀ। ਤਾਰਾ ਸਿੰਘ ਨੂੰ ਪਕਿਆਈ ਨਾਲ ਸਿੱਖ ਧਰਮ (ਪੰਜਾਂ ਕਕਾਰਾਂ ਸਮੇਤ) ਦੀ ਪਾਲਣਾ ਕਰਨ ਕਾਰਨ ਸਾਰੇ ਇੱਜ਼ਤ ਨਾਲ ਭਾਈ ਕਹਿੰਦੇ ਸਨ। ਉਹ ਗੁਰਦੁਆਰੇ ਦੇ ਭਾਈ ਵਾਂਗ ਗਹਿਰ ਗੰਭੀਰ ਅਤੇ ਜ਼ਬਤ ਭਰੀ ਅਵਾਜ਼ ਵਿਚ ਅਖਬਾਰ ਪੜ੍ਹਦਾ। ਬਹੁਤੀ ਵਾਰੀ ਉਸ ਦੀਆਂ ਟਿੱਪਣੀਆਂ ਅਕਾਊ ਅਤੇ ਅਵਾਜ਼ ਦਾ ਸੁਰ ਕੱਟੜਪੰਥੀ ਹੁੰਦਾ। ਪਰ ਇਹ ਸਰੋਤਿਆਂ ਦਾ ਪ੍ਰਤੀਕਰਮ ਸੀ ਜਿਹੜਾ ਉਸ ਦੀ ਗੱਲਬਾਤ ਨੂੰ ਦਿਲਚਸਪ ਬਣਾਉਂਦਾ ਸੀ।

'ਵੈਨਕੂਵਰ ਸੰਨ' ਪੜ੍ਹਨ ਦਾ ਕੰਮ ਮਲੂਕੇ ਨੂੰ ਸੌਂਪਿਆ ਗਿਆ ਸੀ। ਉਸ ਤੋਂ ਪਹਿਲਾਂ 'ਵੈਨਕੂਵਰ ਸੰਨ' ਗਿਆਨ ਚੰਦ ਪੜ੍ਹਿਆ ਕਰਦਾ ਸੀ। ਗਿਆਨ ਚੰਦ ਇਕ ਸੁਲਝਿਆ ਹੋਇਆ ਆਦਮੀ ਸੀ ਅਤੇ ਉਸ ਨੇ ਉਰਦੂ ਅਤੇ ਫਾਰਸੀ ਦਾ ਸਾਹਿਤ ਚੰਗਾ ਪੜ੍ਹਿਆ ਸੀ ਪਰ ਅੰਗਰੇਜ਼ੀ ਉਹਨੇ ਬ੍ਰਿਟਿਸ਼ ਕੋਲੰਬੀਆ ਵਿਚ ਆਉਣ ਤੋਂ ਬਾਅਦ ਹੀ ਥੋੜ੍ਹੀ ਬਹੁਤ ਸਿੱਖੀ ਸੀ। "ਬੋਈ ਮੇਰੇ ਨਾਲੋਂ ਚੰਗੀ ਤਰ੍ਹਾਂ ਪੜ੍ਹਿਆ ਕਰੂ" ਉਹਨੇ ਆਪਣਾ ਕੰਮ ਮਲੂਕੇ ਦੇ ਹਵਾਲੇ ਕਰਦਿਆਂ ਨਿਮਰਤਾ ਨਾਲ ਕਿਹਾ, "ਅਸੀਂ ਤਾਂ ਬੁੱਢੇ ਵਾਰੇ ਹੀ ਅੰਗਰੇਜ਼ੀ ਸਿੱਖਣੀ ਸ਼ੁਰੂ ਕੀਤੀ ਸੀ।"

ਭਾਈ ਤਾਰਾ ਸਿੰਘ, 'ਅਕਾਲੀ' ਅਖਬਾਰ ਵਿਚ ਬਾਹਰ ਰਹਿੰਦੇ ਸਿੱਖਾਂ ਨੂੰ ਆਪਣੇ ਧਰਮ ਵਿਚ ਯਕੀਨ ਰੱਖਣ, ਪੰਜ ਕਕਾਰਾਂ ਦਾ ਸਤਿਕਾਰ ਕਰਨ ਅਤੇ ਗੁਰੂਆਂ ਦੇ ਰਾਹ ਤੇ ਚੱਲਣ ਲਈ ਛਪੀ ਅਪੀਲ ਜੋਸ਼ੀਲੀ ਅਵਾਜ਼ ਵਿਚ ਪੜ੍ਹ ਕੇ ਹਟਿਆ ਸੀ। ਉਹ ਅਪੀਲ ਉੱਪਰ ਟਿੱਪਣੀ ਕਰਨ ਲਈ ਗਰਮ ਹੋ ਰਿਹਾ ਸੀ। ਦੂਜੇ ਪਾਸੇ ਬੈਂਚ ਤੇ ਬੈਠਾ ਗੰਡਾ ਸਿੰਘ ਤਰਲੋ ਮੱਛੀ ਹੋ ਰਿਹਾ ਸੀ।

"ਧਰਮ ਤੋਂ ਬਿਨਾਂ, ਰੱਬ ਤੋਂ ਬਿਨਾਂ, ਇਨਸਾਨ ਹੈ ਕੀ?" ਭਾਈ ਨੂੰ ਬਹਿਸ ਕਰਨ ਦੇ ਅੰਦਾਜ਼ ਵਿਚ ਪੁੱਛਿਆ। "ਉਹ ਬਿਨਾਂ ਪਿਉ ਦੀ ਔਲਾਦ ਹੈ", ਉਹਨੇ ਮੁਸਕਰਾਉਦਿਆਂ ਅਤੇ ਸੰਤੁਸ਼ਟ ਲਹਿਜੇ ਵਿਚ ਆਪੇ ਹੀ ਜਵਾਬ ਦਿਤਾ। "ਉਹ ਲੋਕ ਜਿਹੜੇ ਕੇਸ ਕਟਾਉਂਦੇ ਹਨ, ਗੁਰੂਆਂ ਵਲੋਂ ਬਣਾਏ ਨਿਯਮਾਂ ਨੂੰ ਹੀ ਨਹੀਂ ਮੰਨਦੇ ਅਤੇ ਉਸ ਵਲੋਂ ਦੱਸੇ ਸ਼ਾਨਾਮੱਤੇ ਰਾਹ ਤੇ ਨਹੀਂ ਚਲਦੇ, ਉਹਨਾਂ ਨੇ ਹਰਾਮ ਦੀ ਔਲਾਦ ਬਣਨਾ ਸਵਿਕਾਰਿਆ ਹੈ", ਉਸ ਜ਼ੋਰ ਦਿੰਦਿਆਂ ਕਿਹਾ, "ਅਤੇ ਇਹ ਕਿੰਨੀ ਸ਼ਰਮ ਵਾਲੀ ਗੱਲ ਹੈ।"

"ਕਾਲੇ ਖੋਪਿਆਂ ਵਾਲਾ ਮੂਰਖ ਧਾਰਮਿਕ ਗਧਾ ਬਣਨ ਦੀ ਥਾਂ ਮੈਂ ਅਕਲਮੰਦ ਹਰਾਮਜ਼ਾਦਾ ਬਣਨਾ ਜ਼ਿਆਦਾ ਪਸੰਦ ਕਰਾਂਗਾ", ਗੰਡਾ ਸਿੰਘ ਨੇ ਦਖਲ ਦਿਤਾ।

"ਤੂੰ ਆਪਣੀ ਅਗਵਾਈ ਨਾਸਤਿਕਾਂ ਅਤੇ ਕਮਿਊਨਿਸਟਾਂ ਤੋਂ ਲੈਂਦਾ ਹੈਂ। ਇਹਨਾਂ ਕਮਿਊਨਿਸਟਾਂ ਨੂੰ ਬੰਦੇ ਦੇ ਸੁਭਾਅ ਅਤੇ ਸੰਪੂਰਨ ਸੰਸਾਰ ਦੇ ਸੁਪਨੇ ਬਾਰੇ ਕੁੱਛ ਨਹੀਂ ਪਤਾ", ਭਾਈ ਬੋਲਿਆ। ਉਹਦੀਆਂ ਵੱਡੀਆਂ ਵੱਡੀਆਂ ਅੱਖਾਂ ਅੱਗ ਵਰਸਾ ਰਹੀਆਂ ਸਨ।

"ਮੈਂ ਆਪਣੀ ਅਗਵਾਈ ਸਮਝ ਤੋਂ ਲੈਂਦਾ, ਜਿਹਨੂੰ ਮੈਂ ਕਿਸੇ ਗੁਰਦੁਆਰੇ ਦੇ ਤੰਗ ਨਜ਼ਰ ਭਾਈ ਕੋਲ ਗਹਿਣੇ ਨਹੀਂ, ਰੱਖਿਆ ਹੋਇਆ", ਗੰਡਾ ਸਿੰਘ ਨੇ ਜੁਆਬ ਦਿਤਾ।

"ਠਰੰਮੇ ਨਾਲ ਗੰਡਾ ਸਿਹਾਂ, ਠਰੰਮੇ ਨਾਲ", ਨੱਥਾ ਸਿੰਘ ਉਹਨੂੰ ਠੰਡਾ ਕਰਨ ਦੇ ਲਹਿਜੇ ਵਿਚ ਬੋਲਿਆ। ਨੱਥਾ ਸਿੰਘ ਲਈ ਧਰਮ ਕੋਈ ਬਹਿਸ ਜਾਂ ਦਲੀਲਬਾਜ਼ੀ ਦੀ ਗੱਲ ਨਹੀਂ ਸਗੋਂ ਮਨ ਅੰਦਰਲੀ ਗੱਲ ਸੀ।

“ਹਰ ਕੋਈ ਆਪਣੀ ਸਮਝ ਵਰਤਦਾ ਹੈ, ਪਰ ਜ਼ਿੰਦਗੀ ਬਾਰੇ ਸਰਵ ਉੱਚੀ ਸਚਾਈ ਬੰਦੇ ਦੇ ਵੱਸੋਂ ਬਾਹਰ ਆ”, ਭਾਈ ਨੇ ਜਵਾਬ ਦਿਤਾ।

“ਪਰ ਤੂੰ ਤਾਂ ਇਹ ਜਾਨਣ ਲਈ ਕਿ ਕੀ ਤੂੰ ਵੈਨਕੂਵਰ ਵਿਚ ਹਲਾਲ ਦਾ ਮੀਟ ਬਣਾਉਂਦੇ ਹੋਟਲ ਵਿਚ ਖਾ ਸਕਦਾ ਹੈਂ ਕਿ ਨਹੀਂ, ਅੰਬਰਸਰ ਨੂੰ ਖੱਤ ਲਿਖਦਾਂ। ਤੂੰ ਸੱਤ ਸਮੁੰਦਰ ਪਾਰ ਆ ਕੇ ਵੀ ਅੰਬਰਸਰ ਪਵਿੱਤਰ ਤਲਾਅ ਦੇ ਕੰਢੇ ਧੁੱਪ ਸੇਕਦੇ ਡੱਡੂਆਂ ਕੋਲੋਂ ਖਾਣ ਬਾਰੇ ਸਲਾਹਾਂ ਪੁੱਛਦਾਂ”, ਗੰਡਾ ਸਿੰਘ ਆਪਣੀ ਗੱਲ ਤੇ ਜ਼ੋਰ ਪਾਉਂਦਿਆਂ ਬੋਲਿਆ, “ਭਾਈ ਜੀ ਇਕ ਸਮਝਦਾਰ ਆਦਮੀ ਉੱਥੇ ਖਾਊਗਾ, ਜਿਥੇ ਹੋਰ ਲੋਕੀਂ ਖਾਂਦੇ ਹਨ ਅਤੇ ਇਕ ਗਧਾ ਜਾਂ ਘੋੜਾ ਉਥੇ ਚਰੂਗਾ ਜਿਥੇ ਉਹਦੇ ਵਰਗੇ ਹੋਰ ਚਰਦੇ ਹਨ।”

“ਮੈਂ ਆਪਣੇ ਧਰਮ ਦੇ ਨੇਮਾਂ ਉੱਤੇ, ਗੁਰੂ ਗੋਬਿੰਦ ਸਿੰਘ ਦੇ ਰਾਹ ਉੱਤੇ ਚਲਦਾਂ”, ਭਾਈ ਤਾਰਾ ਸਿੰਘ ਬੋਲਿਆ। “ਉਸ ਗੁਰੂ ਦੇ ਰਾਹ ਤੇ ਜਿਸ ਨੇ ਸਾਰੇ ਸਮਾਜ ਵਿਚ ਇਨਕਲਾਬੀ ਤਬਦੀਲੀ ਲਿਆਂਦੀ। ਅਤੇ ਭੈਭੀਤ ਲੋਕਾਂ ਨੂੰ ਚਿੜੀਆਂ ਤੋਂ ਬਾਜ ਬਣਾ ਦਿਤਾ।”

ਤੇ ਗੁਰੂ ਨੇ ਆਪਣੇ ਗੁਰੀਲੇ ਸਿੰਘਾਂ ਤੇ ਖਾਣ ਪੀਣ ਦੀਆਂ ਕਿਹੜੀਆਂ ਬੰਦਸ਼ਾਂ ਲਾਈਆਂ ਸਨ। ਕੀ ਉਹਨੇ ਇਹ ਨਹੀਂ ਸੀ ਦਸਿਆ ਕਿ ਜਦੋਂ ਖਾਣ ਪੀਣ ਦੀ ਕਿਸੇ ਚੀਜ਼ ਬਾਰੇ ਸ਼ੱਕ ਹੋਵੇ, ਤਾਂ ਆਪਣਾ ਕੜਾ ਉਸ ਨਾਲ ਛੁਹਾਓ, ਸਤਿ ਸ੍ਰੀ ਅਕਾਲ ਬੋਲੋ ਤੇ ਛੱਕ ਲਓ?” ਗੰਡਾ ਸਿੰਘ ਨੇ ਪੁੱਛਿਆ।

“ਇਹ ਠੀਕ ਆ, ਇਹ ਬਿਲਕੁਲ ਸੱਚ ਆ”, ਕਿੰਨੀਆਂ ਹੀ ਹੋਰ ਅਵਾਜ਼ਾਂ ਨੇ ਉਸ ਦਾ ਸਾਥ ਦਿੱਤਾ।

“ਤੇ ਕੜਾ ਏਨੇ ਕੰਮ ਦੀ ਚੀਜ਼ ਸੀ ਕਿ ਖਾਣਾ ਸ਼ੁੱਧ ਕਰਨ ਲਈ ਕੋਈ ਸਮਾਂ ਨਹੀਂ ਸੀ ਲੱਗਦਾ”, ਨੱਥਾ ਸਿੰਘ ਨੇ ਗੱਲ ਵਿਚ ਗੱਲ ਰਲਾਈ।

“ਪਰ ਇਸ ਵੇਲੇ ਅਸੀਂ ਗੁਰੀਲਾ ਯੁੱਧ ਨਹੀਂ ਲੜ ਰਹੇ”, ਤਾਰਾ ਸਿੰਘ ਨੇ ਹੋਰ ਆਵਾਜ਼ਾਂ ਕਾਰਨ ਥੋੜਾ ਝੇਂਪਦਿਆਂ ਕਿਹਾ।

ਰਸੋਈਆ ਅਰਜਨ ਸਿੰਘ ਜਿਹੜਾ ਦਲੀਲਬਾਜ਼ੀ ਪਸੰਦ ਨਹੀਂ ਕਰਦਾ ਸੀ, ਬੋਲਿਆ, “ਸਾਰੀ ਜ਼ਿੰਦਗੀ ਹੀ ਇਕ ਯੁੱਧ ਹੈ। ਅਤੇ ਸੌ ਭੁੱਖੇ ਸਿੰਘਾਂ ਨੂੰ ਝਟਕਾ ਜਾਂ ਹਲਾਲ ਖਲਾਉਣਾ ਮੇਰੇ ਲਈ ਇਕ ਯੁੱਧ ਬਰਾਬਰ ਹੀ ਆ।”

ਗੰਡਾ ਸਿੰਘ ਚੁਸਤ ਅਤੇ ਨਿੱਕੇ ਨਿੱਕੇ ਵਾਕਾਂ ਨਾਲ ਜੇਤੂ ਅੰਦਾਜ਼ ਵਿਚ ਬੋਲਿਆ, “ਭਾਈ ਜੀ ਗੁਰੂ ਗੋਬਿੰਦ ਸਿੰਘ ਇਕ ਮਹਾਨ ਇਨਕਲਾਬੀ ਸੀ। ਉਹਨੇ ਮਰੇ ਹੋਏ ਸਮਾਜ ਵਿਚ ਜ਼ਿੰਦਗੀ ਪੈਦਾ ਕੀਤੀ। ਉਹਨੇ ਪਿੰਜਰਾਂ ਵਿਚ ਨਵਾਂ ਜੀਵਨ ਫੂਕਿਆ। ਉਹਨੇ ਖੁਲ੍ਹੇ ਮਨ ਅਤੇ ਬਹਾਦਰ ਦਿਲ ਵਾਲਾ ਨਵਾਂ ਇਨਸਾਨ ਪੈਦਾ ਕੀਤਾ। ਇਕ ਪੱਕੇ ਯਕੀਨ ਵਾਲਾ ਪਰ ਆਜ਼ਾਦ ਇਨਸਾਨ – ਵਹਿਮਾਂ, ਭਰਮਾਂ, ਜ਼ਾਤਪਾਤ ਅਤੇ ਪਰੋਹਤਾਈ ਤੋਂ ਮੁਕਤ ਇਨਸਾਨ।” ਇਸ ਸਮੇਂ ਗੰਡਾ ਸਿੰਘ ਨੇ ਆਪਣੇ ਆਲੇ ਦੁਆਲੇ ਬੈਠੇ ਲੋਕਾਂ ਵਲ ਖੁਸ਼ੀ ਅਤੇ ਚਾਅ ਨਾਲ ਦੇਖਿਆ ਕਿਉਂਕਿ ਉਹ ਉਸ ਦੀਆਂ ਗੱਲਾਂ ਪ੍ਰਸ਼ੰਸਾਤਮਕ ਢੰਗ ਨਾਲ ਸੁਣ ਰਹੇ ਸੀ। ਫਿਰ ਉਸ ਨੇ ਆਪਣੀ ਗੱਲ ਜਾਰੀ ਰੱਖੀ, “ਪਰ ਜੇ ਗੁਰੂ ਅੱਜ ਇਥੇ ਆਵੇ ਤਾਂ ਉਸ ਨੂੰ ਬੜਾ ਅਚੰਭਾ ਹੋਵੇ। ਉਹ ਹੈਰਾਨੀ ਨਾਲ ਕਹੇ, ਮੇਰੇ ਸਮੇਂ ਤੋਂ ਹੁਣ ਤੱਕ ਦੁਨੀਆਂ ਨੇ ਕਿੰਨੀ ਹੈਰਾਨਕੁਨ ਤਰੱਕੀ ਕੀਤੀ ਹੈ, ਪਰ ਤੁਸੀਂ ਮੇਰੇ ਬਹਾਦਰ ਸਿੱਖੋ, ਉਸ ਜਗਾਹ ਤੋਂ ਜਿਥੇ ਮੈਂ ਤੁਹਾਨੂੰ ਛੱਡ ਕੇ ਗਿਆ ਸੀ, ਇਕ ਇੰਚ ਵੀ ਨਹੀਂ ਹਿੱਲੇ।”

ਸਰੋਤਿਆਂ ਵਿਚ ਹਾਸਾ ਮੱਚ ਗਿਆ। ਭਾਈ ਤਾਰਾ ਸਿੰਘ ਸ਼ਰਮਿੰਦਾ ਜਿਹਾ ਹੋ ਗਿਆ। ਉਹ ਇਕ ਚੰਗਾ ਆਦਮੀ ਸੀ ਅਤੇ ਧਰਮ ਦਾ ਪੱਕਾ ਸੀ ਪਰ ਕਈ ਵਾਰੀ ਉਹ ਆਪਣੀ ਤੰਗ ਨਜ਼ਰ ਅਤੇ ਕੱਟੜਤਾ ਕਾਰਨ ਲੋਕਾਂ ਨੂੰ ਨਾਰਾਜ਼ ਕਰ ਲੈਂਦਾ ਸੀ।

“ਧਰਮ ਦੀਆਂ ਗੱਲਾਂ ਛੱਡੋ। ਇਹ ਆਪਾਂ ਗੁਰਦੁਆਰੇ ਵਿਚ ਬਥੇਰੀਆਂ ਕਰ ਲਈਦੀਆਂ। ਮਲੂਕਿਆ ਤੂੰ ਸਾਨੂੰ ਅੰਗਰੇਜ਼ੀ ਅਖਬਾਰ ਵਿਚੋਂ ਕੋਈ ਖਬਰ ਪੜ੍ਹਕੇ ਸੁਣਾ।” ਰਸੋਈਆ ਅਰਜਨ ਸਿੰਘ ਬੋਲਿਆ।

ਮਲੂਕੇ ਨੇ ਪਹਿਲਾਂ ਹੀ ਉਹਨਾਂ ਨੂੰ ਦਿਲਚਸਪ ਲੱਗਣ ਵਾਲੀਆਂ ਕੁਛ ਖਬਰਾਂ ਚੁਣ ਰੱਖੀਆਂ ਸਨ। ਉਹ ਉਹਨਾਂ ਦਾ ਖੁਲਾਸਾ ਸੁਨਾਉਣ ਲੱਗਾ।

ਭਾਵੇਂ ਕਿ ਗਾਂਧੀ ਵਲੋਂ ਪਹਿਲੀ ਜੰਗ ਤੋਂ ਬਾਅਦ ਚਲਾਈ ਨਾ-ਮਿਲਵਰਤਣ ਲਹਿਰ 1922 ਤੱਕ ਫੇਲ੍ਹ ਹੋ ਚੁੱਕੀ ਸੀ ਤੇ ਮਹਾਤਮਾ ਆਪ 'ਹਿਜ਼ ਮੈਜੇਸਟੀਜ਼' ਦੇ ਰੈਸਟ ਹਾਊਸ ਵਿਚ ਆਰਾਮ ਫਰਮਾ ਰਿਹਾ ਸੀ ਫਿਰ ਵੀ ਕੈਨੇਡੀਅਨ ਪਰੈਸ ਵਿਚ ਭਾਰਤ ਬਾਰੇ ਬੇਤੁਕੀਆਂ, ਦਿਲਫਰੇਬ ਜਾਂ ਕਾਲਪਨਿਕ ਖਬਰਾਂ ਛਪਦੀਆਂ ਰਹਿੰਦੀਆਂ ਸਨ। ਅਖਬਾਰਾਂ ਦੇ ਸੰਪਾਦਕੀ, ਨਾਂਹ-ਪੱਖੀ ਪਹਿਲੂਆਂ ਜਿਵੇਂ-ਸੰਪਰਦਾਇਕ ਦੰਗਿਆਂ, ਵਹਿਮਾਂ ਭਰਮਾਂ ਨੂੰ ਉਤਸ਼ਾਹ ਦੇਣ ਵਾਲੇ ਦੇਵੀ ਦੇਵਤਿਆਂ ਅਤੇ ਸਮਾਜ ਦੇ ਗਲਤ ਰਸਮਾਂ ਰਿਵਾਜ਼ਾਂ ਜਿਵੇਂ ਬਾਲ ਵਿਆਹ, ਜ਼ਾਤਪਾਤ ਅਤੇ ਛੂਤ-ਛਾਤ, ਬਾਰੇ ਟਿੱਪਣੀਆਂ ਨਾਲ ਭਰਪੂਰ ਹੁੰਦੇ ਸਨ। ਗਾਂਧੀ ਦੀ ਅਗਵਾਈ ਵਿਚ ਚੱਲ ਰਹੀ ਭਾਰਤ ਦੀ ਆਜ਼ਾਦੀ ਦੀ ਲੜਾਈ ਬਾਰੇ ਕੈਨੇਡੀਅਨ ਪਰੈੱਸ ਦੇ ਇਕ ਪਾਸੜ ਰਵੱਈਏ ਕਾਰਨ ਸਿੱਖ ਬਹੁਤ ਦੁਖੀ ਸਨ। ਪਰੈੱਸ ਵਲੋਂ ਭਾਰਤੀ ਸਮਾਜ ਵਿਚਲੀਆਂ ਬੁਰਾਈਆਂ ਉੱਪਰ ਜ਼ੋਰ ਦੇਣ ਕਾਰਨ ਉਹ ਜ਼ਿਆਦਾ ਦੁਖੀ ਸਨ ਕਿਉਂਕਿ ਸਿੱਖ ਸਮਾਜ ਇਹਨਾਂ ਵਿਚੋਂ ਬਹੁਤੀਆਂ ਬੁਰਾਈਆਂ ਤੋਂ ਮੁਕਤ ਸੀ। ਕਈ ਸੰਪਾਦਕੀਆਂ ਵਿਚ ਲਿਖਿਆ ਹੁੰਦਾ ਸੀ ਕਿ ਭਾਰਤ ਜਿਹੇ ਗੰਵਾਰ ਅਤੇ ਪੱਛੜੇ ਮੁਲਕਾਂ ਤੇ ਕਿਸੇ ਯੂਰਪੀਨ ਕੌਮ ਨੂੰ ਰਾਜ ਕਰਨਾ ਪੈਣਾ ਹੈ। ਅਤੇ ਇਹ ਭਾਰਤ ਦੀ ਖੁਸ਼ਕਿਸਮਤੀ ਸੀ ਕਿ ਰੱਬ ਨੇ ਇਹ ਕੰਮ ਕਰਨ ਲਈ ਬਰਤਾਨੀਆ ਦੇ ਅੰਗਰੇਜ਼ਾਂ ਨੂੰ ਚੁਣਿਆ ਹੈ ਅਤੇ ਇਹ ਸਭ ਕੁਝ ਕੁਦਰਤ ਦੇ ਅਸੂਲਾਂ ਵਾਂਗ ਮੰਨ ਬੜੀ ਖੁਦਪ੍ਰਸਤੀ ਨਾਲ ਕੀਤਾ ਜਾਂਦਾ ਸੀ। ਇਹੋ ਜਿਹੇ ਸੰਪਾਦਕੀ ਉਹਨਾਂ ਨੂੰ ਸਭ ਤੋਂ ਦੁਖੀ ਕਰਦੇ ਸਨ।

"ਸਿਆਟਲ ਵਿਚ ਇਕ ਅਮਰੀਕਨ ਔਰਤ ਮਿਸ ਕੈਥਰੀਨ ਮੇਨਾਰਡ ਨੇ ਹਿੰਦੂਆਂ ਦੇ ਖਿਲਾਫ ਇਕ ਭਾਸ਼ਨ ਦਿਤਾ।" ਮਲੂਕੇ ਨੇ ਕਿਹਾ।

"ਕੁੱਤੀ ਕੀ ਭੌਂਕਦੀ ਆ"?, ਤੱਤੇ ਰਾਸ਼ਟਰਵਾਦੀ ਬੰਤਾ ਸਿੰਘ ਨੇ ਬੇਸਬਰੀ ਨਾਲ ਪੁੱਛਿਆ।

ਮਲੂਕੇ ਨੇ ਗੱਲ ਜਾਰੀ ਰੱਖਦਿਆਂ ਕਿਹਾ, "ਉਹ ਕਹਿੰਦੀ ਆ ਕਿ ਹਿੰਦੂਆਂ ਦੇ ਸਮਾਜਕ ਰਿਵਾਜ਼ ਬੜੇ ਖੌਫਨਾਕ ਨੇ। ਇਹ ਛੋਟੀ ਉਮਰ ਦੀਆਂ ਔਰਤਾਂ ਨਾਲ ਵਿਆਹ ਕਰਦੇ ਨੇ ਕਿਉਂਕਿ ਇਹ ਕੱਚੇ ਫੱਲ ਖਾਣਾ ਪਸੰਦ ਕਰਦੇ ਹਨ। ਇਹ ਅੰਨ ਘੱਟ ਪੈਦਾ ਕਰਦੇ ਹਨ ਅਤੇ ਬੱਚੇ ਜ਼ਿਆਦਾ। ਛੋਟੀ ਉਮਰ ਵਿਚ ਕੀਤਾ ਜ਼ਿਆਦਾ ਭੋਗ ਇਨ੍ਹਾਂ ਨੂੰ ਉੱਨਤੀ ਸਾਲ ਤੋਂ ਬਾਅਦ ਨਾਮਰਦ ਬਣਾ ਦਿੰਦਾ ਹੈ।"

ਇਸ ਖਬਰ ਨੇ ਸਰੋਤਿਆਂ ਵਿਚ ਇਕ ਤਨਾਅ ਪੈਦਾ ਕਰ ਦਿਤਾ। ਇਸ ਬਾਰੇ ਉਨ੍ਹਾਂ ਦੀਆਂ ਮਿਲੀਆਂ ਜੁਲੀਆਂ ਭਾਵਨਾਵਾਂ ਸਨ। ਕਈਆਂ ਨੂੰ ਕੱਚੇ ਫੱਲ ਦਾ ਹਵਾਲਾ ਬੜਾ ਦਿਲਚਸਪ ਲੱਗਾ ਸੀ। ਕਈਆਂ ਦਾ ਖਿਆਲ ਸੀ ਕਿ ਇਸ ਨਵੀਂ ਦੁਨੀਆਂ ਵਿਚ ਉਹਨਾਂ ਨੂੰ ਏਥੋਂ ਦਾ ਪੱਕਿਆ ਲੱਜ਼ਤਦਾਰ ਅਤੇ ਖੁਸ਼ਬੂ ਵਾਲਾ ਫਲ ਲੋੜ ਮੁਤਾਬਕ ਨਹੀਂ ਮਿਲ ਰਿਹਾ। ਪਰ ਉਹਨਾਂ ਸਭ ਬਲਵਾਨ ਜੱਟਾਂ ਨੂੰ ਜਿਹਨਾਂ ਨੇ ਪੰਜਾ ਦਰਿਆਵਾਂ ਦੀ ਧਰਤੀ ਨੂੰ ਫੱਲਦਾਰ ਬਨਾਉਣ ਲਈ ਡਾਢੀ ਮਿਹਨਤ ਕੀਤੀ ਸੀ, ਮਿਸ ਕੈਥਰੀਨ ਮੇਨਾਰਡ ਵਲੋਂ ਮਾਰੇ ਗਏ ਤਾਹਨੇ 'ਉਨੱਤੀ ਸਾਲਾਂ ਬਾਅਦ ਨਾਮਰਦ ਹੋ ਜਾਣ' ਦੇ ਖਿਆਲ ਨੇ ਬਹੁਤ ਤੰਗ ਕੀਤਾ।

ਇਸ ਬਾਰੇ ਉਹਨਾਂ ਦੀਆਂ ਟਿੱਪਣੀਆਂ ਰੰਗੀਨ ਪੰਜਾਬੀ ਮੁਹਾਵਰੇ ਨਾਲ ਭਰਪੂਰ, ਸੰਖੇਪ ਤੇ ਤਿੱਖੀਆਂ ਸਨ।

"ਉਸ ਕੁਆਰੀ ਮਿਸ ਨੂੰ ਇਸ ਬਾਰੇ ਕਿਸ ਤਰ੍ਹਾਂ ਪਤਾ ਲੱਗਾ", ਇਕ ਬੋਲਿਆ।

"ਉਸ ਦਾ ਕਿਸੇ ਚੌਲ ਖਾਣੇ ਮਦਰਾਸੀ ਨਾਲ ਵਾਹ ਪਿਆ ਹੋਣਾ", ਦੂਜੇ ਨੇ ਜੁਆਬ ਦਿਤਾ।

"ਮੈਂ ਉਨੱਤੀਆਂ ਸਾਲਾਂ ਤੱਕ ਕਿਸੇ ਜਨਾਨੀ ਦੀਆਂ ਨੰਗੀਆਂ ਲੱਤਾਂ ਤੱਕ ਨਹੀਂ ਸੀ ਦੇਖੀਆਂ", ਜੱਗੇ ਨੇ ਸ਼ਿਕਾਇਤ ਕੀਤੀ। ਜੱਗੇ ਨੂੰ ਸਾਰੇ ਜਣੇ ਉਸ ਦੇ ਵਾਲ ਕਟਾਉਣ ਅਤੇ ਔਰਤ ਅਤੇ ਸ਼ਰਾਬ ਦਾ ਸ਼ੌਕੀਨ ਹੋਣ ਕਰਕੇ 'ਜੈਕ' ਸੱਦਦੇ ਸਨ।

"ਹੁਣ ਤਾਂ ਤੂੰ ਪਹਿਲੀ ਉਮਰ ਦਾ ਕਾਫੀ ਘਾਪਾ ਪੂਰਾ ਕਰ ਲਿਆ, ਜੈਕਾ" ਰਸੋਈਏ ਨੇ ਉਹਨੂੰ ਛੇੜਿਆ।

"ਦੇਖਣ ਨੂੰ ਕਿੱਦਾਂ ਦੀ ਲਗਦੀ ਆ? ਰੇਗਸਤਾਨ ਦੀ ਸੁੱਕੀ ਹੋਈ ਬੱਕਰੀ ਵਰਗੀ ਜਾਂ ਮੈਦਾਨਾਂ ਦੀ ਅਲ੍ਹੜ ਬਛੇਰੀ ਵਰਗੀ?"

"ਫੋਟੋ ਨਹੀਂ ਦਿਤੀ" ਉਸਦੀ ਜ਼ਬਾਨ ਦੀ ਅਮੀਰੀ ਤੋਂ ਪ੍ਰਭਾਵਿਤ ਅਤੇ ਥੋੜੀ ਥੋੜੀ ਸ਼ਰਮ ਮਹਿਸੂਸਰ ਕਰਦਿਆਂ ਮਲੂਕੇ ਨੇ ਜਵਾਬ ਦਿਤਾ।

"ਸ਼ਕਲ ਸੂਰਤ ਤੋਂ ਕੀ ਲੈਣਾ, ਏਨਾ ਈ ਬਹੁਤ ਆ ਕਿ ਉਹ ਕੁਆਰੀ ਤੇ ਅਨਛੋਹ ਆ" ਖੂੰਜੇ ਵਿਚੋਂ ਇਕ ਅਵਾਜ਼ ਆਈ।

"ਇਦਾਂ ਦੀਆਂ ਕਈ ਕੁਆਰੀਆਂ ਦੇ ਬਾਲ-ਬੈਰਿੰਗ ਜ਼ਿਆਦਾ ਹੰਢੇ ਹੋਏ ਰੋਲਰਾਂ ਵਰਗੇ ਹੁੰਦੇ ਆ, ਜਿਹੜੇ ਹੱਥ ਲਾਏ ਤੋਂ ਬਿਨਾਂ ਹੀ ਚੀਕਦੇ ਆ" ਜੈਕ ਨੇ ਜਵਾਬ ਦਿਤਾ।

"ਸੁੱਕੀ ਹੋਵੇ ਜਾਂ ਰਸਭਰੀ, ਬੁੱਢੀ ਹੋਵੇ ਜਾਂ ਮੁਟਿਆਰ, ਸਾਨੂੰ ਭਾਰਤ ਮਾਂ ਲਈ ਆਪਣਾ ਫਰਜ਼ ਜ਼ਰੂਰ ਪੂਰਾ ਕਰਨਾ ਚਾਹੀਦਾ ਹੈ", ਦਾਨਾ ਗਿਆਨ ਚੰਦ ਬੋਲਿਆ। ਉਸ ਦੀ ਇਸ ਟਿੱਪਣੀ ਤੇ ਹਰ ਬੰਦਾ ਹੈਰਾਨ ਹੋਇਆ।

ਫਤਹਿ ਸਿੰਘ ਨੇ ਹੁਕਮੀ ਲਹਿਜੇ ਵਿਚ ਕਿਹਾ,: "ਮਲੂਕਿਆ ਮਿਸ ਨੂੰ ਖੱਤ ਲਿਖ ਕੇ ਇਥੇ ਸੱਦ ਸਾਡੇ ਵਿਚੋਂ ਬਹੁਤੇ ਸੱਠਾਂ ਦੇ ਗੇੜ ਆ, ਫਿਰ ਵੀ ਅਸੀਂ ਭਾਰਤ ਦੀ ਤਾਕਤ ਦਾ ਪ੍ਰਮਾਣ ਦੇਣਾ ਚਾਹੁੰਦੇ ਹਾਂ।"

"ਹਾਂ ਮਲੂਕਿਆ ਹਾਂ। ਜੇ ਕਿਤੇ ਉਹ ਫਤਹਿ ਸਿੰਘ ਨਾਲ ਇਕ ਰਾਤ ਗੁਜ਼ਾਰ ਲਵੇ ਤਾਂ ਉਹ ਆਪਣੇ ਅਗਲੇ ਲੈਕਚਰ ਵਿਚ ਹਿੰਦੁਸਤਾਨ ਦੀਆਂ ਸਿਫਤਾਂ ਦੇ ਪੁਲ ਬੰਨ੍ਹਦੀ ਫਿਰੂ।" ਰਸੋਈਏ ਨੇ ਫਤਹਿ ਸਿੰਘ ਦੀ ਹਾਂ ਵਿਚ ਹਾਂ ਰਲਾਈ।

ਅਸੀਂ ਉਸ ਦੇ ਅਨਾਰਾਂ ਨੂੰ ਬੜੀ ਨਰਮੀ ਨਾਲ ਤੋੜਾਂਗੇ। ਉਸ ਦੀਆਂ ਗੋਲਾਈਆਂ ਨਾਲ ਇੰਨਾ ਪਿਆਰ ਕਰਾਂਗੇ ਕਿ ਉਹ ਪਿਘਲ ਜਾਣ। ਅਤੇ ਉਹਨੂੰ ਘੁੱਟ ਕੇ ਉਦੋਂ ਤਕ ਪਿਆਰ ਕਰਾਂਗੇ ਜਦੋਂ ਤੱਕ ਉਸਦੀ ਆਤਮਾ ਅੱਖਾਂ ਥਾਣੀ ਚਮਕਾ ਨਾ ਮਾਰਨ ਲੱਗ ਪਵੇ", ਫਤਹਿ ਸਿੰਘ ਨੇ ਕਾਲਪਨਿਕ ਸੁਆਦ ਲੈਂਦਿਆ ਕਿਹਾ।

## 4

ਮਲੂਕੇ ਦੀ ਜ਼ਿੰਦਗੀ ਵਿਚ ਇਹ ਪਹਿਲਾ ਮੌਕਾ ਸੀ ਜਦੋਂ ਉਹ ਔਰਤਾਂ ਤੋਂ ਬਿਨਾਂ ਇਕੱਲੇ ਆਦਮੀਆਂ ਦੀ ਇਸ ਛੋਟੀ ਜਿਹੀ ਦੁਨੀਆਂ ਵਿਚ ਰਹਿ ਰਿਹਾ ਸੀ। ਉਸ ਲਈ ਇਹ ਇਕ ਵਿਲੱਖਣ ਤਜਰਬਾ ਸੀ। ਪਹਿਲਾਂ ਪਹਿਲ ਉਸ ਦਾ ਮਨ ਇਸ ਮਾਹੌਲ ਵਿਚ ਅਸ਼ਾਂਤ ਹੋ ਜਾਂਦਾ ਤੇ ਕਦੇ ਕਦੇ ਉਹ ਸ਼ਰਮ ਮਹਿਸੂਸ ਕਰਦਾ ਪਰ ਛੇਤੀ ਹੀ ਉਹ ਇਸ ਦਾ ਆਦੀ ਹੋ ਗਿਆ। ਉਹ ਸਗੋਂ ਔਰਤਾਂ ਦੀ ਗੈਰ-ਹਾਜ਼ਰੀ ਕਾਰਨ ਪੰਜਾਬੀਆਂ ਦੀ ਅਵਰਜਿਤ ਬੋਲੀ ਅਤੇ ਖੁਲ੍ਹੇ ਡੁਲ੍ਹੇ ਵਰਤ ਵਿਹਾਰ ਦਾ ਅਨੰਦ ਲੈਣਾ ਸਿੱਖ ਗਿਆ ਸੀ। ਪਿੰਡਾਂ ਵਿਚ ਇਹ ਜੱਟ ਲੋਕ ਜੱਟਕੇ ਮੁਹਾਵਰੇ ਵਿਚ ਲੱਛੇਦਾਰ ਗਾਲ੍ਹਾਂ ਅਤੇ ਲੁੱਚੇ ਵਿਸ਼ੇਸ਼ਣਾਂ ਨਾਲ ਭਰਪੂਰ ਬੋਲੀ ਵਿਚ ਗੱਲਬਾਤ ਕਰਦੇ ਸਨ। ਉਹਨਾਂ ਦੀ ਇਸ ਤਰ੍ਹਾਂ ਦੀ ਗੱਲਬਾਤ ਸੁਣ ਪੇਂਡੂ ਔਰਤਾਂ ਸ਼ਰਮਾਉਣ ਦੀ ਥਾਂ ਮੁਸਕੜੀਆਂ ਹੱਸ ਛਡਦੀਆਂ ਸਨ। ਪਰ ਉਥੇ ਮਾਂ ਜਾਂ ਭੈਣ ਦੀ ਹਾਜ਼ਰੀ ਵਿਚ ਜਿਹੜੀ ਥੋੜ੍ਹੀ ਬਹੁਤ ਸ਼ਰਮ ਤੇ ਬੰਦਸ਼ ਹੁੰਦੀ ਸੀ ਉਹ ਇਥੇ ਬ੍ਰਿਟਿਸ਼ ਕੋਲੰਬੀਆਂ ਵਿਚ ਆ ਕੇ ਬਿਲਕੁਲ ਅਲੋਪ ਹੋ ਗਈ ਸੀ। ਪੰਜਾਬ ਵਿਚ ਪੜ੍ਹੇ ਲਿਖੇ ਲੋਕ ਆਪਣੀ ਵਿਦਵਤਾ ਦਾ ਰੋਅਬ ਪਾਉਣ ਲਈ ਜਾਣ ਬੁਝ ਕੇ ਪੰਜਾਬੀ ਵਿਚ ਸ਼ਹਿਰੀ ਉਰਦੂ, ਹਿੰਦੀ ਜਾਂ ਅੰਗਰੇਜ਼ੀ ਦੇ ਬੇਜਾਨ ਸ਼ਬਦ ਘੁਸੇੜ ਦਿੰਦੇ ਸਨ। ਇਸ ਨਾਲ ਜੱਟਕੀ ਪੰਜਾਬੀ ਦੀ ਸੁੱਚਤਾ ਅਤੇ ਸ਼ਕਤੀ ਭ੍ਰਿਸ਼ਟੀ ਜਾਂਦੀ ਸੀ। ਪਰ ਕੈਨੇਡਾ ਆਕੇ ਇਹਨਾਂ ਜੱਟਾਂ, ਜੋ ਏਥੇ ਲੱਕੜ ਮਿੱਲਾਂ ਅਤੇ ਲਾਗਿੰਗ ਕੈਂਪਾਂ ਵਿਚ ਕੰਮ ਕਰਦੇ ਸਨ, ਨੇ ਬੋਲੀ ਦੀ ਖੇਤਾਂ ਵਾਲੀ ਤਾਜ਼ਗੀ ਨੂੰ ਮੁੜ ਕਾਇਮ ਹੀ ਨਹੀਂ ਸੀ ਕੀਤਾ ਸਗੋਂ ਇਸ ਵਿਚ ਕੈਨੇਡਾ ਦੇ ਜੰਗਲਾਂ ਦੀ ਸੰਜੀਵਤਾ ਨੂੰ ਵੀ ਸ਼ਾਮਲ ਕਰ ਦਿੱਤਾ ਸੀ। ਤੇ ਕਈ ਵਾਰ ਇਹ ਸੰਜੋਗ ਕਰਾਮਾਤਾਂ ਕਰ ਜਾਂਦਾ ਸੀ। ਇਹਨਾਂ ਦੇ ਇਥੇ ਰਹਿਣ ਸਹਿਣ ਦੇ ਵੀ ਇਸੇ ਤਰ੍ਹਾਂ ਦੇ ਸੰਕੇਤ ਸਨ।

ਬ੍ਰਿਟਿਸ਼ ਕੋਲੰਬੀਆ ਦੇ ਜੰਗਲਾਂ ਵਿਚ, ਜਿਹਦੇ ਵਿਚੋਂ ਆਦਮ ਦੀ ਹਵਾ ਗਾਇਬ ਸੀ, ਅਦਨ ਦਾ ਇਹ ਛੋਟਾ ਜਿਹਾ ਬਾਗ ਬਣਾਉਣ ਦਾ ਸਿਹਰਾ ਕੈਨੇਡਾ ਦੀ ਸਰਕਾਰ ਦੇ ਸਿਰ ਸੀ।

ਸ਼ਾਂਤ ਮਹਾਂ ਸਾਗਰ ਦੇ ਕੰਢੇ ਤੇ ਵਸੇ ਸ਼ਹਿਰਾਂ ਸਿੰਘਾਪੁਰ, ਹਾਂਗਕਾਂਗ ਤੇ ਸ਼ੰਘਾਈ ਵਿਚ ਰਹਿੰਦੇ ਇਹ ਪੰਜਾਬੀ ਚੌਂਕੀਦਾਰੇ ਦਾ ਕੰਮ ਕਰਦੇ ਸਨ ਜਾਂ ਅੰਗਰੇਜ਼ੀ ਪੁਲੀਸ ਵਿਚ ਕੰਮ ਕਰਦੇ ਸਨ ਅਤੇ ਬਹੁਤ ਅੰਗਰੇਜ਼ਾਂ ਦੀ ਫੌਜ ਵਿਚ ਭਰਤੀ ਹੋ ਕੇ ਉਥੇ ਗਏ ਸਨ। ਇਹਨਾਂ ਸ਼ਹਿਰਾਂ ਵਿਚ ਉਹਨਾਂ ਨੂੰ ਚੀਨਿਆਂ (ਜਿਹੜੇ ਵੱਡੀ ਗਿਣਤੀ ਅਮਰੀਕਾ ਅਤੇ ਕੈਨੇਡਾ ਆਏ ਸਨ) ਤੋਂ ਇਸ ਨਵੀਂ ਦੁਨੀਆਂ ਵਿਚ ਮਿਹਨਤੀ ਲੋਕਾਂ ਵਲੋਂ ਦੌਲਤ ਕਮਾਉਣ ਦੇ ਮੌਕਿਆਂ ਬਾਰੇ ਪਤਾ ਲੱਗਾ। ਇਹਨਾਂ ਵਿਚ ਹਿੰਮਤੀ ਕਿਸਮ ਦੇ ਲੋਕ ਵੀਹਵੀਂ ਸਦੀ ਦੇ ਸ਼ੁਰੂ ਵਿਚ ਬ੍ਰਿਟਿਸ਼ ਕੋਲੰਬੀਆ ਵਲ ਆਉਣੇ ਸ਼ੁਰੂ ਹੋ ਗਏ। ਬਾਅਦ ਵਿਚ ਬੀ. ਸੀ. ਵਿਚ ਆਏ ਇਹਨਾਂ ਲੋਕਾਂ 'ਚੋਂ ਕੁੱਛ ਕੈਲੇਫੋਰਨੀਆਂ ਵੀ ਚਲੇ ਗਏ। ਇਹਨਾਂ ਲੋਕਾਂ ਵਲੋਂ ਭੇਜੀ ਚੰਗੀ ਖਬਰ ਕਾਰਨ ਸਿੰਘਾਪੁਰ, ਹਾਂਗਕਾਂਗ ਤੇ ਸ਼ੰਘਾਈ ਵਿਚੋਂ ਹੋਰ ਲੋਕ ਏਥੇ ਆਉਣੇ ਸ਼ੁਰੂ ਹੋ ਗਏ। ਕਿਉਂਕਿ ਹਿੰਦੁਸਤਾਨ ਵਿਚੋਂ ਕੋਈ ਵੀ ਸਮੁੰਦਰੀ ਜਹਾਜ਼ ਸਿੱਧਾ ਇਸ ਨਵੀਂ ਦੁਨੀਆਂ ਵਲ ਨਹੀਂ ਸੀ ਆਉਂਦਾ ਇਸ ਲਈ ਹਿੰਦੁਸਤਾਨ ਤੋਂ ਆਉਣ ਵਾਲੇ ਪਹਿਲਾਂ ਉਥੋਂ ਜਹਾਜ਼ ਚੜ੍ਹ ਕੇ ਹਾਂਗਕਾਂਗ ਜਾਂ ਸ਼ੰਘਾਈ ਆਉਂਦੇ ਸਨ ਅਤੇ ਫਿਰ ਉਥੋਂ ਇਸ ਨਵੀਂ ਦੁਨੀਆ ਤੱਕ ਪਹੁੰਚਦੇ ਸਨ। ਅੰਗਰੇਜ਼ੀ ਨਾ ਆਉਣ ਕਾਰਨ ਅਤੇ ਆਪਣੇ ਵੱਖਰੇ ਪਹਿਰਾਵੇ ਤੇ

ਰਹਿਣ ਸਹਿਣ ਦੇ ਢੰਗਾਂ ਕਾਰਨ ਉਹ ਏਥੇ ਵਸਦੇ ਲੋਕਾਂ ਦਾ ਧਿਆਨ ਆਪਣੀ ਵਲ ਖਿਚਣੋ ਨਾ ਰਹਿ ਸਕੇ। ਉਹਨਾਂ ਦੇ ਇਥੇ ਆਉਣ ਕਾਰਨ ਏਥੇ ਸ਼ਾਂਤ ਮਹਾ ਸਾਗਰ ਦੇ ਕੰਢੇ ਤੇ ਰਹਿੰਦੇ ਚਿੱਟੇ ਲੋਕਾਂ ਵਿਚ ਤੌਖਲਾ ਪੈਦਾ ਹੋਣਾ ਸ਼ੁਰੂ ਹੋ ਗਿਆ। ਸੰਨ 1907 ਵਿਚ ਵੱਡੀ ਗਿਣਤੀ ਵਿਚ ਲੋਕ ਕੈਨੇਡਾ ਆਏ। ਇਸ ਤੋਂ ਬਾਅਦ ਨਾਪਸੰਦਗੀ ਅਤੇ ਡਰ ਦੀ ਓਪਰੀ ਜਿਹੀ ਭਾਵਨਾ ਡੂੰਘੇ ਸਾੜੇ ਵਿਚ ਬਦਲਣ ਲੱਗੀ। ਤੇ ਛੇਤੀ ਹੀ ਇਹ ਸਾੜੇ ਦੀ ਭਾਵਨਾ ਜਥੇਬੰਦਕ ਵਿਰੋਧ ਅਤੇ ਖੁਲ੍ਹਮਖੁੱਲੀ ਦੁਸ਼ਮਨੀ ਵਿਚ ਬਦਲ ਗਈ। ਇਸ ਦੇ ਪਿਛੇ ਸਥਾਨਕ ਸਿਆਸੀ ਨੀਤੀਵਾਨਾਂ ਦਾ ਹੱਥ ਸੀ ਜਿਹਨਾਂ ਨੇ ਆਪਣੀ ਲੀਡਰੀ ਚਮਕਾਉਣ ਲਈ ਬੀ. ਸੀ. ਸਿਰਫ ਚਿੱਟਿਆਂ ਲਈ, ਦਾ ਨਾਹਰਾ ਦਵੱਲ ਕੇ ਵਰਤਿਆ। ਉਹਨਾਂ ਨੇ ਓਟਵਾ ਉੱਪਰ ਰੋਕ ਲਾਉਣ ਲਈ ਦਬਾਅ ਪਾਇਆ। ਨਤੀਜੇ ਦੇ ਤੌਰ ਤੇ ਹਿੰਦੁਸਤਾਨ ਤੋਂ ਆਉਂਦੇ ਲੋਕਾਂ ਨੂੰ ਉਪਰੋਂ ਠੀਕ ਦਿਸਦੇ ਪਰ ਅਸਲ ਵਿਚ ਇਕ ਸ਼ੈਤਾਨੀ ਭਰੇ ਢੰਗ ਨਾਲ ਰੋਕਿਆ ਗਿਆ। ਹਿੰਦੁਸਤਾਨ ਤੋਂ ਆਉਣ ਵਾਲਿਆਂ ਉੱਪਰ ਇਕ ਸ਼ਰਤ ਇਹ ਲਾਈ ਗਈ ਕਿ ਉਹਨਾਂ ਕੋਲ ਇਥੇ ਆਰਥਿਕ ਤੌਰ ਤੇ ਰਹਿਣ ਦੀ ਤਵੱਜੋ ਹੋਵੇ ਅਤੇ ਉਹ ਕਿਸੇ ਕਿੱਤੇ ਦੇ ਮਾਹਿਰ ਹੋਣ। ਇਸ ਦੇ ਨਾਲ ਹੀ ਇਹ ਵੀ ਸ਼ਰਤ ਲਾਈ ਗਈ ਕਿ ਉਹ ਹਿੰਦੁਸਤਾਨ ਤੋਂ ਸਿੱਧੇ ਇਕ ਹੀ ਜਹਾਜ਼ ਵਿਚ ਸਫਰ ਕਰਕੇ ਇਥੇ ਅਪੜਨ। ਜੋ ਭਾਰਤੀ ਪਹਿਲਾਂ ਕੈਨੇਡਾ ਵਿਚ ਆ ਚੁੱਕੇ ਸਨ ਇਹ ਸ਼ਰਤ ਉਹਨਾਂ ਦੇ ਬੱਚਿਆਂ ਤੇ ਪਤਨੀਆਂ ਉੱਪਰ ਵੀ ਲਾਗੂ ਸੀ ਅਤੇ ਪਹਿਲੀ ਸੰਸਾਰ ਜੰਗ ਦੇ ਖਾਤਮੇ ਤਕ ਇਹ ਲਾਗੂ ਰਹੀ। ਇਸ ਲਈ 1922 ਵਿਚ ਮਲ੍ਹਕੇ ਦਾ ਕਿਤੇ ਹੀ ਉਸ ਦੀ ਹਮਉਮਰ ਦੇ ਪੰਜਾਬੀ ਮੁੰਡੇ ਨਾਲ ਮੇਲ ਹੁੰਦਾ। ਅਤੇ ਉਸ ਸਮੇਂ ਐਤਵਾਰ ਗੁਰਦੁਆਰੇ ਵਿਚ ਮਸਾਂ ਤਿੰਨ ਚਾਰ ਪੰਜਾਬੀ ਔਰਤਾਂ ਦਿਖਾਈ ਦਿੰਦੀਆਂ ਸਨ।

ਹਾਕਮ ਮੁਗਲਾਂ ਅਤੇ ਖੈਬਰ ਦੱਰੇ ਥਾਣੀ ਆਉਣ ਵਾਲੇ ਧਾੜਵੀਆਂ ਨਾਲ ਗੁਰੀਲਾ ਜੰਗਾਂ ਵਿਚ ਸਖਤੀ ਭਰਿਆ ਜੀਵਨ ਬਤੀਤ ਕਰ ਰਹੇ ਸਿੱਖ ਸਿਪਾਹੀਆਂ ਨੇ ਬੀਰ ਰੱਸ ਭਰਪੂਰ ਆਪਣੀ ਵੱਖਰੀ ਬੋਲੀ ਸਿਰਜੀ ਸੀ। ਉਸ ਸਮੇਂ ਉਹਨਾਂ ਦੀ ਜਾਇਦਾਦ ਘੋੜੇ, ਤਲਵਾਰ ਅਤੇ ਹੌਂਸਲੇ ਤੋਂ ਬਿਨਾਂ ਕੁਛ ਨਹੀਂ ਸੀ ਹੁੰਦੀ। ਸਾਧਾਰਣ ਖਾਣ ਪੀਣ ਦੀਆਂ ਵਸਤਾਂ ਦੇ ਵੱਡੇ ਵੱਡੇ ਨਾਂ ਰੱਖੇ ਹੋਏ ਸਨ। ਮੰਦਹਾਲੀ ਹਲਕੀਆਂ ਫੁਲਕੀਆਂ ਗੱਲਾਂ ਹੇਠ ਦੱਬ ਦਿਤੀ ਜਾਂਦੀ ਸੀ। ਉਦਾਹਰਨ ਲਈ ਜੇ ਕੋਈ ਵਿਅਕਤੀ ਛੋਟੇ ਮੋਟੇ ਸਫਰ ਤੇ ਜਾ ਰਿਹਾ ਹੁੰਦਾ ਤਾਂ ਉਹਨੂੰ ਪੁੱਛਦੇ ਫੌਜਾਂ ਨੇ ਕਿੱਧਰ ਨੂੰ ਚੜ੍ਹਾਈ ਕੀਤੀ ਆ। ਇਕ ਨੂੰ ਸਵਾ ਲੱਖ ਸੱਦਦੇ। ਬੀ. ਸੀ. ਵਿਚ ਸਿੱਖਾਂ ਦਾ ਜਦੋਂ ਔਖੇ ਕੰਮਾਂ ਨਾਲ ਵਾਹ ਪਿਆ ਤਾਂ ਇਥੇ ਵੀ ਉਹਨਾਂ ਵੱਖਰੇ ਵਿਲੱਖਣ ਮੁਹਾਵਰੇ ਵਾਲੀ ਪੰਜਾਬੀ ਬੋਲੀ ਘੜ ਲਈ। ਇਹ ਬੋਲੀ ਪੁਰਾਣੀ ਮੁਗਲਾਂ ਵਿਰੱਧ ਗੁਰੀਲਾ ਜੰਗ ਦੌਰਾਨ ਸਿਰਜੀ ਬੋਲੀ ਦਾ ਵਿਗੜਿਆ ਰੂਪ ਸੀ।

ਦੇਸ ਇਹਨਾਂ ਕਿਸਾਨਾਂ ਨੇ ਆਪਣੇ ਖੇਤਾਂ ਵਿਚ ਬੜਾ ਸਖਤ ਕੰਮ ਕੀਤਾ ਸੀ। ਪਰ ਇਹ ਕੰਮ ਆਜ਼ਾਦੀ ਨਾਲ ਬਿਨਾਂ ਕਿਸੇ ਦੀ ਚੌਧਰ ਦੇ ਹੁੰਦਾ ਸੀ। ਪਰ ਏਥੇ ਜਦੋਂ ਉਹਨਾਂ ਨੂੰ ਆਧੁਨਿਕ ਸਨਅਤ ਵਿਚ ਕੰਮ ਕਰਨਾ ਪਿਆ ਤਾਂ ਉਹਨਾਂ ਨੂੰ ਪੱਥਰ ਦਿਲ ਮਸ਼ੀਨਾਂ ਜਾਂ ਮਾਲਕਾਂ ਦੀ ਸਰਦਾਰੀ ਹੇਠ ਕੰਮ ਕਰਨਾ ਪੈਂਦਾ ਸੀ ਜੋ ਉਹਨਾਂ ਨੂੰ ਬੜਾ ਭੈੜਾ ਲਗਦਾ। ਇਹਨਾਂ ਕੰਮਾਂ ਦੀ ਵਿਆਖਿਆ ਕਰਨ ਸਮੇਂ ਉਹ ਜਿਹੜੇ ਵਿਸ਼ੇਸ਼ਣ ਵਰਤਦੇ ਸਨ ਉਹਨਾਂ ਤੋਂ ਉਹਨਾਂ ਦਾ ਕੰਮ ਬਾਰੇ ਹੀ ਨਹੀਂ ਸਗੋਂ ਉਹਨਾਂ ਕੰਮਾਂ ਬਾਰੇ ਪੰਜਾਬੀਆਂ ਦੇ ਰਵੱਈਏ ਦਾ ਵੀ ਪਤਾ ਲੱਗਦਾ ਸੀ।

'ਉਂਗਲ ਤੇ ਨੱਚਣ' ਦਾ ਮਤਲਬ ਸੀ ਮਾਲਕ ਦੇ ਇਸ਼ਾਰੇ ਤੇ ਇਕ ਕੰਮ ਤੋਂ ਦੂਜੇ ਕੰਮ ਤੱਕ ਭੱਜੇ ਫਿਰਨਾ। 'ਹਵਾ ਰਿੜਕਨ' ਦਾ ਮਤਲਬ ਸੀ ਲੱਕੜ ਦੇ ਢੇਰ ਦੇ ਸਿਖਰ ਤੇ ਕੰਮ ਕਰਨਾ। ਲੱਕੜਾਂ ਦੀ ਗੱਡੀ ਲੱਦਣਾ – 'ਕਾਲੀ ਤੀਵੀਂ ਨਾਲ ਘੁਲਣ ਬਰਾਬਰ' ਗਿਣਿਆ ਜਾਂਦਾ ਸੀ। ਪਲੇਨਰ ਸ਼ੈੱਡ ਵਿਚ ਰੰਦੇ ਹੋਏ ਫੱਟੇ ਖਿੱਚਣਾ 'ਗੋਰੀ ਦੀ ਮਾਲਿਸ਼ ਕਰਨ' ਬਰਾਬਰ ਸੀ। ਭਾਫ ਦੇ ਰੋਲਰਾਂ ਨੂੰ ਚਲਾਉਣਾ 'ਸਰਕਸ ਦੇ ਘੋੜਿਆਂ' ਵਾਂਗ ਸੀ। 'ਟੇਲ ਸਾਅ ਮੈਨ' 'ਹਾਥੀ ਦੇ... ਨਾਲ ਬੰਨ੍ਹਿਆਂ' ਗਿਣਿਆ ਜਾਂਦਾ ਸੀ। 'ਬੈਂਡ ਸਾਅ' ਨੂੰ ਫੀਡ ਕਰਨਾ 'ਖੋਤੇ ਦੀ ਪੂਛ ਫੜਨਾ ਸੀ'। 'ਕਬੂਤਰਾਂ ਨੂੰ ਚੋਗ ਚਗਾਉਣਾ' ਦਾ ਮਤਲਬ ਸੀ ਕਿ ਬੰਦੇ ਦਾ ਕੰਮ ਸੌਖਾ ਸੀ। 'ਕੁੱਤੇ ਖੱਸੀ ਕਰਨ' ਦਾ ਅਰਥ ਬਿਨਾਂ ਕੰਮ ਤੋਂ ਏਧਰ ਉਧਰ ਤੁਰੇ ਫਿਰਨਾ ਸੀ।

ਕੰਮ ਤੋਂ ਛੁੱਟੀ ਹੋਣ ਵੇਲੇ ਡੱਕੀ ਹੋਈ ਇਹ ਅਸ਼ਲੀਲਤਾ ਸਾਰੇ ਹੱਦਾਂ ਬੰਨੇ ਤੋੜ ਦਿੰਦੀ ਸੀ। ਹਰ ਇਕ ਕਾਮਾ ਰਸੋਈ ਦੇ ਸਟੋਵ ਅਤੇ ਪਾਣੀ ਤੱਤਾ ਕਰਨ ਲਈ ਬਣਾਏ ਚੁੱਲ੍ਹੇ ਲਈ ਲੱਕੜ ਦਾ ਮੁੱਢ ਜਾਂ ਨਖਿੱਧ ਲੱਕੜ ਦਾ ਲੰਮਾ ਟੋਟਾ ਚੁੱਕੀ ਮਿੱਲ ਚੋਂ ਬਾਹਰ ਨਿਕਲਦਾ। ਰਸੋਈ ਖਾਨੇ ਵਿਚ ਜਦੋਂ ਉਹ ਆਪਣਾ ਲੱਕੜ ਦਾ ਟੋਟਾ ਸੁੱਟ ਹੱਥਾਂ ਨਾਲ ਕਪੜਿਆਂ ਤੋਂ ਬੂਰਾ ਝਾੜਦੇ ਤਾਂ ਲੁੱਚੇ ਬੋਲ ਹਵਾ ਵਿਚ ਇੰਝ ਤੈਰਦੇ ਜਿਵੇਂ 'ਕ੍ਰਿਸਮਿਸ ਗਰੀਟਿੰਗਜ਼'। ਤੇ ਇਹਨਾਂ ਲੁੱਚੀਆਂ ਗਾਲ੍ਹਾਂ ਨੂੰ ਹਰ ਕੋਈ ਬੜੇ ਲਾਡ ਨਾਲ ਕਬੂਲਦਾ।

"ਹੱਟ ਉਏ ਪਾਸੇ ਹਰਾਮੀਆਂ। ਤੂੰ ਤਾਂ ਏਦਾਂ ਤੁਰਦਾ ਜਿਵੇਂ ਖੇਵੇ ਆਈ ਮੱਝ ਨਵੇਂ ਦੁੱਧ ਹੋਣ ਬਾਅਦ ਤੁਰਦੀ ਹੁੰਦੀ ਆ", ਇਕ ਬੋਲਦਾ।

"ਤੈਥੋਂ ਹੰਭੇ ਹੋਏ ਬੋਕ ਆਂਗੂ ਮੁਸ਼ਕ ਆਉਂਦਾ। ਜਾਹ ਪਹਿਲਾਂ ਜਾ ਕੇ ਨਾਹ", ਦੂਜਾ ਜੁਆਬ ਦਿੰਦਾ।

"ਅੱਜ ਗਰੀਨ ਚੇਨ ਤੇ ਫੱਟਿਆਂ ਦਾ ਬੜਾ ਜ਼ੋਰ ਰਿਹਾ", ਕੋਈ ਸ਼ਿਕਾਇਤ ਕਰਦਾ।

"ਫੱਟੇ ਤੇਰੇ ਹੱਥਾਂ ਵਿਚਦੀ ਨੰਘੇ ਆ। ਪਰ ਜਿਦਾਂ ਤੂੰ ਤੁਰਦਾਂ ਉਹਨੂੰ ਦੇਖ ਕਿਸੇ ਨੇ ਸੋਚਣਾ ਜਿਦਾਂ ਤੇਰੇ ਚਿੱਤੜਾਂ ਵਿਚ ਦੀ ਨੰਘੇ ਹੋਣ" ਉਹਨੂੰ ਜਵਾਬ ਮਿਲਦਾ।

"ਚੱਲ ਤੁਰ ਓਏ 'ਸਨਵਰਬਿਚ' (ਕੁੱਤੀ ਦਿਆ ਪੁੱਤਾ) ਤੈਨੂੰ ਪੰਦਰਾਂ ਸਾਲ ਹੋ ਗਏ ਕੈਨੇਡਾ ਆਏ ਨੂੰ ਪਰ ਹਾਲੇ ਤੱਕ ਤੂੰ ਅੰਗਰੇਜ਼ੀ ਵਿਚ 'ਫੱਕ' ਨਹੀਂ ਕਹਿ ਸਕਦਾ" ਜੱਗਾ ਬੋਲਦਾ।

"ਜੱਗਿਆ ਜਿਹੜਾ ਸੁਆਦ ਇਹ ਪੰਜਾਬੀ ਵਿਚ ਕਹਿ ਕੇ ਆਉਂਦਾ ਉਹ ਅੰਗਰੇਜ਼ੀ ਵਿਚ ਕਿੱਥੇ" ਜੱਗੇ ਤੋਂ ਪਿਛੋਂ ਕੋਈ ਬੋਲਦਾ।

"ਆਹ ਮੋਰਨੀ ਕਾਹਦੇ ਲਈ ਹੂਕਦੀ ਆ ਇਕ ਹੋਰ ਪੁੱਛਦਾ। ਸਾਨੂੰ ਹਮੇਸ਼ਾਂ ਸ਼ੱਕ ਸੀ ਕਿ ਤੂੰ ਜਨਾਨੀ ਆਂ, ਤੇ ਹੁਣ ਤੂੰ ਬਿਲਕੁਲ ਇਕ ਜਨਾਨੀ ਵਾਂਗ ਲਗਦਾਂ। ਜਾਕੇ ਰੰਡੀਆਂ ਤੋਂ ਮੂੰਹ ਤੇ ਪਾਉਡਰ ਲਾਉਣਾ ਸਿੱਖ ਲਾ ਫੇਰ ਤੈਨੂੰ ਮਿੱਲ ਵਿਚ ਪਸੀਨਾ ਵਗਾਉਣ ਦੀ ਲੋੜ ਨਹੀਂ"।

"ਬੁੱਢੇ ਨਾਗਾਂ ਤੋਂ ਆਪਣੀ ਕੁੰਜ ਉਤਾਰ ਨਹੀਂ ਹੁੰਦੀ ਤੇ ਜਿਹੜੇ ਜਵਾਨ ਸੱਪ ਕੁੰਜ ਲਾਹੁੰਦੇ ਆ ਉਹਨਾਂ ਨੂੰ ਉਹ ਨੰਗੇ ਤੇ ਬੇਸ਼ਰਮ ਸੱਦਦੇ ਆ", ਜੱਗਾ ਬੋਲਦਾ।

ਪ੍ਰੇਮ ਸਿੰਘ ਨਾਜ਼ਕ ਮਿਜਾਜ਼ ਵਾਲਾ ਵਿਅਕਤੀ ਸੀ। ਕੁੱਛ ਪੈਸੇ ਬਚਾ ਉਹ ਦੇਸ ਫੇਰਾ ਮਾਰ ਆਇਆ ਸੀ। ਉਥੇ ਉਹਨੇ ਇਕ ਪੰਜਾਬਣ ਮੁਟਿਆਰ ਨਾਲ ਵਿਆਹ ਕਰਾ ਲਿਆ ਸੀ। ਪਰ ਕੈਨੇਡਾ ਮੁੜਕੇ ਆਉਣ ਸਮੇਂ ਉਹ ਉਹਨੂੰ ਦੇਸ ਛੱਡ ਆਇਆ ਸੀ। ਇਥੇ ਜਨਾਨੀਆਂ ਬਿਨਾਂ ਰਹਿ ਰਹੇ ਆਦਮੀਆਂ ਦੀ ਛੇੜ-ਛਾੜ ਦਾ ਉਹ ਮਨਭਾਉਂਦਾ ਨਿਸ਼ਾਨਾ ਸੀ।

"ਪ੍ਰੇਮ ਸਿੰਹਾਂ ਮੂਰਖ ਘਰ ਬਣਾਉਂਦੇ ਆ ਤੇ ਸਿਆਣੇ ਉਹਨਾਂ ਵਿਚ ਰਹਿੰਦੇ ਆ", ਇਕ ਜਣਾ ਕਹਿੰਦਾ।

"ਇਥੇ ਸਿਆਣੀ ਉਮਰ ਦੇ ਜੱਟ ਘੋੜਿਆਂ ਵਾਂਗ ਕੰਮ ਕਰਦੇ ਆ। ਫੇਰ ਪੈਸੇ ਬਚਾ ਕੇ ਦੇਸ ਫੇਰਾ ਮਾਰਦੇ ਆ ਤੇ ਕਿਸੇ ਜਵਾਨ ਮੁਟਿਆਰ ਨਾਲ ਵਿਆਹ ਕਰਾਉਂਦੇ ਆ ਤੇ ਫੇਰ ਉਹਨੂੰ ਉਥੇ ਛੱਡ ਕੇ ਆਪ ਇਧਰ ਆ ਜਾਂਦੇ ਆ। ਕਾਹਦੇ ਲਈ" ਦੂਸਰਾ ਸਵਾਲ ਪੁੱਛਦਾ।

"ਪਰ ਅਜਕਲ ਬਹੁਤ ਏਦਾਂ ਕਰਦੇ ਆ", ਨੱਥਾਂ ਸਿੰਘ ਗੱਲ ਦਾ ਰੁਖ ਬਦਲਣ ਦੀ ਕੋਸ਼ਿਸ਼ ਕਰਦਾ ਕਿਉਂਕਿ ਉਹ ਦੇਖਦਾ ਕਿ ਪ੍ਰੇਮ ਸਿੰਘ ਲਈ ਉਹਨਾਂ ਦੀਆਂ ਟਿੱਚਰਾਂ ਸਹਿਣੀਆਂ ਔਖੀਆਂ ਜੋ ਜਾਂਦੀਆਂ ਸਨ।

"ਤੇ ਰਾਤ ਨੂੰ ਜਦੋਂ ਉਹਨਾਂ ਦੀਆਂ ਰਸਭਰੀਆਂ ਤੀਵੀਆਂ ਪੱਟਾਂ ਅਤੇ ਬਾਹਾਂ ਵਿਚ ਸਰਾਹਣਾ ਘੁੱਟ ਕੇ ਸੌਂਦੀਆਂ ਹਨ ਉਦੋਂ ਉਹ ਇਥੇ ਗਰਮੀਆਂ ਵਿਚ ਥੱਕੇ ਹੋਏ ਰਿੱਛਾਂ ਵਾਂਗ ਘੁਰਾੜੇ ਮਾਰਦੇ ਹਨ", ਜੱਗਾ ਆਪਣਾ ਸੁਆਦ ਲੈਂਦਾ।

## 5

ਮਲੂਕਾ ਖੁਦ ਇਕ ਪਿੰਡੋਂ ਆਇਆ ਹੋਣ ਕਰਕੇ ਛੇਤੀ ਹੀ ਇਹਨਾਂ ਸਾਧਾਰਣ ਬੜਬੋਲੇ ਪੰਜਾਬੀਆਂ ਦੇ ਜੀਵਨ ਅਤੇ ਮੁਸ਼ਕਲਾਂ ਬਾਰੇ ਬਹੁਤ ਕੁੱਝ ਜਾਣ ਗਿਆ। ਇਹ ਲੋਕ ਆਪਣੇ ਘਰ ਬਾਰ ਛੱਡ ਚੰਗੀ ਜ਼ਿੰਦਗੀ ਦੀ ਭਾਲ ਵਿਚ ਏਡੀ ਦੂਰ ਆਏ ਸਨ। ਏਥੇ ਉਹਨਾਂ ਦੀ ਸਭ ਤੋਂ ਵੱਡੀ ਮੁਸ਼ਕਲ ਨਸਲੀ ਵਿਤਕਰਾ ਸੀ ਜਿਸ ਨੂੰ ਸਹਿਣਾ ਇਹਨਾਂ ਅਣਖੀ ਲੋਕਾਂ ਲਈ ਬਹੁਤ ਔਖਾ ਸੀ। ਨਸਲੀ ਵਿਤਕਰੇ ਅਤੇ ਹੋਰ ਮੁਸ਼ਕਲਾਂ ਨੇ ਉਹਨਾਂ ਨੂੰ ਆਪਣੀ ਹੀ ਇਕ ਛੋਟੀ ਜਿਹੀ ਵੱਖਰੀ ਦੁਨੀਆਂ ਵਿਚ ਰਹਿਣ ਲਈ ਮਜ਼ਬੂਰ ਕਰ ਦਿੱਤਾ ਸੀ। ਇਸ ਦੁਨੀਆਂ ਵਿਚ ਉਹ ਇਕ ਦੂਜੇ ਦੇ ਸਾਥ ਅਤੇ ਭਾਵਨਾਵਾਂ ਦਾ ਨਿੱਘ ਮਾਣ ਸਕਦੇ ਸਨ, ਜਿਸ ਦੀ ਉਹਨਾਂ ਨੂੰ ਇਥੇ ਪਿੰਡਾਂ ਵਰਗਾ ਨਿਰਛੱਲ, ਤੇ ਇਕ ਦੂਜੇ ਦੇ ਕੰਮ ਆਉਣ ਵਾਲਾ ਜੀਵਨ ਜੀਉਣ ਲਈ ਬਹੁਤ ਲੋੜ ਸੀ।

ਮਲੂਕਾ ਉਹਨਾਂ ਦੇ ਆਏ ਖਤ ਪੜ੍ਹਦਾ ਸੀ ਅਤੇ ਉਹਨਾਂ ਵਲੋਂ ਇਹਨਾਂ ਖਤਾਂ ਦੇ ਜੁਆਬ ਲਿਖਦਾ ਸੀ, ਜਦੋਂ ਵੀ ਕਦੇ ਉਹਨਾਂ ਨੇ ਆਪਣੇ ਮਾਲਕ ਨਾਲ ਕੋਈ ਗੱਲ ਕਰਨੀ ਹੁੰਦੀ, ਜਾਂ ਡਾਕਟਰ ਕੋਲ ਜਾਂ ਬੈਂਕ ਜਾਣਾ ਹੁੰਦਾ, ਜਾਂ ਕੋਈ ਸੌਦਾ ਪੱਤਾ ਹੀ ਲਿਆਉਣਾ ਹੁੰਦਾ, ਮਲੂਕਾ ਉਹਨਾਂ ਦੇ ਦੁਭਾਸ਼ੀਏ ਦਾ ਕੰਮ ਕਰਦਾ। ਇਸ ਲਈ ਛੇਤੀ ਹੀ ਉਹ ਉਹਨਾਂ ਸਾਰਿਆਂ ਨੂੰ ਏਨਾਂ ਜਾਨਣ ਲੱਗ ਪਿਆ ਸੀ, ਜਿੰਨਾਂ ਉਹ ਆਪ ਵੀ ਇਕ ਦੂਜੇ ਨੂੰ ਨਾ ਜਾਣਦੇ ਹੋਣ।

ਉਹਨਾਂ ਦੇ ਘਰਾਂ ਤੋਂ ਆਉਣ ਵਾਲੇ ਖਤ ਬੜੇ ਸੰਖੇਪ ਅਤੇ ਸਪੱਸ਼ਟ ਹੁੰਦੇ ਸਨ। ਪਰ ਬਹੁਤੀ ਵਾਰੀ ਇਨ੍ਹਾਂ ਖਤਾਂ ਦੀ ਲਿਖਾਈ ਪੜ੍ਹਨੀ ਬੜੀ ਔਖੀ ਹੁੰਦੀ ਸੀ। ਇਸ ਲਈ ਕਈ ਵਾਰੀ ਉਹਨਾਂ ਵਿਚੋਂ ਕਿਸੇ ਅਧਪੜ੍ਹ ਵਲੋਂ ਪੜ੍ਹੇ ਇਕ-ਅੱਧੇ ਗਲਤ ਅੱਖਰ ਨਾਲ ਅਰਥਾਂ ਦੇ ਅਨਰਥ ਹੋ ਜਾਂਦੇ ਸਨ।

ਇਕ ਸ਼ਾਮ ਮੌਜੀ ਸੁਭਾਅ ਵਾਲਾ ਤੇਜਾ ਸਿੰਘ ਨਦੀ ਕੰਢੇ ਇਕ ਬੈਂਚ ਉੱਪਰ ਉਦਾਸੀ ਦੀ ਮੂਰਤ ਬਣਿਆਂ ਬੈਠਾ ਸੀ।

"ਕੀ ਗੱਲ ਆ ਬੜਾ ਉਦਾਸ ਬੈਠਾਂ", ਮਲੂਕੇ ਨੇ ਤੇਜਾ ਸਿੰਘ ਨੂੰ ਪੁੱਛਿਆ।

"ਮਾਂ ਮਰ ਗਈ", ਤੇਜਾ ਸਿੰਘ ਨੇ ਰੁਆਂਸੀ ਆਵਾਜ਼ ਵਿਚ ਜੁਆਬ ਦਿੱਤਾ।

"ਬੀਮਾਰ ਸੀ"? ਮਲੂਕੇ ਨੇ ਅਗਾਂਹ ਪੁੱਛਿਆ।

"ਚਿੱਠੀ ਵਿਚ ਤਾਂ ਇਸ ਬਾਰੇ ਕੁਝ ਨਹੀਂ ਲਿਖਿਆ। ਆਹ ਲੈ ਪੜ੍ਹ ਲੈ, ਉਹਨੇ ਖੱਤ ਕੱਢ ਕੇ ਮਲੂਕੇ ਨੂੰ ਫੜਾ ਦਿੱਤਾ।

ਮਲੂਕੇ ਨੇ ਕਾਹਲੀ ਕਾਹਲੀ ਖੱਤ ਉੱਪਰ ਝਾਤ ਮਾਰੀ। ਫਿਰ ਮੁਸਕਰਾਉਂਦਿਆਂ ਤੇਜਾ ਸਿੰਘ ਨੂੰ ਦੱਸਿਆ, "ਮਾਂ ਨਹੀਂ ਮਰੀ ਤੁਹਾਡੀ ਮਹਿੰ ਮਰੀ ਆ।"

ਇਹ ਸੁਣ ਤੇਜਾ ਸਿੰਘ ਨੇ ਸੁੱਖ ਦਾ ਸਾਹ ਲਿਆ। ਪਰ ਦੁੱਖ ਅਤੇ ਹਾਸੇ ਦੀ ਰਲੀ ਮਿਲੀ ਘਟਨਾ ਨੇ ਰਸੋਈ ਖਾਨੇ ਵਿਚ ਬੜਾ ਰੰਗ ਬੰਨ੍ਹਿਆਂ। ਸਾਰਿਆਂ ਨੇ ਮਿਲ ਕੇ ਗਲਤ ਚਿੱਠੀ ਪੜ੍ਹਨ ਵਾਲੇ, (ਜਿਹਨੇ ਪਿੰਡ ਝਿਉਰ ਤੋਂ ਗੁਰਮੁੱਖੀ ਉਹਦੀ ਬੱਕਰੀ ਲਈ ਪੱਠਿਆਂ ਦੇ ਬਦਲੇ ਸਿੱਖੀ ਸੀ) ਦਾ ਬੜਾ ਮੌਜੂ ਬਣਾਇਆ। ਉਸ ਉੱਪਰ ਪਹਿਲਾਂ ਵੀ ਅਜਿਹੀਆਂ ਗਲਤੀਆਂ ਕਰਨ ਦਾ ਦੋਸ਼ ਲਾਇਆ ਗਿਆ। ਇਨ੍ਹਾਂ ਵਿਚੋਂ ਕੁਝ ਸੱਚੀਆਂ ਸਨ ਤੇ ਕੁਝ ਲੋਕਾਂ ਨੇ ਆਪਣੇ ਮਨੋਂ ਬਣਾਈਆਂ ਹੋਈਆਂ ਸਨ।

ਇਕ ਨੇ ਕਿਹਾ "ਇਕ ਵਾਰੀ ਇਹ ਹਵੇਲ (ਚਾਂਦੀ ਦੇ ਰੁਪਈਆਂ ਦਾ ਲੰਬਾ ਹਾਰ) ਨੂੰ ਹਵੇਲੀ ਪੜ੍ਹ ਗਿਆ ਸੀ।" "ਸਗਾਈ ਨੂੰ ਸਫਾਈ ਪੜ੍ਹ ਦਿਤਾ ਸੀ" ਦੂਜੇ ਨੇ ਹੋਰ ਗੱਲ ਅੱਗੇ ਵਧਾਈ। "ਅਸਲ ਵਿਚ ਅੱਧਪੜ੍ਹ ਚਿੱਠੀ ਪੜ੍ਹਨ ਵਾਲੇ ਦੀ 'ਨੀਮ ਹਕੀਮ ਖਤਰਾ ਜਾਨ' ਵਾਲੀ ਗੱਲ ਆ" ਨੱਥਾ ਸਿੰਘ ਬੋਲਿਆ।

ਪਰ ਗਲਤ ਚਿੱਠੀ ਪੜ੍ਹਨ ਵਾਲਾ ਉਹਨਾਂ ਵਿਚ ਬੈਠਾ ਇਹ ਸਭ ਕੁਝ ਬੜੇ ਧੀਰਜ ਨਾਲ ਸੁਣ ਰਿਹਾ ਸੀ। ਉਸ ਨੂੰ ਤਸੱਲੀ ਸੀ ਕਿ ਉਹ ਏਡੀ ਦੂਰ ਕੈਨੇਡਾ ਦਿਆਂ ਜੰਗਲਾਂ ਵਿਚ ਬੈਠੇ ਆਪਣੇ ਅਨਪੜ੍ਹ ਦੇਸ਼ਵਾਸੀਆਂ ਦੀ ਮੁਫਤ ਸੇਵਾ ਕਰ ਰਿਹਾ ਸੀ।

ਖਤ ਲਿਖਣਾ ਇਕ ਸਿੱਧਾ ਤੇ ਨਿਸ਼ਚਿਤ ਕੰਮ ਸੀ। ਖਤ ਲਿਖਾਉਣ ਵਾਲਾ ਦੋ ਤਿੰਨ ਖਾਸ ਖਾਸ ਖਬਰਾਂ (ਜਾਂ ਗੱਲਾਂ) ਮਲੂਕੇ ਨੂੰ ਦੱਸਦਾ, ਜਿਹੜੀਆਂ ਉਹ ਆਪਣੇ ਘਰਦਿਆਂ ਤਕ ਪਹੁੰਚਾਣੀਆਂ ਚਾਹੁੰਦਾ। ਬਾਕੀ ਦਾ ਖਤ ਭਰਨ ਦਾ ਕੰਮ ਉਹ ਮਲੂਕੇ ਤੇ ਛੱਡ ਦਿੰਦਾ ਜਿਸ ਨੂੰ ਮਲੂਕਾ 'ਫਸਲਾ ਅਤੇ ਡੰਗਰਾਂ ਦੇ ਹਾਲ ਚਾਲ' 'ਦੋਸਤਾਂ ਅਤੇ ਰਿਸ਼ਤੇਦਾਰਾਂ ਦੇ ਹਾਲ ਚਾਲ' ਅਤੇ 'ਘਰਦਿਆਂ ਨੂੰ ਆਪਣੀ ਸਿਹਤ ਦਾ ਖਿਆਲ ਰੱਖਣ', ਅਤੇ 'ਘਰ ਸਦਾ ਲਵੇਰੀ ਮੱਝ ਰੱਖਣ' ਵਰਗੀਆਂ ਗੱਲਾਂ ਨਾਲ ਭਰ ਦਿੰਦਾ। ਜਦੋਂ ਮਲੂਕਾ ਇਨ੍ਹਾਂ ਗੱਲਾਂ ਨੂੰ ਲਿਖਾਉਣ ਵਾਲੇ ਵਲੋਂ ਦੱਸੀਆਂ ਖਬਰਾਂ ਨਾਲ ਰਲਾ ਖਤ ਪੂਰਾ ਕਰਦਾ ਤੇ ਫਿਰ ਪੜ੍ਹ ਕੇ ਸੁਣਾਉਂਦਾ ਤਾਂ ਖਤ ਲਿਖਾਉਣ ਵਾਲ 'ਵਾਹਵਾ' 'ਵਾਹਵਾ' ਕਰ ਉੱਠਦਾ। ਇਨ੍ਹਾਂ ਸਿੱਧੇ ਸਾਦੇ ਲੋਕਾਂ ਵਿਚੋਂ ਕਈਆਂ ਦਾ ਖਿਆਲ ਸੀ ਕਿ ਮਲੂਕੇ ਵਲੋਂ ਲਿਖੇ ਖਤ ਦਾ ਜੁਆਬ ਛੇਤੀ ਆਉਂਦਾ ਸੀ।

ਪਰ ਪ੍ਰੇਮ ਸਿੰਘ ਨੂੰ ਖੁਸ਼ ਕਰਨਾ ਮਲੂਕੇ ਲਈ ਇਕ ਔਖਾ ਕੰਮ ਸੀ। ਪ੍ਰੇਮ ਸਿੰਘ ਚਾਹੁੰਦਾ ਸੀ ਕਿ ਮਲੂਕਾ ਉਹਦਾ ਖਤ ਕਵਿਤਾ ਵਿਚ ਲਿਖੇ। ਉਹ ਆਪਣੀ ਨੌਜਵਾਨ ਵਹੁਟੀ ਦੇ ਪਿਆਰ ਵਿਚ ਦੀਵਾਨਾ ਸੀ, ਜਿਹਨੂੰ ਵਿਆਹ ਤੋਂ ਬਾਅਦ ਉਹ ਪਿੰਡ ਛੱਡ ਆਇਆ ਸੀ। ਉਹ ਉਹਦੇ ਖਿਆਲਾਂ ਕਾਰਨ ਉਪਰਾਮ ਰਹਿੰਦਾ ਅਤੇ ਸਦਾ ਉਸ ਦਿਨ ਬਾਰੇ ਗਿਣਤੀਆਂ ਮਿਣਤੀਆਂ ਕਰਦਾ ਰਹਿੰਦਾ ਜਦੋਂ ਉਹ ਉਸ ਨੂੰ ਦੋਬਾਰਾ ਮਿਲ ਸਕੇਗਾ।

"ਸਿਰਫ ਕਵਿਤਾ ਵਿਚ ਹੀ ਉਹਨੂੰ ਮੇਰੇ ਪਿਆਰ ਦੀ ਗੱਲ ਦੱਸੀ ਜਾ ਸਕਦੀ ਹੈ", ਪ੍ਰੇਮ ਸਿੰਘ ਮਲੂਕੇ ਨੂੰ ਕਹਿੰਦਾ। ਇਸ ਸਮੇਂ ਉਸ ਦੀਆਂ ਵੱਡੀਆਂ ਕਾਲੀਆਂ ਅੱਖਾਂ ਉਸ ਸਮੁੰਦਰ ਵਾਂਗ ਹੁੰਦੀਆਂ ਜਿਸ ਵਿਚ ਜਜ਼ਬਾਤਾਂ ਦਾ ਹੜ ਆਇਆ ਹੋਇਆ ਹੋਵੇ। "ਸਿਰਫ ਕਵਿਤਾ ਹੀ ਉਹਦੇ ਮਨ ਵਿਚ ਖੁਸ਼ੀ ਦੀ ਤਰੰਗ ਲਹਿਰਾ ਸਕਦੀ ਹੈ।"

"ਪਰ ਮੈਂ ਕਵਿਤਾ ਨਹੀਂ ਲਿਖ ਸਕਦਾ", ਮਲੂਕਾ ਆਪਣੀ ਬੇਬਸੀ ਜ਼ਾਹਿਰ ਕਰਦਾ।

"ਤੂੰ ਲਿਖ ਸਕਦਾਂ ਮਲੂਕਿਆ", ਪ੍ਰੇਮ ਸਿੰਘ ਭਰੀ ਆਵਾਜ਼ ਵਿੱਚ ਉਸ ਤੇ ਜ਼ੋਰ ਪਾਉਂਦਾ।

"ਮੇਰੇ ਵਾਂਗ ਮਹਿਸੂਸ ਕਰਨ ਦੀ ਕੋਸ਼ਿਸ਼ ਕਰ। ਖ਼ੂਬਸੂਰਤ ਸ਼ਬਦ ਆਪਣੇ ਆਪ ਤੇਰੇ ਜ਼ਿਹਨ ਵਿਚ ਆ ਪਹੁੰਚਣਗੇ – ਨਿੱਘੇ ਅਤੇ ਮੱਘਦੇ ਸ਼ਬਦ, ਜ਼ਿੰਦਗੀ ਅਤੇ ਪਿਆਰ ਨਾਲ ਭਰਪੂਰ ਸ਼ਬਦ, ਖੁਸ਼ੀ ਨਾਲ ਗਾਉਂਦੇ ਸ਼ਬਦ।"

ਉਸ ਦੇ ਪਿਆਰ ਦੇ ਸੇਕ ਤੋਂ ਬਚਣਾ ਅਸੰਭਵ ਸੀ। ਇਸ ਦੇ ਨਾਲ ਮਲੂਕਾ ਪ੍ਰੇਮ ਦੇ ਕਾਵਿਕ ਅੰਦਾਜ਼ ਉੱਪਰ ਰਸ਼ਕ ਕਰਨੋ ਨਾ ਰਹਿ ਸਕਦਾ।

ਫਿਰ ਪ੍ਰੇਮ ਸਿੰਘ ਆਪਣੀ ਗੱਲ ਨੂੰ ਅੱਗੇ ਤੋਰਦਾ ਕਹਿੰਦਾ, ਗੱਲ ਨੂੰ ਸੰਗੀਤ ਵਾਂਗ ਥਰਕਦੇ ਵਾਕਾਂ ਵਿਚ ਲਿਖ। ਲਿਖ ਕਿ ਮੇਰਾ ਦਿਲ ਤੈਨੂੰ ਮਿਲਣ ਲਈ ਇਸ ਤਰ੍ਹਾਂ ਲੋਚਦਾ ਜਿਵੇਂ ਨਦੀ ਸਮੁੰਦਰ ਨੂੰ ਮਿਲਣ ਲਈ ਲੋਚਦੀ ਹੈ। ਲਿਖ ਕਿ ਮੈਨੂੰ ਉਦੋਂ ਤੇਰਾ ਸਦਾ ਹੀ ਖਿਆਲ ਆਉਂਦਾ ਹੈ ਜਦੋਂ ਚੰਨ ਅਸਮਾਨ ਵਿਚ ਡਲਕਦਾ ਹੋਵੇ, ਕਿਉਂਕਿ ਮੈਨੂੰ ਪਤਾ ਹੁੰਦਾ ਏ ਕਿ ਉਸ ਦੀਆਂ ਕੂਲੀਆਂ ਰਿਸ਼ਮਾਂ ਤੇਰੇ ਲੰਮੇ ਘਣੇ ਵਾਲਾਂ ਨੂੰ ਪਲੋਸ ਰਹੀਆਂ ਹੋਣਗੀਆਂ, ਭਾਵੇਂ ਕਿ ਉਨੇ ਲਾਡ ਨਾਲ ਨਹੀਂ ਜਿੰਨੇ ਨਾਲ ਮੇਰੀਆਂ ਉਂਗਲਾਂ ਪਲੋਸਿਆ ਕਰਦੀਆਂ ਸਨ। ਲਿਖ ਕਿ ਮੈਂ ਤੇਰੇ ਬਾਰੇ ਸਰਘੀ ਦੀ ਤਾਜ਼ਗੀ ਵਿਚ ਸੋਚਦਾ ਹਾਂ, ਜਦੋਂ ਉਸ ਦੇ ਸਵਰਗੀ ਸਾਹ ਤੇਰੀਆਂ ਕੰਵਲ ਵਰਗੀਆਂ ਅੱਖਾਂ ਨੂੰ ਚੁੰਮ ਰਹੇ ਹੁੰਦੇ ਹਨ, ਭਾਵੇਂ ਕਿ ਉਸ ਚੁੰਮਣ ਵਿਚ ਮੇਰੇ ਹੋਠਾਂ ਵਰਗਾ ਨਿੱਘ ਨਹੀਂ ਹੁੰਦਾ।

ਪ੍ਰੇਮ ਸਿੰਘ ਉਸ ਨੂੰ ਉਤਸ਼ਾਹ ਦਿੰਦਾ ਕਹਿੰਦਾ, "ਮਲੂਕਿਆ ਇਸ ਤਰ੍ਹਾਂ ਦੀਆਂ ਗੱਲਾਂ ਲਿਖ। ਮੈਨੂੰ ਪਤਾ ਏ ਤੂੰ ਇਸ ਤਰ੍ਹਾਂ ਦੀਆਂ ਕਿੰਨੀਆਂ ਹੀ ਗੱਲਾਂ ਲਿਖ ਸਕਦਾ ਏਂ – ਤੇ ਮੇਰੇ ਨਾਲੋਂ ਚੰਗੀਆਂ ਲਿਖ ਸਕਦਾ ਏਂ।"

"ਪਰ ਮੈਂ ਇਕ ਕਵੀ ਵਾਂਗ ਨਹੀਂ ਲਿਖ ਸਕਦਾ", ਮਲੂਕਾ ਅੱਗਿਓਂ ਕਹਿੰਦਾ।

"ਮੇਰੀਆਂ ਭਾਵਨਾਵਾਂ ਦੀ ਗਹਿਰਾਈ ਨਾਲ ਲਿਖੇ ਤਾਂ ਤੇਰੇ ਸ਼ਬਦਾਂ ਵਿਚ ਮੇਰੇ ਪਿਆਰ ਦਾ ਨਿੱਘ ਹੋਵੇਗਾ। ਕਾਲੀਆਂ ਰਾਤਾਂ ਅਤੇ ਚੁੱਪਚਾਪ ਤਾਰਿਆਂ ਅੱਗੇ ਅਰਦਾਸ ਕਰ ਮਲੂਕਿਆ ਕਿ ਉਹ ਤੈਨੂੰ ਕਵੀ ਬਣਾ ਦੇਣ। ਉਹ ਤੈਨੂੰ ਕਵਿਤਾ ਦੀ ਦਾਤ ਬਖਸ਼ ਦੇਣ।"

ਪ੍ਰੇਮ ਸਿੰਘ ਦੇ ਵਾਰ ਵਾਰ ਕੀਤੇ ਤਰਲਿਆਂ ਕਾਰਨ ਝੇਂਪ ਮਹਿਸੂਸ ਕਰਦਾ ਮਲੂਕਾ ਉਹਦਾ ਖਤ ਲਿਖਣ ਦਾ ਵਾਅਦਾ ਕਰਦਾ। ਉਸ ਦੇ ਇਸ ਵਾਅਦੇ ਸਦਕਾ ਹੀ ਪ੍ਰੇਮ ਸਿੰਘ ਖੁਸ਼ ਹੋ ਜਾਂਦਾ।

ਪ੍ਰੇਮ ਦੀਆਂ ਭਾਵਨਾਵਾਂ ਨੂੰ ਬੇਢੰਗੇ ਅਤੇ ਉਪਭਾਵਕ ਵਾਕਾਂ ਵਿਚ ਲਿਖਣ ਦੀ ਮਲੂਕੇ ਦੀ ਕੱਚਘਰੜ ਕੋਸ਼ਿਸ਼ ਦੀ ਪ੍ਰੇਮ ਸਿੰਘ ਨੇ ਬਹੁਤ ਸਲਾਹੁਤਾ ਕੀਤੀ। ਪ੍ਰੇਮ ਦਾ ਕਹਿਣਾ ਸੀ ਕਿ ਮਲੂਕੇ ਦੇ ਖਤ ਨੇ ਉਸ ਨੂੰ ਆਪਣੀ ਵਹੁਟੀ ਦੇ ਨੇੜੇ ਲੈ ਆਂਦਾ ਸੀ। ਅਤੇ ਉਹ ਦੋ ਤੋਂ ਇਕ ਹੋ ਗਏ ਸਨ। ਅਸਲ ਗੱਲ ਇਹ ਸੀ ਕਿ ਪ੍ਰੇਮ ਇਕ ਕਵੀ ਸੀ ਜਿਸ ਨੂੰ ਇਕ ਅੱਖਰ ਵੀ ਨਹੀਂ ਸੀ ਲਿਖਣਾ ਆਉਂਦਾ ਅਤੇ ਮਲੂਕਾ ਇਕ ਨਿਤਾਪ੍ਰਤੀ ਖਤ ਲਿਖਣ ਵਾਲਾ ਸੀ ਜਿਸ ਨੂੰ ਪ੍ਰੇਮ ਦੇ ਜ਼ੋਰ ਪਾਉਣ ਕਾਰਨ ਕਵੀ ਬਣਨਾ ਪਿਆ ਸੀ।

**6**

ਸਿਆਣੀ ਉਮਰ ਵਾਲੇ ਬੰਦੇ ਜਿਹੜੇ 1907–8 ਦੁਆਲੇ ਆਏ ਸਨ ਸ਼ਾਮ ਨੂੰ ਬੈਠ ਕੇ ਬ੍ਰਿਟਿਸ਼ ਕੋਲੰਬੀਆ ਅਤੇ ਕੈਲੇਫੋਰਨੀਆਂ ਵਿਚ ਬਿਤਾਏ ਆਪਣੇ ਪੁਰਾਣੇ ਦਿਨਾਂ ਦੀਆਂ ਗੱਲਾਂ ਬੜੇ ਸ਼ੌਕ ਨਾਲ ਦਸਦੇ। ਉਹਨਾਂ ਵਿਚੋਂ ਕਈ ਪ੍ਰਾਚੀਨ ਬਾਤਾਂ ਸੁਨਾਣ ਵਾਲਿਆਂ ਵਾਂਗ ਕਹਾਣੀ ਦੱਸਣ ਦੇ ਉਸਤਾਦ ਸਨ। ਅਜੀਬੋਗਰੀਬ, ਦਿਲਚਸਪ ਤੇ ਬਹੁਤ ਵਾਰੀ ਸਖਤ ਸੰਘਰਸ਼ ਅਤੇ ਗਲਤ ਫਹਿਮੀਆਂ ਭਰਪੂਰ ਤਜਰਬਿਆਂ ਬਾਰੇ ਗੱਲਾਂ ਦਸਦੇ ਉਹ ਉਹਨਾਂ ਵਿਚ ਏਨਾਂ ਗੁਆਚ ਜਾਂਦੇ ਜਿਵੇਂ ਉਹ ਇਹ ਸਭ ਕੁਝ ਦੁਹਰੀ ਵਾਰ ਜੀ ਰਹੇ ਹੋਣ।

ਉਹ ਕੈਨੇਡੀਅਨ ਲੋਕਾਂ ਖਾਸ ਕਰਕੇ ਕਈ ਔਰਤਾਂ ਦੀ ਫਿਰਾਕ ਦਿਲੀ ਦਾ ਜ਼ਿਕਰ ਕਰਦੇ ਜਿਹਨਾਂ ਉਹਨਾਂ ਨੂੰ ਠੰਡ ਤੋਂ ਬਚਣ ਲਈ ਗਰਮ ਕੱਪੜੇ ਦਿਤੇ ਸਨ ਜਾਂ ਉਨ੍ਹਾਂ ਲੋਕਾਂ ਦਾ ਜ਼ਿਕਰ ਕਰਦੇ ਜਿਨ੍ਹਾਂ ਨੇ ਉਹਨਾਂ ਵਲ ਅਲਗਰਜੀ ਅਤੇ ਵੈਰਭਾਵ ਦਾ ਵਿਖਾਵਾ ਕੀਤਾ ਸੀ। ਉਹ ਯਾਦ ਕਰਦੇ ਕਿ ਕਿੱਦਾਂ ਕੈਨੇਡੀਅਨ ਲੋਕ ਉਹਨਾਂ ਦੀ ਵੱਖਰੀ ਦਿੱਖ ਅਤੇ ਪਹਿਰਾਵੇ ਨੂੰ ਹੈਰਾਨੀ ਨਾਲ ਦੇਖਦੇ ਸਨ। ਉਹ ਦਸਦੇ ਕਿ ਛੋਟੇ ਛੋਟੇ ਨਿਆਣੇ ਉਹਨਾਂ ਦੇ ਕੱਪੜੇ, ਜੁੱਤੀਆਂ, ਬਾਜੇ ਢੋਲਕੀਆਂ ਤੇ ਖਾਸ ਕਰਕੇ ਹੁੱਕੇ (ਜਿਹੜੇ ਕਈ ਗੈਰ-ਸਿੱਖ ਦੇਸੋਂ ਲੈ ਕੇ ਆਏ ਸਨ) ਨੂੰ ਦੇਖ ਕੇ ਕਿਦਾਂ ਹੈਰਾਨ ਹੁੰਦੇ ਸਨ। ਜਦੋਂ ਕੋਈ ਪੱਗ ਵਾਲਾ ਹੁੱਕਾ ਪੀਂਦਾ ਤਾਂ ਹੁੱਕੇ ਦੀ ਗੁੜ ਗੁੜ ਸੁਣ ਨਿਆਣੇ ਹੁੱਕੇ ਨੂੰ: ‘ਗੱਲਾਂ ਕਰਨ ਵਾਲੀ ਭਾਰਤੀ ਮਸ਼ੀਨ ਸੱਦਦੇ’। “ਘੱਟੋ ਘੱਟ ਭਾਰਤ ਦੀ ਬਣੀ ਇਕ ਮਸ਼ੀਨ ਦਾ ਤਾਂ ਨਿਆਣਿਆਂ ਉੱਪਰ ਰੋਅਬ ਸੀ”, ਨੱਥਾ ਸਿੰਘ ਹੱਸ ਕੇ ਕਹਿੰਦਾ।

ਉਹ ਅੰਗਰੇਜ਼ੀ ਨਾ ਆਉਂਦਿਆਂ ਵੀ ਗੱਲਬਾਤ ਕਰਨ ਦੇ ਢੰਗ, ਕੰਮ ਲੱਭਣ ਲਈ ਆਉਂਦੀਆਂ ਮੁਸ਼ਕਲਾਂ ਅਤੇ ਨਸਲਵਾਦੀ ਗੋਰਿਆਂ ਵਲੋਂ ਕੱਢੀਆਂ ਗਾਲ੍ਹਾਂ ਅਤੇ ਖਾਹਮਖਾਹ ਸਹੇੜੀਆਂ ਲੜਾਈਆਂ ਬਾਰੇ ਗੱਲਾਂ ਕਰਦੇ। ਉਹ ਦਮਗਜੇ ਮਾਰਦੇ ਕਿ ਭਾਵੇਂ ਇਨ੍ਹਾਂ ਲੜਾਈਆਂ ਵਿਚ ਸਦਾ ਉਹਨਾਂ ਦੀ ਜਿੱਤ ਨਹੀਂ ਸੀ ਹੁੰਦੀ ਪਰ ਉਹ ਅਗਲੇ ਦੀ ਇੰਨੀ ਕਸਰ ਜ਼ਰੂਰ ਕੱਢ ਦਿੰਦੇ ਸੀ ਕਿ ਉਹ ਮੁੜਕੇ ਲੜਨ ਦਾ ਹੀਆ ਨਾ ਕਰੇ।

ਕਾਮਾਗਾਟਾ ਮਾਰੂ ਬਾਰੇ ਗੱਲਾਂ ਕਰਦਿਆਂ ਉਹਨਾਂ ਦੀਆਂ ਗੱਲਾਂ ਵਿਚ ਦੱਬੇ ਹੋਏ ਗੁੱਸੇ ਅਤੇ ਇਕ ਹਾਰ ਦੀ ਭਾਵਨਾ ਸਾਫ ਦਿਸਦੀ। ਉਹਨਾਂ ਵਿਚੋਂ ਬਹੁਤਿਆਂ ਨੇ 376 ਪੰਜਾਬੀ ਸਿੱਖ ਮੁਸਾਫਰਾਂ ਨਾਲ ਭਰੇ ਇਸ ਜਪਾਨੀ ਜਹਾਜ਼ ਨੂੰ ਦੋ ਮਹੀਨੇ ਤੱਕ ‘ਬੁਰਾਰਡ ਇੰਨ ਲੈੱਟ’ ਵਿਚ ਖੜੇ ਦੇਖਿਆ ਸੀ। ਦੋ ਮਹੀਨਿਆਂ ਬਾਅਦ ਇਸ ਜਹਾਜ਼ ਨੂੰ ਆਪਣੇ ਅਣਚਾਹੇ ਮੁਸਾਫਰਾਂ ਸਮੇਤ ਇੰਡੀਆ ਨੂੰ ਮੁੜਨਾ ਪਿਆ ਸੀ।

“ਜੋ ਕੁਝ ਸਾਡੇ ਬੱਸ ਸੀ ਅਸੀਂ ਉਹ ਕੀਤਾ। ਅਸੀਂ ਰੋਸ ਵਿਚ ਮੀਟਿੰਗਾਂ ਕੀਤੀਆਂ, ਪੈਸੇ ਇਕੱਠੇ ਕੀਤੇ, ਅਦਾਲਤਾਂ ਵਿਚ ਲੜੇ, ਕੈਨੇਡਾ ਦੇ ਲੋਕਾਂ ਅਤੇ ਸਰਕਾਰ ਅੱਗੇ ਅਪੀਲਾਂ ਕੀਤੀਆਂ। ਇਥੋਂ ਤਕ ਕਿ ਹਿੰਦੁਸਤਾਨ ਅਤੇ ਇੰਗਲੈਂਡ ਦੇ ਵਾਇਸਰਾਏ ਮੂਹਰੇ ਬੇਨਤੀ ਕੀਤੀ। ਪਰ ਸਭ ਕੁਝ ਵਿਅਰਥ ਗਿਆ। ਕਿਸੇ ਦਾ ਕੋਈ ਫਾਇਦਾ ਨਾ ਹੋਇਆ। ਯੂਰਪ ਵਿਚੋਂ ਹਰ ਤਰ੍ਹਾਂ ਦੇ ਇੰਮੀਗਰੈਂਟਾਂ ਨੂੰ ਕੈਨੇਡਾ ਆਉਣ ਦੀ ਇਜਾਜ਼ਤ ਸੀ ਪਰ ਰਾਜੇ ਦੀ ਆਪਣੀ ਪਰਜਾ ਵਿਚੋਂ ਸ਼ਾਨਦਾਰ ਸੁਨੱਖੇ ਅਤੇ ਬਹਾਦਰ ਲੋਕਾਂ ਨੂੰ ਇਸ ਧਰਤੀ ਤੇ ਪੈਰ ਰੱਖਣ ਦੀ ਵੀ ਇਜਾਜ਼ਤ ਨਹੀਂ ਸੀ”, ਨੱਥਾ ਸਿੰਘ ਉਦਾਸ ਸੁਰ ਵਿਚ ਬੋਲਦਾ।

ਬੰਤਾ ਸਿੰਘ ਇਕੱਲੇ ਇਕੱਲੇ ਸ਼ਬਦ ਤੇ ਜ਼ੋਰ ਦਿੰਦਾ ਕਹਿੰਦਾ, “ਜਦੋਂ ਤੇਈ ਜੁਲਾਈ 1914 ਨੂੰ ਪੂਰੇ ਦੋ ਮਹੀਨੇ ਸਮੁੰਦਰ ਵਿਚ ਖੜਾ ਰਹਿ ਕਾਮਾਗਾਟਾ ਮਾਰੂ ਵਾਪਿਸ ਜਾਣ ਲਈ ਤੁਰਿਆ ਬੱਸ ਉਹਦੇ ਨਾਲ ਹੀ ਅੰਗਰੇਜ਼ ਪ੍ਰਤੀ ਸਾਡੀ ਵਫਾਦਾਰੀ ਵੀ ਸਮੁੰਦਰ ਵਿਚ ਰੁੜ੍ਹ ਗਈ।”

ਗਿਆਨ ਚੰਦ ਨੇ ਦਸਿਆ, “ਉਹ ਸਾਡੇ ਵਿਚੋਂ ਉਹਨਾਂ ਲੋਕਾਂ ਨੂੰ ਵੀ ਕੱਢਣਾ ਚਾਹੁੰਦੇ ਸਨ, ਜਿਹੜੇ ਕਈ ਸਾਲਾਂ ਤੋਂ ਬੀ. ਸੀ. ਵਿਚ ਰਹਿ ਰਹੇ ਸਨ। 1908 ਵਿਚ ਉਹਨਾਂ ਨੇ ਸਾਨੂੰ ਮੱਛਰ ਤੇ ਮਲੇਰੀਏ ਮਾਰੇ ਇਲਾਕੇ ਬ੍ਰਿਟਿਸ਼ ਹਾਂਡੂਰਸ ਵਿਚ ਘੱਲਣ ਦੀ ਕੋਸ਼ਿਸ਼ ਕੀਤੀ। ਉਹਨਾਂ ਨੇ ਸਿੱਖਾਂ ਦੇ ਡੈਪੂਟੇਸ਼ਨ, ਜਿਹੜਾ ਪਹਿਲਾਂ ਹਾਂਡੂਰਸ ਵਿਚ ਹਾਲਤ ਦੇਖਣ ਗਿਆ ਸੀ, ਨੂੰ ਰਿਸ਼ਵਤ ਦੇ ਕੇ ਮਨਾਉਣ ਦੀ ਕੋਸ਼ਿਸ਼ ਕੀਤੀ। ਪਰ ਡੈਪੂਟੇਸ਼ਨ ਨੇ ਉਹਨਾਂ ਦੀ ਗੱਲ ਮੰਨਣ ਤੋਂ ਇਨਕਾਰ ਕਰ ਦਿੱਤਾ। ਸਗੋਂ ਉਹਨਾਂ ਨੇ ਇਥੇ ਆ ਕੇ ਰੀਪੋਰਟ ਦਿੱਤੀ ਕਿ ਹਾਂਡੂਰਸ ਰਹਿਣ ਵਾਲਾ ਇਲਾਕਾ ਨਹੀਂ। ਸਾਨੂੰ ਉਥੇ ਜਾਣ ਲਈ ਮੰਨਣਾ ਨਹੀਂ ਚਾਹੀਦਾ।”

ਨੱਥਾ ਸਿੰਘ ਨੇ ਅੱਗੇ ਦੱਸਿਆ, “ਕਾਮਾਗਾਟਾ ਮਾਰੂ ਦੀ ਕਹਾਣੀ ਇਥੇ ਹੀ ਖਤਮ ਨਹੀਂ ਹੋਈ। ਇਸ ਪਿਛੋਂ ਬੀ. ਸੀ. ਅਤੇ ਪੰਜਾਬ ਵਿਚ ਕਤਲਾਂ ਦਾ ਇਕ ਲੰਬਾ ਸਿਲਸਲਾ ਜਾਰੀ ਰਿਹਾ। ਮੁੜਕੇ ਗਏ ਇਹਨਾਂ ਮੁਸਾਫਰਾਂ ਵਿਚੋਂ ਕਈ ਹਿੰਦੁਸਤਾਨ ਦੀ ਆਜ਼ਾਦੀ ਦੇ ਸਰਗਰਮ ਘੁਲਾਟੀਏ ਬਣੇ।”

“ਸਾਨੂੰ ਉਹਨਾਂ ਲੋਕਾਂ ਨੂੰ ਭੁੱਲਣਾ ਨਹੀਂ ਚਾਹੀਦਾ, ਜੋ ਸਾਡੇ ਹੱਕਾਂ ਲਈ ਲੜੇ ਅਤੇ ਖੜ੍ਹੇ ਹੋਏ”, ਗੰਡਾ ਸਿੰਘ ਨੇ ਚਿਤਾਵਨੀ ਦੇ ਤੌਰ ਤੇ ਕਿਹਾ। ਲੋਕਾਂ ਨਾਲ ਭਰੇ ਡੁਮੀਨੀਅਨ ਹਾਲ ਵਿਚ ਇਕ ਸੋਸ਼ਲਿਸਟ ਨੇਤਾ ਫਿਟਜ਼ਰਾਲਡ ਨੇ ਆਪਣੀ ਜੋਸ਼ੀਲੀ ਅਵਾਜ਼ ਵਿਚ ਉਪਦੇਸ਼ ਦਿੰਦਿਆਂ ਕਿਹਾ ਸੀ: “ਉੱਠੋ ਆਪਣੇ ਆਪ ਨੂੰ ਹਥਿਆਰਾਂ ਨਾਲ ਲੈਸ ਕਰੋ ਅਤੇ ਆਪਣੇ ਦੇਸ਼ ਦੀ ਆਜ਼ਾਦੀ ਲਈ ਲੜੋ। ਆਪਣੇ ਦੇਸ਼ਵਾਸੀਆਂ ਨੂੰ ਵਾਪਿਸ ਮੁੜਨ ਲਈ ਪ੍ਰੇਰੋ। ਅਤੇ ਅੰਗਰੇਜ਼ਾਂ ਨੂੰ ਭਾਰਤ ਵਿਚੋਂ ਕੱਢ ਦੇਵੋ।”

ਇਸ ਤਰ੍ਹਾਂ ਕਾਮਾਗਾਟਾ ਮਾਰੂ ਬਾਰੇ ਉਹ ਦੁੱਖ ਅਤੇ ਗਮ ਨਾਲ ਗੱਲਾਂ ਕਰਦੇ। ਪਰ ‘ਗਦਰ’ ਬਾਰੇ ਗੱਲ ਕਰਨ ਲੱਗਿਆਂ ਉਹਨਾਂ ਦੀਆਂ ਅੱਖਾਂ ਵਿਚ ਇਕ ਵੱਖਰੀ ਹੀ ਚਮਕ ਹੁੰਦੀ।

ਬੰਤਾ ਸਿੰਘ ਦਸਦਾ ਕਿ ਸੰਨ 1913 ਵਿਚ ਕੈਨੇਡਾ ਅਤੇ ਅਮਰੀਕਾ ਵਿਚ ਰਹਿਣ ਵਾਲੇ ਭਾਰਤੀ ਸਟਾਕਟਨ ਵਿਚ ਇਕੱਠੇ ਹੋਏ ਅਤੇ ਇਕ ਜਥੇਬੰਦੀ ਦੀ ਨੀਂਹ ਰੱਖੀ। ਇਸ ਜਥੇਬੰਦੀ ਦਾ ਨਾਂ 'ਹਿੰਦੁਸਤਾਨ ਵਰਕਰਜ਼ ਆਫ ਦੀ ਪੈਸੇਫਿਕ ਕੋਸਟ' ਰੱਖਿਆ ਜਿਹੜੀ ਬਾਅਦ ਵਿਚ ਆਪਣੇ ਅਖਬਾਰ 'ਗਦਰ' ਕਾਰਨ ਗਦਰ ਪਾਰਟੀ ਦੇ ਨਾਂ ਨਾਲ ਮਸ਼ਹੂਰੀ ਹੋਈ।

ਲਾਲਾ ਹਰਦਿਆਲ ਦੀ ਗੱਲ ਕਰਦਿਆਂ ਗੰਡਾ ਸਿੰਘ ਦਾ ਚਿਹਰਾ ਖੁਸ਼ੀ ਨਾਲ ਚਮਕਣ ਲੱਗ ਪੈਂਦਾ, "ਮਲੂਕਿਆ ਗਦਰ ਅਖਬਾਰ ਦੇ ਸੰਪਾਦਕ ਲਾਲਾ ਹਰਦਿਆਲ ਦਾ ਭਾਸ਼ਣ ਸੁਣ ਹਰ ਆਦਮੀ ਦੇ ਲੂੰ ਕੰਡੇ ਖੜੇ ਹੋ ਜਾਂਦੇ ਸਨ। ਉਹ ਕਿਹਾ ਕਰਦੇ ਸੀ, 'ਪਟੀਸ਼ਨਾਂ ਲੈ ਕੇ ਭੱਜੇ ਫਿਰਦੇ ਚਪੜਾਸੀਆਂ ਵਰਗੇ ਅਤੇ ਲੰਡਨ ਦੀ ਧੁੰਦ ਵਿਚ ਅੰਨ੍ਹੀਆਂ ਚਾਮਚੜਿਕਾਂ ਵਾਂਗ ਠੋਕਰਾਂ ਖਾਂਦੇ ਅਤੇ ਆਜ਼ਾਦੀ ਦੀ ਭਿੱਖਿਆ ਮੰਗਦੇ ਫਿਰਦੇ ਲੀਡਰਾਂ ਤੋਂ ਖਹਿੜਾ ਛੁਡਾਓ। ਚਾਪਲੂਸ ਸਰਕਾਰੀ ਅਫਸਰਾਂ ਜੋ ਕੁਝ ਸਿੱਕਿਆਂ ਬਦਲੇ ਸਾਡੇ ਹੱਕ ਅੰਗਰੇਜ਼ਾਂ ਕੋਲ ਵੇਚ ਦਿੰਦੇ ਹਨ, ਤੋਂ ਖਹਿੜਾ ਛੁਡਾਓ। ਠਾਠਬਾਠ ਅਤੇ ਸ਼ਾਨੋ ਸ਼ੌਕਤ ਨਾਲ ਰਹਿ ਰਹੇ ਰਾਜਿਆਂ ਮਹਾਰਾਜਿਆਂ ਉਤੇ ਲਾਹਣਤ ਪਾਓ ਜੋ ਅੰਗਰੇਜ਼ ਮਾਲਕਾਂ ਮੂਹਰੇ ਇਸ ਤਰ੍ਹਾਂ ਨੱਚਦੇ ਹਨ ਜਿਵੇਂ ਮੰਦਰ ਵਿਚ ਕੋਈ ਲੱਚਰ ਦੇਵਦਾਸੀ। ਗੁਲਾਮਾਂ ਵਰਗੀ ਸੋਚ ਤੋਂ ਪਿੱਛਾ ਛੁਡਾਓ ਅਤੇ ਆਪਣੇ ਮੰਗਤਿਆਂ ਵਾਲੇ ਠੂਠੇ ਭੰਨ ਸੁਟੋ। ਡਰੋ ਨਾ ਅਤੇ ਆਪਣੀ ਕਮਜ਼ੋਰੀ ਉਤੇ ਕਾਬੂ ਪਾਓ। ਜੰਗ ਵਿਚ ਜਿੱਤ ਸੂਰਮਿਆਂ ਅਤੇ ਬਹਾਦਰਾਂ ਦੀ ਹੁੰਦੀ ਹੈ। ਅੰਗਰੇਜ਼ ਦੀਆਂ ਸੰਗੀਨਾਂ ਦੇ ਡਰ ਕਾਰਨ ਛਾਈ ਮੁਰਦਾ ਘਾਟ ਵਰਗੀ ਸ਼ਾਂਤੀ ਨਾਲੋਂ ਅਸ਼ਾਂਤੀ ਚੰਗੀ ਹੈ ਜੋ ਗੁਰੂ ਗੋਬਿੰਦ ਸਿੰਘ ਅਤੇ ਸ਼ਿਵਾਜੀ ਵਰਗੇ ਸੂਰਮੇ ਪੈਦਾ ਕਰਦੀ ਹੈ।"

"ਸਿਰਫ ਤੁਸੀਂ ਅੱਟਣਾਂ ਭਰੇ ਤੇ ਵੱਡੇ ਜਿਗਰੇ ਵਾਲੇ ਮਜ਼ਦੂਰ ਲੋਕ ਤੇ ਧਰਤੀ ਮਾਂ ਦੇ ਪੁੱਤਰ - ਕਿਸਾਨ - ਹੀ ਭਾਰਤ ਮਾਂ ਦੇ ਬੱਝੀਆਂ ਜੰਜ਼ੀਰਾਂ ਤੋੜ ਸਕਦੇ ਹੋ। ਇਸ ਲਈ ਆਪਣੇ ਅੰਦਰ ਖੌਲ੍ਹਦੇ ਖ਼ੂਨ ਅਤੇ ਹੱਥਾਂ ਵਿਚ ਬੰਦੂਕਾਂ ਫੜੀ ਉਠੋ। ਮਜ਼੍ਹਬਾਂ ਦੀਆਂ ਦੀਵਾਰਾਂ ਨੂੰ ਤੋੜ ਦਿਉ। ਜਾਤਪਾਤ ਦੇ ਵਿਤਕਰਿਆਂ ਨੂੰ ਖਤਮ ਕਰੋ। ਜੇ ਤੁਸੀਂ ਇਕੱਠੇ ਹੋ ਕੇ ਹਥਿਆਰ ਚੁੱਕੋ ਤਾਂ ਦੁਨੀਆਂ ਦੀ ਕੋਈ ਵੀ ਤਾਕਤ ਤੁਹਾਨੂੰ ਗੁਲਾਮ ਨਹੀਂ ਰੱਖ ਸਕਦੀ।"

ਜੋਸ਼ ਅਤੇ ਥੋੜ੍ਹੀ ਉਦਾਸੀ ਭਰੇ ਮਨਾਂ ਨਾਲ ਉਹ ਗਦਰੀਆਂ ਦੀਆਂ ਗੱਲਾਂ ਕਰਦੇ। ਉਹ ਫਾਰਮਰ ਜੁਆਲਾ ਸਿੰਘ, ਸੋਹਣ ਸਿੰਘ ਭਕਨਾ, ਨੌਜਵਾਨ ਕਰਤਾਰ ਸਿੰਘ ਸਰਾਭਾ, ਭਗਵਾਨ ਸਿੰਘ, ਬਰਕਤੁੱਲਾ, ਸੰਤੋਖ ਸਿੰਘ ਅਤੇ ਉਹਨਾਂ ਦੇ ਸਾਥੀਆਂ ਦੀਆਂ ਗੱਲਾਂ ਕਰਦੇ।

ਗਦਰ ਲਹਿਰ ਪਿੱਛੇ ਕੰਮ ਕਰਦੀ ਪ੍ਰੇਰਨਾ ਨੂੰ ਸਮਝਣਾ ਬਹੁਤ ਸੌਖਾ ਸੀ। ਇਸ ਪਿੱਛੇ ਕੰਮ ਕਰਦੀ ਵਿਚਾਰਧਾਰਾ ਬਹੁਤ ਸਧਾਰਣ ਸੀ। ਇਸ ਨਵੀਂ ਦੁਨੀਆਂ ਵਿਚ ਇਹ ਸਵੈਮਾਨ ਨਾਲ ਭਰੇ ਪੰਜਾਬੀ ਜਦੋਂ ਆਪਣੇ ਨਾਲ ਹੁੰਦੇ ਵਿਤਕਰੇ ਬਾਰੇ ਇਨਸਾਫ ਨਾ ਹਾਸਲ ਕਰ ਸਕਦੇ ਤਾਂ ਉਹ ਆਪਣੇ ਆਪ ਤੋਂ ਸਵਾਲ ਪੁਛਦੇ - 'ਉਹ ਲੋਕ ਜਿਨ੍ਹਾਂ ਨੂੰ ਆਪਣੇ ਮੁਲਕ ਵਿਚ ਕੋਈ ਅਧਿਕਾਰ ਪ੍ਰਾਪਤ ਨਹੀਂ ਉਹ ਕਿਸੇ ਬਾਹਰਲੇ ਮੁਲਕ ਵਿਚ ਕਿਸ ਤਰ੍ਹਾਂ ਦੇ ਅਧਿਕਾਰਾਂ ਦੀ ਆਸ ਰੱਖ ਸਕਦੇ ਹਨ?' ਫਿਰ ਇਸ ਸਵਾਲ ਦਾ ਆਪ ਹੀ ਜੁਆਬ ਦਿੰਦੇ ਕਿ 'ਜਿੰਨਾ ਚਿਰ ਹਿੰਦੁਸਤਾਨ ਗੁਲਾਮ ਰਹੇਗਾ ਉਨਾਂ ਚਿਰ ਉਹਨਾਂ ਨਾਲ ਬਾਹਰ ਇਸ ਹੀ ਤਰ੍ਹਾਂ ਦਾ ਕੁਲੀਆਂ ਵਰਗਾ ਵਰਤਾਅ ਹੁੰਦਾ ਰਹੇਗਾ'। ਇਸ ਲਈ ਹਿੰਦੁਸਤਾਨ ਦੀ ਆਜ਼ਾਦੀ ਉਹਨਾਂ ਲਈ ਮੁਢਲਾ ਮਸਲਾ ਸੀ। ਇਹ ਅਜਿਹਾ ਕੰਮ ਸੀ ਜਿਹਨੂੰ ਸਭ ਤੋਂ ਪਹਿਲਾਂ ਕਰਨ ਦੀ ਲੋੜ ਸੀ। ਪਰ ਆਜ਼ਾਦੀ ਹਾਸਲ ਕਿਵੇਂ ਕੀਤੀ ਜਾਵੇ? ਬਿਨਾਂ ਸ਼ੱਕ ਤਾਕਤ ਨਾਲ। ਬਹੁਤ ਚਿਰ ਪਹਿਲਾਂ ਜਦੋਂ ਅੰਗਰੇਜ਼ ਨੇ ਮਹਾਰਾਜਾ ਰਣਜੀਤ ਸਿੰਘ ਤੋਂ ਕੋਹਿਨੂਰ ਦਾ ਭਾਅ ਪੁੱਛਿਆ ਸੀ ਤਾਂ ਉਸ ਨੇ ਜਵਾਬ ਦਿਤਾ ਸੀ, "ਮੈਂ ਇਸ ਨੂੰ ਤਲਵਾਰ ਦੇ ਜ਼ੋਰ ਨਾਲ ਪ੍ਰਾਪਤ ਕੀਤਾ ਹੈ, ਜੇ ਤੁਹਾਨੂੰ ਚਾਹੀਦਾ ਹੈ ਤੁਹਾਨੂੰ ਵੀ ਇਸ ਤਰ੍ਹਾਂ ਹੀ ਕਰਨਾ ਪਵੇਗਾ।"

ਉਹਨਾਂ ਲੋਕਾਂ ਕੋਲੋ ਤਾਜ਼ਾ ਨਿੱਘ ਭਰਿਆ ਇਤਿਹਾਸ, ਜਿਸ ਨੂੰ ਬਣਾਉਣ ਵਿਚ ਉਹ ਖੁਦ ਵੀ ਸ਼ਾਮਲ ਸਨ, ਸੁਣਨਾ ਮਲੂਕੇ ਨੂੰ ਬਹੁਤ ਦਿਲਚਸਪ ਲਗਦਾ। ਉਹ ਸੋਚਦਾ ਕਿ ਇਹ ਇਤਿਹਾਸ ਸਕੂਲੀ ਕਿਤਾਬਾਂ ਵਿਚ ਬੰਦ ਇਤਿਹਾਸ, ਜਿਹੜਾ ਕੁਝ ਖੁਸ਼ਕ ਜਿਹੇ ਇਕੱਠੇ ਕੀਤੇ ਅੰਕੜਿਆਂ ਤੋਂ ਵਾਧੂ ਨਹੀਂ ਹੁੰਦਾ, ਨਾਲੋਂ ਕਿੰਨਾ ਵੱਖਰਾ ਹੈ।

ਉਹ ਮਲੂਕੇ ਨੂੰ ਕਹਿੰਦੇ, "ਮਲੂਕਿਆ ਤੂੰ ਅਗਾਂਹ ਪੜ੍ਹਾਈ ਕਰੀਂ। ਸਾਡੇ ਵਾਂਗ ਮਿੱਲਾਂ ਵਿਚ ਹੀ ਨਾ ਫਸਿਆ ਰਹੀਂ। ਏਥੇ ਜਿਹੜਾ ਬੂਰਾ ਤੁਹਾਡੀਆਂ ਪੱਗਾਂ ਤੇ ਡਿੱਗਦਾ ਆ ਉਹ ਬਹੁਤ ਛੇਤੀ ਤੁਹਾਡੇ ਸਿਰ ਅੰਦਰ ਦਿਮਾਗ ਵਿਚ ਵੀ ਭਰ ਜਾਂਦਾ ਹੈ।"

"ਤੂੰ ਪੜ੍ਹ ਕੇ ਲਿਖਣਾ ਸਿੱਖੀਂ ਤੇ ਫੇਰ ਸਾਡੀ ਕਹਾਣੀ ਲਿਖੀਂ।"

"ਜਿਸ ਤਰ੍ਹਾਂ ਦਾ ਤੂੰ ਏਥੇ ਆਪਣੀ ਅੱਖੀਂ ਦੇਖਿਆ ਹੈ ਬਿਲਕੁਲ ਉਸ ਤਰ੍ਹਾਂ ਦਾ ਲਿਖੀਂ। ਸਾਡੀ ਕਹਾਣੀ ਇਸ ਤਰ੍ਹਾਂ ਕਹੀਂ ਜਿਸ ਤਰ੍ਹਾਂ ਤੂੰ ਸਾਨੂੰ ਗੱਲਾਂ ਕਰਦੇ ਸੁਣਿਆ ਹੈ।"

ਕੋਈ ਹੋਰ ਕਹਿੰਦਾ, "ਲਿਖੀਂ, ਅਸੀਂ ਕੋਈ ਅਜਿਹਾ ਵਾਰ ਨਹੀਂ ਸਹਿਆ ਜਿਸ ਦਾ ਅਸੀਂ ਮੋੜਵਾਂ ਜਵਾਬ ਨਾ ਦਿੱਤਾ ਹੋਵੇ ਭਾਵੇਂ ਉਸ ਲਈ ਸਾਨੂੰ ਕਿੰਨੀ ਵੀ ਕੀਮਤ ਕਿਉਂ ਨਾ ਚੁਕਾਉਣੀ ਪਈ ਹੋਵੇ। ਲਿਖੀਂ ਕਿ ਅਸੀਂ ਹਿੰਦੁਸਤਾਨ ਦੀ ਆਜ਼ਾਦੀ ਲਈ ਗੱਲਾਂ-ਬਾਤਾਂ ਨਾਲ ਨਹੀਂ ਸਗੋਂ ਹੱਥਾਂ ਵਿਚ ਹਥਿਆਰ ਫੜਕੇ ਖੜ੍ਹੇ ਹੋਏ। ਅਸੀਂ ਉਸ ਸਮੇਂ ਆਜ਼ਾਦੀ ਲਈ ਲੜੇ ਜਦੋਂ ਸਾਰਾ ਹਿੰਦੁਸਤਾਨ ਗੁਲਾਮੀ ਦੀਆਂ ਜੰਜ਼ੀਰਾਂ ਨੂੰ ਛਾਤੀ ਨਾਲ ਲਾਈ ਬੈਠਾ ਸੀ ਅਤੇ ਉਸ ਦੇ ਨੇਤਾ ਛੋਟੇ ਛੋਟੇ ਸੁਧਾਰਾਂ ਲਈ ਭੀਖ ਮੰਗਦੇ ਸਨ। ਅਸੀਂ ਹਿੰਦੁਸਤਾਨ ਦੀ ਜਾਗਰਤੀ ਲਈ ਯਕੀਨ ਨਾਲ ਅਤੇ ਨਿਰਭੈ ਹੋ ਕੇ ਕੰਮ ਕੀਤਾ। ਹਨੇਰੇ ਵਿਚ ਵੀ ਸਾਨੂੰ ਰੋਸ਼ਨੀ ਦਾ ਯਕੀਨ ਸੀ।"

"ਮਲੂਕਿਆ ਇਹ ਸਭ ਲਿਖੀਂ ਅਤੇ ਆਪਣੇ ਖੋਲ੍ਹਦੇ ਖੂਨ ਨਾਲ ਲਿਖੀਂ। ਅਸੀਂ ਤਾਂ ਉਦੋਂ ਪਰ ਮਿਟ ਗਏ ਹੋਵਾਂਗੇ ਪਰ ਸਾਡੇ ਬੱਚੇ ਇਹ ਕਹਾਣੀ ਮਾਣ ਨਾਲ ਪੜ੍ਹਨਗੇ। ਸਾਰਾ ਭਾਰਤ ਵਰਸ਼ ਇਸ ਨੂੰ ਪੜ੍ਹੇਗਾ ਤੇ ਯਾਦ ਰਖੇਗਾ।"

ਜੋ ਕੁਝ ਮਲੂਕੇ ਨੇ ਹੌਲੀ ਹੌਲੀ ਸਿੱਖਿਆ ਉਸ ਨਾਲ ਉਹ ਧੁਰ ਅੰਦਰ ਤੱਕ ਪ੍ਰਭਾਵਿਤ ਹੋਇਆ ਸੀ। ਉਹ ਪੰਜਾਬ ਦੇ ਪਿੰਡਾਂ ਤੋਂ ਆਏ ਇਨ੍ਹਾਂ ਸਾਧਾਰਣ ਬੰਦਿਆਂ ਦੀ ਸਖਤ ਮੁਸ਼ਕਲਾਂ ਨਾਲ ਦੋ ਹੱਥ ਕਰਨ ਦੀ ਕਾਬਲੀਅਤ ਅਤੇ ਹੈਰਾਨੀ ਭਰੇ ਸਵੈ ਵਿਸ਼ਵਾਸ ਦੀ ਸਿਫਤ ਕਰਨੋਂ ਨਾ ਰਹਿ ਸਕਦਾ। ਇਸ ਤੋਂ ਵੀ ਵੱਧ ਉਹ ਉਹਨਾਂ ਦੀ ਸਿਆਸੀ ਸੂਝ ਬੂਝ ਤੇ ਹੈਰਾਨ ਹੁੰਦਾ। ਉਹਨਾਂ ਲਈ ਵਿਸ਼ਵਾਸ ਦਾ ਅਰਥ ਸੀ ਕਰਮ ਕਰਨਾ। ਟੀਚੇ ਤੇ ਪਹੁੰਚਣ ਲਈ ਉਨ੍ਹਾਂ ਵਿਚ ਗਿਆਨ ਤੇ ਤਜਰਬੇ ਦੀ ਜੋ ਥੋੜ੍ਹੀ ਬਹੁਤ ਕਮੀ ਸੀ ਉਸਨੂੰ ਉਹਨਾਂ ਦਾ ਜਿਗਰਾ ਅਤੇ ਦ੍ਰਿੜ ਇਰਾਦਾ ਪੂਰੀ ਕਰ ਦਿੰਦਾ ਸੀ।

"ਮਲੂਕਿਆ ਤੂੰ ਜ਼ਰੂਰ ਪੜ੍ਹਨਾ ਅਤੇ ਲਿਖਣਾ ਸਿੱਖੀਂ।"

"ਤੂੰ ਸਾਡੀ ਕਹਾਣੀ ਜ਼ਰੂਰ ਲਿਖੀਂ ਮਲੂਕਿਆ।"

"ਤੂੰ ਜ਼ਰੂਰ ਪੜ੍ਹੀਂ।"

ਕਈ ਵਾਰੀ ਹੌਲੀ ਹੌਲੀ ਬੋਲੀਆਂ ਇਹ ਆਵਾਜ਼ਾਂ ਰਾਤ ਦੀ ਚੁੱਪ ਚਾਂ ਵਿਚ ਅੱਧ ਸੁੱਤੇ ਮਲੂਕੇ ਨੂੰ ਸੁਣਾਈ ਦਿੰਦੀਆਂ। ਕਈ ਵਾਰ ਕੰਮ ਉਤੇ ਜਦੋਂ ਮਲੂਕਾ ਪਸੀਨੋ-ਪਸੀਨਾ ਹੋਇਆ ਹੁੰਦਾ ਤਾਂ ਮਿੱਲ ਦੇ ਸ਼ੋਰ ਵਿਚ ਇਹ ਅਵਾਜ਼ਾਂ ਉਸ ਨੂੰ ਕੰਮ ਸ਼ੁਰੂ ਕਰਨ ਲਈ ਵੱਜੀ ਘੰਟੀ ਵਾਂਗ ਸੁਣਾਈ ਦਿੰਦੀਆਂ। ਕਦੇ ਕਦੇ ਜਦੋਂ ਉਹ ਫਰੇਜ਼ਰ ਦਰਿਆ ਦੇ ਕੰਢੇ ਬੈਠਾ ਇਸ ਦੇ ਵਹਾਅ ਦਾ ਸੰਗੀਤ ਸੁਣ ਰਿਹਾ ਹੁੰਦਾ ਤਾਂ ਉਹ ਇਹਨਾਂ ਅਵਾਜ਼ਾਂ ਬਾਰੇ ਸੋਚਦਾ।

## 7

ਹਾਲੇ ਵੀ ਅੰਗਰੇਜ਼ੀ ਨਾ ਬੋਲ ਸਕਣ ਵਾਲੇ ਬਜ਼ੁਰਗ ਦਲੀਪ ਸਿੰਘ ਨੇ ਦੱਸਿਆ, "ਜਦੋਂ ਅਸੀਂ 'ਗਰੋਸਰੀ' ਖਰੀਦਣ ਜਾਣਾ ਤਾਂ ਜਿਹੜੀ ਚੀਜ਼ ਸਾਨੂੰ ਚਾਹੀਦੀ ਹੋਣੀ ਉਹ ਨਮੂਨੇ ਲਈ ਥੋੜ੍ਹੀ ਜਿਹੀ ਕੋਲ ਲੈ ਜਾਣੀ। ਪਰ ਦੁੱਧ ਬਾਰੇ ਇਸ ਤਰ੍ਹਾਂ ਕਰਨਾ ਅਸੰਭਵ ਸੀ। ਇਕ ਵਾਰ ਜਦੋਂ ਅਸੀਂ ਦੁੱਧ ਲੈਣ ਗਏ ਤਾਂ ਗੁਰਦਾਸ ਜਿਹੜਾ ਸਾਡੇ ਸਭ ਵਿਚੋਂ ਸਕੀਮੀ ਹੁੰਦਾ ਸੀ, ਦੁਕਾਨਦਾਰ ਦੀ ਘਰ ਵਾਲੀ ਦੇ ਸਾਹਮਣੇ ਗਾਂ ਦੀ ਫੋਟੋ ਬਨਾਉਣ ਲੱਗਾ। ਦੁਕਾਨਦਾਰ ਦੀ ਜੁਆਨ ਘਰ ਵਾਲੀ ਤਾਣ ਨਾਲ ਆਪਣੀ ਕਮਰ ਘੁਮਾਉਂਦੀ ਉਹਦੇ ਵਲ ਬੜੀ ਨੀਝ ਨਾਲ ਦੇਖੇ। ਜਦ ਗੁਰਦਾਸ ਫੋਟੋ ਬਣਾ ਹਟਿਆ ਤਾਂ ਦੁਕਾਨਦਾਰਨ ਨੂੰ ਇਹ ਪਤਾ ਨਾ ਲੱਗੇ ਕਿ ਅਸੀਂ ਦੁੱਧ ਲੈਣਾ ਕਿ ਮੱਖਣ। ਤਾਂ ਗੁਰਦਾਸ ਨੇ ਆਪਣੀ ਛਾਤੀ ਕੋਲ ਆਪਣੀ ਢਿੱਲੀ ਜਿਹੀ ਮੁੱਠੀ ਬੰਦ ਕਰਕੇ ਦੁੱਧ ਚੋਣ ਵਾਲੀ ਹਰਕਤ ਕੀਤੀ। ਦੁਕਾਨਦਾਰਨ ਨੇ ਖੁਸ਼ੀ ਖੁਸ਼ੀ ਮੁਸਕਰਾਉਂਦਿਆਂ ਸਾਨੂੰ ਬਰਫ ਵਿਚ ਲੱਗੀ ਦੁੱਧ ਦੀ ਬੋਤਲ ਕੱਢ ਕੇ ਦੇ ਦਿੱਤੀ।"

ਜੱਗੇ ਨੇ ਗੱਲ ਅੱਗੇ ਤੋਰੀ, "ਸਾਡੇ ਇਹ ਦੋਵੇਂ ਪੱਗਾਂ ਵਾਲੇ ਗੁਣੀ ਗਿਆਨੀ, ਜਿਹਨਾਂ ਦੀਆਂ ਦਾਹੜੀਆਂ ਲੰਮੀਆਂ ਤੇ ਅੰਗਰੇਜ਼ੀ ਛੋਟੀ ਸੀ, ਇਕ ਵਾਰੀ ਆਂਡੇ ਖ੍ਰੀਦਣ ਗਏ। ਇਹਨਾਂ ਨੂੰ ਨਹੀਂ ਸੀ ਪਤਾ ਬਈ ਕੁਕੜੀ ਦੇ ਫਲ ਨੂੰ ਅੰਗਰੇਜ਼ੀ ਵਿਚ ਕੀ ਕਹਿੰਦੇ ਹਨ। ਤਾਂ ਇਕ ਜਣਾ ਥੋੜ੍ਹਾ ਕੋਡਾ ਜਿਹਾ ਹੋ ਕੇ ਤੁਰਨ ਲੱਗਾ ਤੇ ਨਾਲੇ ਕੁੜ ਕੁੜ ਕਰਨ ਲੱਗਾ ਅਤੇ ਦੂਜਾ ਜਣਾ ਆਪਣੀ ਪੈਂਟ ਦੀ ਜੇਬ 'ਚੋਂ ਦੁੱਧ ਚਿੱਟੇ ਵੱਟੇ ਹੇਠਾਂ ਸੁੱਟਣ ਲੱਗਾ। ਉਹਨਾਂ ਦੀ ਇਸ ਗੱਲ ਤੇ ਔਰਤਾਂ ਇੰਨੀਆਂ ਖੁਸ਼ ਹੋਈਆਂ ਕਿ ਉਹਨੀ ਉਹਨਾਂ ਨੂੰ ਆਂਡੇ ਮੁਫਤ ਦੇ ਦਿੱਤੇ ਅਤੇ ਕਹਿੰਦੀਆਂ ਕਿ ਉਹਨੀ ਜ਼ਿੰਦਗੀ ਵਿਚ ਪਹਿਲਾਂ ਕਦੀ ਕਾਲੀਆਂ ਦਾਹੜੀਆਂ ਵਾਲੀਆਂ ਕੁਕੜੀਆਂ ਨਹੀਂ ਸੀ ਦੇਖੀਆਂ।"

ਪਰ ਕੰਮ ਲੱਭਣ ਦੇ ਮਾਮਲੇ ਵਿਚ ਉਹਨਾਂ ਨੂੰ ਕਾਫੀ ਸੰਜੀਦਾ ਕਿਸਮ ਦੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ। ਜਿਸ ਤਰ੍ਹਾਂ ਦਾ ਵੀ ਕੰਮ ਮਿਲਦਾ ਉਹ ਕਰਦੇ। ਕਈਆਂ ਨੇ ਸਵਾ ਡਾਲਰ ਦਿਹਾੜੀ ਤੇ ਜੰਗਲ ਸਾਫ ਕਰਨ ਦਾ, ਜਾਂ ਕੈਨੇਡੀਅਨ ਪੈਸੇਫਿਕ ਰੇਲਵੇ ਦੀ ਲਾਈਨ ਵਿਛਾਉਣ ਜਾਂ ਮਿੱਟੀ ਨਾਲ ਗੱਡੀਆਂ ਭਰਨ ਦਾ ਕੰਮ ਕੀਤਾ। ਪਰ ਉਹ ਅਜਿਹਾ ਕੰਮ ਚਾਹੁੰਦੇ ਸੀ ਜੋ ਪੱਕਾ ਹੋਵੇ ਅਤੇ ਕੰਮ ਦੇ ਨਾਲ ਕੰਮ ਦੇ ਲਾਗੇ ਬਣੇ ਰਿਹਾਇਸ਼ੀ ਮਕਾਨ ਵੀ ਹੋਣ। ਪਰ ਇਹਨਾਂ ਥਾਵਾਂ ਤੇ ਮਾਲਕ ਉਹਨਾਂ ਨੂੰ ਰੱਖਣ ਤੋਂ ਕਤਰਾਉਂਦੇ ਸਨ।

ਕਈ ਅੰਗਰੇਜ਼ ਜਿਹਨਾਂ ਨੇ ਹਿੰਦੁਸਤਾਨ ਦੀ ਫੌਜ ਵਿਚ ਅਫਸਰੀ ਕੀਤੀ ਸੀ, ਰੀਟਾਇਰ ਹੋ ਕੇ ਬ੍ਰਿਟਿਸ਼ ਕੋਲੰਬੀਆ ਤੇ ਖਾਸ ਕਰ ਵਿਕਟੋਰੀਆ ਅਤੇ ਵੈਨਕੂਵਰ ਆਈਲੈਂਡ ਵਿਚ ਆ ਵਸੇ ਸੀ। ਉਹਨਾਂ ਨੇ ਸਿੱਖਾਂ ਨੂੰ ਲੜਾਈ ਦੇ ਮੈਦਾਨਾਂ ਜਿਵੇਂ ਹਿੰਦੁਸਤਾਨ ਦੀ ਉੱਤਰ-ਪੱਛਮੀ ਸਰਹੱਦ (ਕਹਿਰਾਂ ਦੀ ਸਰਦੀ ਵਾਲੀ), ਬਰਮਾਂ ਦੇ ਹੁੰਮਸ ਭਰੇ ਅਤੇ ਸਿੱਲ੍ਹੇ ਜੰਗਲਾਂ ਵਿਚ, ਸੋਮਾਲੀਲੈਂਡ ਦੇ ਖੁਸ਼ਕ ਮੈਦਾਨਾਂ ਅਤੇ ਬਾਅਦ ਵਿਚ ਫਲੈਂਡਰਜ਼ ਅਤੇ ਫਰਾਂਸ ਵਿਚ ਵੀ ਬਹੁਤ ਨੇੜੇ ਹੋ ਕੇ ਦੇਖਿਆ ਸੀ। ਅਲੜਾਈ ਵਿਚ, ਮੋਰਚਿਆਂ ਵਿਚ ਮੌਤ ਦੇ ਡਰ ਜਾਂ ਆਹਮੋ ਸਾਹਮਣੀ ਮੁੱਠਭੇੜ ਵਿਚ ਲਿਸ਼ਕਦੀਆਂ ਸੰਗੀਨਾਂ ਦਾ ਸਾਹਮਣਾ ਕਰਦੇ ਫੌਜੀਆਂ ਵਿਚ ਇਕ ਖਾਸ ਕਿਸਮ ਦੀ ਦੋਸਤੀ ਪੈਦਾ ਹੋ ਜਾਂਦੀ ਹੈ ਅਤੇ ਇਹ ਦੋਸਤੀ ਪਰਖੀ ਹੋਈ ਬਹਾਦਰੀ ਤੇ ਵਫਾਦਾਰੀ ਤੋਂ ਜਨਮ ਲੈਂਦੀ ਹੈ। ਇਸ ਤਰ੍ਹਾਂ ਇਹ ਫੌਜੀ ਸਹਿਜੇ ਹੀ ਰੰਗ ਅਤੇ ਨਸਲਾਂ ਦੇ ਵਿਤਕਰੇ ਤੋਂ ਉੱਪਰ ਉੱਠ ਜਾਂਦੇ ਹਨ। ਇਸ ਲਈ ਜਿਸ ਥਾਂ ਕੋਈ ਰੀਟਾਇਰਡ ਅੰਗਰੇਜ਼ ਅਫਸਰ ਜਾਂ ਉਸ ਦੀ ਫੈਮਲੀ ਦਾ ਮੈਂਬਰ ਸੁਪਰਡੈਂਟ ਜਾਂ ਫੋਰਮੈਨ ਲੱਗਾ ਹੁੰਦਾ ਸੀ ਉੱਥੇ ਸਿੱਖਾਂ ਨੂੰ ਸੌਖਿਆਂ ਹੀ ਕੰਮ ਮਿਲ ਜਾਂਦਾ ਸੀ।

ਨੱਥਾ ਸਿੰਘ ਨੇ ਦੱਸਿਆ, "ਫਰੇਜ਼ਰ ਦਰਿਆ ਕੰਢੇ, ਨਿਓ ਵੈਸਟਮਿਨਸਟਰ ਸ਼ਹਿਰ ਤੋਂ ਅੱਗੇ ਇਕ ਵੱਡੀ ਲੱਕੜੀ ਦੀ ਮਿੱਲ ਹੁੰਦੀ ਸੀ। ਉਸ ਮਿੱਲ ਦੇ ਸੁਪਰਡੈਂਟ ਦਾ ਨਾਂ ਮਿਸਟਰ ਹਾਰਕੋਰਟ ਸੀ। ਉਹ ਪਿਸ਼ਾਵਰ ਵਿਚ ਜੰਮਿਆਂ ਸੀ ਜਿੱਥੇ ਉਹਦਾ ਪਿਉ ਇਕ ਸਿੱਖ ਰਜਮੈਂਟ ਦਾ ਕਪਤਾਨ ਸੀ। ਗੋਰੇ ਮਜ਼ਦੂਰਾਂ ਦੀ ਨਰਾਜ਼ਗੀ ਦੇ ਬਾਵਜੂਦ ਵੀ ਉਥੇ ਉਹਨੇ ਵੱਡੀ ਗਿਣਤੀ ਵਿਚ ਸਿੱਖਾਂ ਨੂੰ ਗਰੀਨ ਚੇਨ ਤੇ ਕੰਮ ਤੇ ਰੱਖਿਆ ਸੀ। ਆਮ ਤੌਰ ਤੇ ਜਿੰਨੇ ਵੀ ਬੰਦੇ ਚਾਹੀਦੇ ਸਨ ਉਹਨਾਂ ਨਾਲੋਂ ਘੱਟ ਉਹਨੇ ਚੇਨ ਤੇ ਰੱਖੇ। ਜਿਹੜੇ ਰੱਖੇ ਵੀ ਉਹ ਵੀ ਸਾਡੇ ਸਾਰਿਆਂ ਵਿਚੋਂ ਤਕੜੇ ਚੁਣ ਕੇ। ਸਾਰੀ ਦਿਹਾੜੀ ਉਹਨਾਂ ਸ਼ੁਦਾਈਆਂ ਵਾਂਗ ਕੰਮ ਕੀਤਾ। ਕਈ ਵਾਰੀ ਜਦੋਂ ਫੱਟੇ ਹੜ ਵਾਂਗ ਆਏ ਤਾਂ ਉਹਨਾਂ ਨੂੰ ਖਿੱਚਦਿਆਂ ਕਾਹਲੀ ਅਤੇ ਹਫੜਾ ਦਫੜੀ ਵਿਚ ਪੱਗਾਂ ਲਹਿ ਗਈਆਂ ਪਰ ਮਜਾਲ ਆ ਕਿ ਉਹਨਾਂ ਇਕ ਵੀ ਫੱਟਾ ਅਗਾਂਹ ਜਾਣ ਦਿਤਾ ਹੋਵੇ। ਉਹਨਾਂ ਦਾ ਹੱਠ ਤੇ ਤਾਣ ਦੇਖ ਕੇ ਗੋਰੇ ਬੜੇ ਹੈਰਾਨ ਹੋਏ। ਇਸ ਤੋਂ ਵੀ ਜ਼ਿਆਦਾ ਹੈਰਾਨ ਉਹ ਦੂਜੇ ਦਿਨ ਸਵੇਰ ਨੂੰ ਹੋਏ ਜਦੋਂ ਉਹਨਾਂ ਸਾਰੇ ਸਿੱਖਾਂ ਨੂੰ ਮੂੰਹਾਂ ਵਿਚ ਦਾਤਣਾਂ ਕਰਨ ਲਈ 'ਸੀਡਰ' ਦੀਆਂ ਤਾਜ਼ੀਆਂ ਟਾਹਣੀਆਂ ਲਈ ਫਿਰਦੇ ਦੇਖਿਆ। ਦੁਪਹਿਰੇ ਲੰਚ ਵੇਲੇ ਗੋਰਿਆਂ ਦੇ 'ਕੁੱਕ ਹਾਊਸ' ਵਿਚ ਇਹ ਗੱਲ ਆਮ ਸੁਣਾਈ ਦਿੰਦੀ ਸੀ: "ਚਾਰਲੀ ਤੂੰ ਦੇਖਿਆ ਸਵੇਰੇ ਉਹਨਾਂ ਦਾਹੜੀਆਂ ਵਾਲਿਆਂ ਨੇ ਬਰੇਕਫਾਸਟ (ਹਾਜਰੀ) ਵਜੋਂ ਕੀ ਖਾਧਾ ਸੀ"?

ਸਿੱਖਾਂ ਦੇ ਵਧੀਆ ਕਾਮੇ ਹੋਣ ਦੀ ਗੱਲ ਫਰੇਜ਼ਰ ਦਰਿਆ ਅਤੇ ਫਾਲਜ਼ ਕਰੀਕ ਕੰਢੇ ਹੋਰ ਮਿੱਲਾਂ ਵਿਚ ਛੇਤੀ ਹੀ ਧੁੰਮ ਗਈ। ਛੇਤੀ ਹੀ ਉਹਨਾਂ ਨੂੰ ਨੌਰਥ ਵੈਨਕੂਵਰ, ਪੋਰਟ ਮੂਡੀ ਅਤੇ ਉਸ ਤੋਂ ਵੀ ਅੱਗੇ ਬੁਰਾਰਡ ਇਨਲੈੱਟ ਤੱਕ ਅਤੇ ਵੈਨਕੂਵਰ ਆਈਲੈਂਡ ਵਿਚ ਨਨਾਇਮੋਂ, ਪੋਰਟ ਅਲਬਰਨੀ, ਡੰਕਨ ਅਤੇ ਵਿਕਟੋਰੀਆ ਵਰਗੇ ਸ਼ਹਿਰਾਂ ਵਿਚ ਲੱਗੀਆਂ ਮਿੱਲਾਂ ਵਿਚ ਕੰਮ ਮਿਲਣ ਲੱਗਾ। ਕਈ ਇੰਟੀਰੀਅਰ ਵਿਚ ਪ੍ਰਿੰਸ ਜਾਰਜ ਅਤੇ ਉੱਤਰ ਵਿਚ ਓਸ਼ੀਅਨ ਫਾਲਜ਼ ਅਤੇ ਪ੍ਰਿੰਸ ਰੂਪਰਟ ਤੱਕ ਕੰਮ ਲੱਭਣ ਗਏ।

"ਤੁਸੀਂ ਫੌਜੀ ਅੰਗਰੇਜ਼ ਦੀ ਸਿਫਤ ਕਰਨੋਂ ਨਹੀਂ ਟਲ ਸਕਦੇ। ਆਪਣੇ ਭਾੜੇ ਦੇ ਟੱਟੂਆਂ ਦੇ ਦਿਮਾਗ ਵਿਚ ਗੁਲਾਮੀ ਭਰਨ ਵਿਚ ਅੰਗਰੇਜ਼ ਇਕ ਦਮ ਕਾਮਯਾਬ ਰਹੇ ਹਨ", ਗੰਡਾ ਸਿੰਘ ਨੇ ਟੋਕਿਆ।

"ਤੇਰੇ ਖਿਆਲ ਵਿਚ ਜਿਹੜਾ ਬੰਦਾ ਦਿਹਾੜੀ ਤੇ ਕੰਮ ਕਰਦਾ ਉਹ ਭਾੜੇ ਦਾ ਟੱਟੂ ਨਹੀਂ?" ਨੱਥਾ ਸਿੰਘ ਨੇ ਪੁੱਛਿਆ।

"ਫੌਜ ਦਾ ਆਪਣਾ ਡਸਿਪਲਿਨ ਹੁੰਦਾ ਹੈ। ਫੌਜੀ ਸਿਆਸਤਦਾਨਾਂ ਵਾਂਗ ਐਵੀਂ ਜਭਲੀਆਂ ਨਹੀਂ ਮਾਰ ਸਕਦੇ। ਪਰ ਮੈਂ ਇਹਨੂੰ ਦਿਮਾਗੀ ਗੁਲਾਮੀ ਨਹੀਂ ਮੰਨਦਾ। ਇਹਦੇ ਨਾਲ ਫੌਜੀਆਂ ਵਿਚ ਵਫਾਦਾਰੀ ਆਉਂਦੀ ਹੈ ਤੇ ਵਫਾਦਾਰੀ ਦਾ ਪੱਕਾ ਪਤਾ ਜੰਗ ਦੇ ਮੈਦਾਨ ਵਿਚ ਹੀ ਲਗਦਾ ਹੈ। ਇਕੱਲੇ ਆਪਣੇ ਹੌਂਸਲੇ ਦੇ ਸਿਰ ਤੇ ਮੌਤ ਦਾ ਸਾਹਮਣਾ ਕਰ ਰਹੇ ਜਣਿਆਂ ਵਿਚਕਾਰ ਸੁਭਾਵਕ ਹੀ ਨਿਸ਼ਕਪਟ ਮੋਹ ਪੈਦਾ ਹੋ ਜਾਂਦਾ ਹੈ। ਸਾਰਿਆਂ ਦੇ ਖੂਨ ਦਾ ਰੰਗ ਤਾਂ ਲਾਲ ਹੀ ਹੁੰਦਾ ਹੈ।"

"ਜਿਸ ਤਰ੍ਹਾਂ ਜਗੀਰਦਾਰ ਆਪਣੇ ਕਰਿੰਦਿਆਂ ਦਾ ਧਿਆਨ ਰੱਖਦੇ ਹਨ ਉਸੇ ਤਰ੍ਹਾਂ ਅੰਗਰੇਜ਼ ਆਪਣੇ ਸਿਪਾਹੀਆਂ ਦਾ ਧਿਆਨ ਰੱਖਦੇ ਹਨ। ਮਾਲਕਾਂ ਦੇ ਆਪਣੇ ਗੁਲਾਮਾਂ ਨਾਲ ਸਿੱਧੇ ਹਿਤ ਬੱਝੇ ਹੁੰਦੇ ਹਨ", ਗੰਡਾ ਸਿੰਘ ਬੋਲਿਆ।

“ਬਈ ਗੰਡਿਆ ਤੂੰ ਹਮੇਸ਼ਾਂ ਮਜ਼ਦੂਰਾਂ ਦੀ ਏਕਤਾ ਦੀ ਗੱਲ ਕਰਦਾਂ” ਨੱਥਾ ਸਿੰਘ ਨੇ ਉਹਨੂੰ ਟੋਕਿਆ। “ਅਤੇ ਤੇਰਾ ਖਿਆਲ ਹੈ ਕਿ ਮਜ਼ਦੂਰ ਏਕਤਾ ਦੁਨੀਆਂ ਤੇ ਸਵਰਗ ਲਿਆਵੇਗੀ। ਪਰ ਉਹ ਏਕਤਾ ਹੈ ਕਿੱਥੇ? ਜਦੋਂ ਗੋਰੇ ਮਜ਼ਦੂਰ ਆਪਣੇ ਵਰਗੇ ਲੋਕਾਂ ਬਾਰੇ ਗੱਲ ਕਰਦੇ ਹਨ ਤਾਂ ਉਹਨਾਂ ਦੇ ਮੂੰਹਾਂ ’ਚੋਂ ਨਫਰਤ ਦੀ ਝੱਗ ਵਗਦੀ ਹੈ। ਉਹ ਆਪਾਂ ਨੂੰ ਯੂਨੀਅਨ ਦਾ ਮੈਂਬਰ ਵੀ ਨਹੀਂ ਬਣਾਉਂਦੇ। ਲੱਕੜ ਦੀਆਂ ਮਿੱਲਾਂ ਵਿਚ ਯੂਨੀਅਨ ਹੈ ਹੀ ਨਹੀਂ ਇਸੇ ਕਰਕੇ ਆਪਾਂ ਨੂੰ ਕੰਮ ਮਿਲ ਜਾਂਦਾ ਹੈ। ਜਿਹੜੇ ਅੰਗਰੇਜ਼ ਅਫਸਰ ਆਪਣੀ ਮਦਦ ਕਰਦੇ ਹਨ ਉਹ ਸੱਚੇ ਦਿਲੋਂ ਕਰਦੇ ਹਨ। ਤੇਰਾ ਸੁਫਨਾ ਸ਼ਾਇਦ ਕਿਸੇ ਦਿਨ ਪੂਰਾ ਹੋ ਜਾਵੇ ਪਰ ਹਾਲੇ ਆਸ ਨਹੀਂ।”

**8**

ਭਾਵੇਂ ਵੱਡੀ ਗਿਣਤੀ ਵਿਚ ਪੰਜਾਬੀਆਂ ਨੂੰ ਬੀ. ਸੀ. ਦੀ ਵੱਧ ਰਹੀ ਲੱਕੜ ਦੀ ਸਨਅਤ ਵਿਚ ਕੰਮ ਮਿਲ ਜਾਂਦਾ ਸੀ। ਪਰ ਇਸ ਦਾ ਇਹ ਮਤਲਬ ਨਹੀਂ ਸੀ ਕਿ ਉਹਨਾਂ ਦੀਆਂ ਮੁਸ਼ਕਲਾਂ ਦਾ ਹੱਲ ਹੋ ਗਿਆ ਹੋਵੇ। ਉਹਨਾਂ ਨੂੰ ਮਿਉਂਸਿਪਲ, ਸੂਬੇ ਜਾਂ ਦੇਸ਼ ਪੱਧਰ ਦੀਆਂ ਚੋਣਾਂ ਵਿਚ ਵੋਟ ਪਾਉਣ ਦਾ ਕੋਈ ਅਧਿਕਾਰ ਨਹੀਂ ਸੀ। ਗੋਰਿਆਂ ਵਿਚਕਾਰ ‘ਸ਼ਰੀਫਜ਼ਾਦਿਆਂ ਦੇ ਸਮਝੌਤੇ’ ਅਨੁਸਾਰ ਪੰਜਾਬੀਆਂ ਨੂੰ ਹੁਨਰੀ ਜਾਂ ਅਰਧ ਹੁਨਰੀ ਕੰਮਾਂ ਤੋਂ ਵਾਂਝਿਆਂ ਰੱਖਿਆ ਜਾਂਦਾ ਸੀ। ਉਹ ਮਹਿਸੂਸ ਕਰਦੇ ਕਿ ਇਹ ਸਭ ਬੇਇਜ਼ਤੀ ਉਹਨਾਂ ਨੂੰ ਇਸ ਕਰਕੇ ਸਹਿਣੀ ਪੈਂਦੀ ਹੈ ਕਿਉਂਕਿ ਉਹ ਇਕ ਉਸ ਮੁਲਕ ਵਿਚ ਜੰਮੇ ਸਨ ਜਿੱਥੇ ਮੁੱਠੀ ਭਰ ਗੋਰੇ ਰਾਜ ਕਰਦੇ ਸੀ; ਪਰ ਇਕ ਸਵੈਮਾਨੀ ਅਤੇ ਆਜ਼ਾਦ ਤਬੀਅਤ ਵਾਲੇ ਲੋਕਾਂ ਨੂੰ ਬਿਨਾਂ ਜੁਆਬ ਮੋੜਿਆਂ ਇਸ ਤਰ੍ਹਾਂ ਦੀ ਬੇਇਜ਼ਤੀ ਅਤੇ ਅਣਭੜਕਾਊ ਹਿੰਸਾ ਸਹਿਣੀ ਬੜੀ ਦੁਖਦਾਇਕ ਲਗਦੀ ਸੀ। ਉਹ ਕੈਨੇਡਾ ਵਿਚ ਮੰਗਤੇ ਬਣ ਕੇ ਨਹੀਂ ਸਨ ਆਏ, ਇਕ ਅਣਜਾਣੀ ਅਤੇ ਦੁਰੇਡੀ ਧਰਤੀ ਵਲ ਸਫਰ ਕਰਨ ਲਈ ਤੁਹਾਡੇ ਕੋਲ ਲੋੜੀਂਦੇ ਸਾਧਨ, ਦ੍ਰਿੜ ਇਰਾਦਾ ਅਤੇ ਉਤਸ਼ਾਹ ਚਾਹੀਦਾ ਹੈ। ਤੁਹਾਨੂੰ ਉਦਮੀ ਅਭਿਲਾਸ਼ੀ ਅਤੇ ਆਮ ਲੋਕਾਂ ਦੇ ਮੁਕਾਬਲੇ ਵੱਧ ਸਾਹਸੀ ਹੋਣਾ ਚਾਹੀਦਾ ਹੈ। ਇਹਨਾਂ ਸਭ ਸਿਫਤਾਂ, ਜਿਹੜੀਆਂ ਇਕ ਅਵਾਸੀ ਲਈ ਬਹੁਤ ਜ਼ਰੂਰੀ ਹਨ, ਦੇ ਨਾਲ ਸਖਤ ਕੰਮ ਕਰਨ ਅਤੇ ਸੰਜਮ ਨਾਲ ਰਹਿਣ ਦੀ ਯੋਗਤਾ ਨੇ ਉਹਨਾਂ ਵਿਰੁੱਧ ਇਕ ਰੋਸ ਅਤੇ ਸਾੜਾ ਪੈਦਾ ਕਰ ਦਿੱਤਾ ਸੀ।

ਕੰਮਾਂ ਤੇ ਨਿੱਕੀਆਂ ਗੱਲਾਂ ਤੋਂ ਲੜਾਈ ਹੋਣਾ, ਪਹਿਲਾਂ ਪਹਿਲ ਆਮ ਗੱਲ ਸੀ। ਸਨਿਚਰਵਾਰ ਸ਼ਾਮ ਨੂੰ ਜਦੋਂ ਪੰਜਾਬੀ ਕਾਮੇ ਮਨਪ੍ਰਚਾਵੇ ਲਈ ਸ਼ਹਿਰ ਵਲ ਆਉਂਦੇ ਤਾਂ ਬਹੁਤੀ ਵਾਰੀ ਗੋਰਿਆਂ ਦਾ ਗੁੱਸਾ ਹਿੰਸਾ ਦੇ ਰੂਪ ਵਿਚ ਸਾਹਮਣੇ ਆਉਂਦਾ। ਗੋਰਿਆਂ ਵਲੋਂ ਇਹ ਲੜਾਈਆਂ ਪਬਲਿਕ ਥਾਵਾਂ ਜਿਵੇਂ ਬੀਅਰ ਪਾਰਲਰਾਂ, ਵਿਚ ਵਾਪਰਦੀਆਂ। ਇਹਨਾਂ ਲੜਾਈਆਂ ਦੀ ਸ਼ੁਰੂਆਤ ਕਦੇ ਵੀ ਪੰਜਾਬੀਆਂ ਵਲੋਂ ਨਾ ਹੁੰਦੀ। ਕਿਸੇ ਕਿਸੇ ਮੌਕੇ ਇਹ ਲੜਾਈਆਂ ਡਰਾਮੇ ਦਾ ਰੂਪ ਵੀ ਧਾਰਨ ਕਰ ਜਾਂਦੀਆਂ।

ਜੱਗਾ ਦਸਦਾ, “ਓਸ਼ੀਅਨ ਫਾਲ ਵਿਚਲੀ ਪਲਪ ਅਤੇ ਪੇਪਰ ਮਿੱਲ ਵਿਚ ਅਸੀਂ ਕਾਫੀ ਪੰਜਾਬੀ ਕੰਮ ਕਰਦੇ ਸੀ। ਜਦੋਂ ਅਸੀਂ ਮਿੱਲ ਨੂੰ ਕੰਮ ਤੇ ਜਾਂਦੇ ਜਾਂਦੇ ਮਿੱਲ ਤੋਂ ਵਾਪਿਸ ਬੰਕ ਹਾਊਸ ਆਉਂਦੇ ਤਾਂ ਰਾਹ ਵਿਚ ਛੋਟੀਆਂ ਛੋਟੀਆਂ ਢਾਹਣੀਆਂ ਵਿਚ ਗੋਰੇ ਤਰ੍ਹਾਂ ਤਰ੍ਹਾਂ ਦੀ ਬੇਇਜ਼ਤੀ ਕਰਦੇ। ਪਰ ਕੰਮ ਖੁੱਸਣ ਦੇ ਡਰੋਂ ਅਸੀਂ ਉਹਨਾਂ ਨੂੰ ਕੋਈ ਜੁਆਬ ਨਾ ਦਿੰਦੇ। ਇਕ ਦਿਨ ਗੋਰਿਆਂ ਦੀ ਇਕ ਢਾਣੀ ਸੜਕ ਤੇ ਸਾਡਾ ਰਾਹ ਰੋਕ ਕੇ ਖੜੀ ਸੀ। ਲਗਦਾ ਸੀ ਕਿ ਉਹ ਸਾਡੇ ਨਾਲ ਲੜਨ ਲਈ ਤਿਆਰ ਖੜੇ ਸੀ।”

“ਉਹਨਾਂ ਵਿਚੋਂ ਇਕ ਸਾਰਿਆਂ ਨਾਲੋਂ ਤਕੜਾ ਲਗਦਾ ਬੰਦਾ ਸਾਡੀ ਵਲ ਵਧਿਆ ਅਤੇ ਬਾਕੀ ਦੇ ਤਮਾਸ਼ੇ ਦੀ ਉਡੀਕ ਵਿਚ ਖੜ੍ਹੇ ਰਹੇ।”

“ਮੁਨਸ਼ਾ ਸਿੰਘ ਜਿਹੜਾ ਫੌਜ ਵਿਚ ਭਲਵਾਨ ਹੁੰਦਾ ਸੀ, ਨੇ ਸਾਨੂੰ ਚਿਤਾਵਨੀ ਦਿੱਤੀ ਕਿ ਸਾਡੇ ਵਿਚੋਂ ਕੋਈ ਉਨਾਂ ਚਿਰ ਦਖਲ ਨਾ ਦੇਵੇ ਜਿੰਨਾ ਚਿਰ ਬਾਕੀ ਦੇ ਗੋਰੇ ਪਹਿਲ ਨਹੀਂ ਕਰਦੇ। ਉਹ ਕਹਿੰਦਾ ਇਹਨੂੰ ਮੈਂ ਆਪੇ ਹੀ ਸਮਝ ਲਊਂ।”

“ਗੋਰੇ ਦਾ ਨਾਂ ਗੌਰਡ ਸੀ। ਉਹ ਕਹਿੰਦਾ, ‘ਗੰਦੇ ਹਿੰਦੂਓ, ਤੁਸੀਂ ਸਾਰੇ ਮੁਲਕ ਵਿਚ ਗੰਦ ਖਲਾਰ ਰਹੇ ਹੋ’, ਇਸ ਦੇ ਨਾਲ ਹੀ ਉਹਨੇ ਮੁਨਸ਼ਾ ਸਿੰਘ ਦੇ ਮੂੰਹ ਤੇ ਮੁੱਕਾ ਮਾਰਿਆ।”

“ਉਹ ਕਹਿੰਦਾ ‘ਇਥੋਂ ਨਿਕਲ ਜਾਓ ਹਰਾਮੀਓ ਨਹੀਂ ਤਾਂ ਅਸੀਂ ਕੱਢਾਂਗੇ।’ ਉਹ ਪੂਰੇ ਗੁੱਸੇ ਵਿਚ ਬੋਲਿਆ ਅਤੇ ਨਾਲ ਹੀ ਉਹਨੇ ਇਕ ਹੋਰ ਮੁੱਕਾ ਮੁਨਸ਼ਾ ਸਿੰਘ ਦੇ ਜੜ ਦਿੱਤਾ।”

"ਮੁਨਸ਼ਾ ਸਿੰਘ ਨੇ ਜ਼ਖਮੀ ਚੀਤੇ ਵਾਂਗ ਆਪਣੇ ਪੱਠਿਆਂ ਨੂੰ ਖਿੱਚਿਆ ਅਤੇ ਬਚਾਅ ਲਈ ਆਪਣੀਆਂ ਬਾਹਾਂ ਮੂੰਹ ਅੱਗੇ ਕਰ ਲਈਆਂ। ਪਰ ਗੋਰਡੀ ਇਕ ਬਾਕਸਰ ਸੀ। ਉਹ ਆਲੇ ਦੁਆਲੇ ਪੱਬਾਂ ਉੱਪਰ ਭੁੜਕਦਾ ਫਿਰਦਾ ਸੀ ਅਤੇ ਜਦੋਂ ਸੂਤ ਲਗਦਾ ਇਕ ਅੱਧ ਮੁੱਕਾ ਜੜ ਦਿੰਦਾ।"

'ਹੋਰ ਮਾਰ ਹਰਾਮੀ ਦੇ ਹੋਰ, ਗੋਰਡੀ', ਚਿੱਟੇ ਕਾਮਿਆਂ ਨੇ ਗੋਰਡੀ ਨੂੰ ਹੱਲਾ ਸ਼ੇਰੀ ਦਿੱਤੀ।"

'ਨੱਚ ਲੈਣ ਦੇ ਸਹੁਰੇ ਨੂੰ। ਬੱਸ ਜਿਗਰਾ ਕਰਕੇ ਆਪਣਾ ਦਮ ਰੱਖ।' ਬੁੜ੍ਹੇ ਹਰਨਾਮ ਸਿੰਘ ਨੇ ਸਲਾਹ ਦਿੱਤੀ।"

''ਕੱਲੇ ਨਾਲ 'ਕੱਲਾ', "ਇਕ ਬੁੜਾ ਗੋਰਾ ਚੀਖਿਆ। ਹਰਨਾਮ ਸਿੰਘ ਦੀ ਗੱਲ ਸੁਣ ਉਹਨੇ ਸੋਚਿਆ ਕਿ ਸਿੱਖ ਇਕੱਠੇ ਪੈਣ ਦੀ ਸਲਾਹ ਕਰ ਰਹੇ ਹਨ।"

"ਦੋਨੋਂ ਮੁੱਕੋ ਮੁੱਕੀ ਹੁੰਦੇ ਰਹੇ। ਤੇ ਅਜੇ ਤੱਕ ਮੁਨਸ਼ਾ ਸਿੰਘ ਦੇ ਜ਼ਿਆਦਾ ਲੱਗੀਆਂ ਸਨ। ਪਰ ਸਾਨੂੰ ਪਤਾ ਸੀ ਕਿ ਮੁਨਸ਼ਾ ਸਿੰਘ ਦਾ ਹੱਥ ਪੈਣ ਦੀ ਦੇਰ ਆ ਇਹ ਨੱਚਣਾ ਨੁੱਚਣਾ ਸਭ ਬੰਦ ਹੋ ਜਾਣਾ। ਤੇ ਉਹ ਹੀ ਹੋਇਆ। ਮੁਨਸ਼ਾ ਬਿਜਲੀ ਦੀ ਫੁਰਤੀ ਨਾਲ ਵਧਿਆ ਅਤੇ ਗੋਰਡੀ ਦਾ ਸੱਜਾ ਗੁਟ ਦੋਹਾਂ ਹੱਥਾਂ ਵਿਚ ਫੜ ਤੇਜ ਝਟਕਾ ਮਾਰਿਆ ਅਤੇ ਨਾਲ ਹੀ ਆਪਣੀ ਸੱਜੀ ਲੱਤ ਨਾਲ ਠਿੱਬੀ ਮਾਰੀ ਤੇ ਗੋਰਡੀ ਨੂੰ ਹੇਠਾਂ ਸੁਟ ਲਿਆ।"

"ਗੋਰਡੀ ਧਰਤੀ 'ਤੇ ਧੜੰਮ ਕਰਕੇ ਡਿੱਗ ਪਿਆ। ਮੁਨਸ਼ੇ ਨੇ ਪੂਰੇ ਭਰੋਸੇ ਨਾਲ ਉਹਦੀ ਹਿੱਕ ਤੇ ਪੈਰ ਰੱਖਿਆ ਤੇ ਬੋਲਿਆ, 'ਉੱਠ ਹਰਾਮਦਿਆ ਤੇ ਉੱਠ ਕੇ ਆਪਣੀ ਸਜ਼ਾ ਭੁਗਤ'।"

"ਗੋਰਡੀ ਦੇ ਉੱਠਣ ਸਾਰ ਹੀ ਮੁਨਸ਼ੇ ਨੇ ਉਹਦਾ ਖੱਬਾ ਗੁੱਟ ਆਪਣੇ ਦੋਹਾਂ ਹੱਥਾਂ ਵਿਚ ਫੜਿਆ, ਥੋੜ੍ਹਾ ਜਿਹਾ ਝੁਕਿਆ ਅਤੇ ਇਕ ਹੀ ਝਟਕੇ ਨਾਲ ਆਪਣੇ ਉਤੋਂ ਦੀ ਉਹਨੂੰ ਕਈ ਫੁੱਟ ਪਰ੍ਹਾਂ ਵਗਾਹ ਮਾਰਿਆ।"

"ਗੋਰਡੀ ਉੱਠ ਕੇ ਮੁਨਸ਼ੇ ਦੀ ਦਾਹੜੀ ਨੂੰ ਪਿਆ, ਜਿਸ ਨਾਲ ਮੁਨਸ਼ਾ ਹੋਰ ਵੀ ਗੁੱਸੇ ਵਿਚ ਆ ਗਿਆ। ਉਹਨੇ ਗੋਰਡੀ ਨੂੰ ਜੱਫਾ ਮਾਰ ਕੇ ਭੁੰਜੇ ਸੁਟ ਲਿਆ। ਅਤੇ ਉਥੇ ਹੀ ਕਾਬੂ ਰੱਖਿਆ। ਗੋਰਡੀ ਦੀ ਸੱਜੀ ਲੱਤ ਗੋਡੇ ਕੋਲੋਂ ਮੋੜ ਕੇ ਉਹਨੇ ਆਪਣੀਆਂ ਦੋਹਾਂ ਲੱਤਾਂ ਵਿਚ ਘੁੱਟ ਲਈ ਅਤੇ 'ਡਬਲ ਨੈਲਸਨ' ਪਾ ਲਿਆ।"

"ਥੋੜ੍ਹਾ ਜਿਹਾ ਦਬਾਅ ਪਾਉਣ ਨਾਲ ਗੋਡੇ ਅਤੇ ਗਿੱਟੇ ਤੇ ਪੈਂਦੀ ਖਿੱਚ ਨਾਲ ਗੋਰਡੀ ਦੀਆਂ ਚੀਕਾਂ ਨਿਕਲ ਜਾਂਦੀਆਂ।"

"ਕਹਿ ਫਿਰ ਨਹੀਂ ਏਦਾਂ ਕਰਦਾ", ਮੁਨਸ਼ੇ ਨੇ ਗੋਰਡੀ ਨੂੰ ਕਿਹਾ।

"ਫਿਰ ਨਹੀਂ ਕਰਦਾ, ਸਿੰਘ"

"ਉਹਦੇ ਏਨਾ ਕਹਿਣ ਤੇ ਮੁਨਸ਼ੇ ਨੇ ਉਹਨੂੰ ਛੱਡ ਦਿਤਾ। ਗੋਰਡੀ ਉੱਠਿਆ ਤੇ ਮੁਨਸ਼ੇ ਨਾਲ ਹੱਥ ਮਿਲਾਇਆ। ਉਸ ਤੋਂ ਬਾਅਦ ਉਹਦਾ ਵਰਤਾਅ ਸਾਡੇ ਸਾਰਿਆਂ ਨਾਲ ਬੜਾ ਦੋਸਤਾਂ ਵਾਲਾ ਸੀ।"

"ਤਾਕਤ ਵਰਦਾਨ ਹੈ ਅਤੇ ਕਮਜ਼ੋਰੀ ਪਾਪ", ਰਸੋਈਏ ਨੇ ਕਿਹਾ।

"ਸਿਰਫ ਕਮਜ਼ੋਰੀ ਹੀ ਪਾਪ ਆ", ਜੱਗੇ ਨੇ ਜ਼ੋਰ ਨਾਲ ਕਿਹਾ।

"ਹਾਂ, ਸਭ ਕੁਝ ਤਕੜਿਆਂ ਅਤੇ ਜ਼ੋਰਾਵਰਾਂ ਨੂੰ ਹੀ ਮਿਲਦਾ। ਮਾੜੇ ਕੋਲ ਤਾਂ ਜੋ ਕੁਝ ਹੁੰਦਾ ਉਹ ਵੀ ਖੋਹ ਲਿਆ ਜਾਂਦਾ ਹੈ", ਨੱਥਾ ਸਿੰਘ ਸਹਿਮਤ ਹੁੰਦਾ ਬੋਲਿਆ।

"ਜਿਦਾਂ ਵਾਰਿਸ ਸ਼ਾਹ ਨੇ ਕਿਹਾ ਹੈ: 'ਡੰਡਾ ਪੀਰ ਹੈ ਵਿਗੜਿਆਂ ਤਿਗੜਿਆਂ ਦਾ'। ਧੱਕੇ ਅਤੇ ਜ਼ਬਰਦਸਤੀ ਦਾ ਇਕੋ ਇਕ ਇਲਾਜ ਹੈ – ਡੰਡਾ।" ਪ੍ਰੇਮ ਨੇ, ਜਿਹਨੂੰ ਸਾਰਾ ਵਾਰਿਸ ਸ਼ਾਹ ਯਾਦ ਸੀ, ਹਵਾਲਾ ਦਿੰਦਿਆਂ ਕਿਹਾ।

“ਜਿੰਨਾ ਚਿਰ ਕਮਜ਼ੋਰ ਡੰਡਾ ਨਹੀਂ ਫੜਦੇ ਉਨਾਂ ਚਿਰ ਕੋਈ ਵੀ ਰੱਬ ਉਹਨਾਂ ਦੀ ਮਦਦ ਨਹੀਂ ਕਰ ਸਕਦਾ”, ਜੱਗਾ ਬੋਲਿਆ।

“ਇਹੀ ਗੱਲ ਗੁਰੂ ਗੋਬਿੰਦ ਸਿੰਘ ਨੇ ਸਾਨੂੰ ਸਿਖਲਾਈ ਸੀ। ਇਹ ਉਹਨਾਂ ਵਲੋਂ ਬਖਸ਼ਿਆ ਖੰਡਾ ਹੀ ਸੀ ਜਿਸ ਨੇ ਮੁਗਲਾਂ ਦਾ ਖਾਤਮਾ ਕੀਤਾ”, ਭਾਈ ਤਾਰਾ ਸਿੰਘ ਨੇ ਗੁਰੂਆਂ ਦਾ ਹਵਾਲਾ ਦਿੱਤਾ।

“ਤੇ ਹੁਣ ਇਹ ਸਹੇ ਵਰਗੇ ਕੰਨਾਂ ਵਾਲਾ ਗੁਜਰਾਤ ਦਾ ਬਾਣੀਆ, ਗਾਂਧੀ ਕਹਿੰਦਾ ਹੈ ਕਿ ਗੁਰੂ ਗੋਬਿੰਦ ਸਿੰਘ ਗਲਤ ਸੀ। ਅੰਗਰੇਜ਼ ਨੂੰ ਉਹ ਤਾਂ ਹੀ ਚੰਗਾ ਲਗਦਾ ਕਿਉਂਕਿ ਉਹ ਹਿੰਦੂਆਂ ਨੂੰ ਬਿਨਾਂ ਕੋਈ ਵਿਰੋਧ ਕੀਤੇ ਬਗਲਾਂ ਵਿਚ ਬਾਂਹਾਂ ਲਈ ਤੇ ਭਜਨ ਕਰਦੇ ਪੋਲੀਸ ਦੀਆਂ ਲਾਠੀਆਂ ਖਾਣ ਦੀ ਸਿੱਖਿਆ ਦਿੰਦਾ”, ਗੰਡਾ ਸਿੰਘ ਨੇ ਗਾਂਧੀ ਤੇ ਵਿਅੰਗ ਕੱਸਿਆ।

ਆਪਣੇ ਪੰਜਾਬੀ ਦਾ ਇਕ ਅਖਾਣ ਆ: “ਆਪਣੇ ਦੁਸ਼ਮਨ ਨੂੰ ਇੱਟ ਦਾ ਜੁਆਬ ਪੱਥਰ ਨਾਲ ਦੇਵੋ”, ਰਸੋਈਆ ਬੋਲਿਆ।

**9**

ਮਹਾਤਮਾ ਗਾਂਧੀ 1922 ਵਿਚ ਛੇ ਸਾਲਾਂ ਦੀ ਜੇਲ੍ਹ ਦੀ ਸਜ਼ਾ ਭੁਗਤ ਰਿਹਾ ਸੀ। ਗਦਰ ਲਹਿਰ 1915 ਵਿਚ ਕੁਝ ਹੀ ਮਹੀਨਿਆਂ ਵਿਚ ਕੁਚਲ ਦਿੱਤੀ ਗਈ ਸੀ। ਫਿਰ ਵੀ ਇਹ ਦੋਨੋਂ ਲਹਿਰਾਂ ਦੱਬੇ ਘੁੱਟੇ ਢੰਗ ਨਾਲ ਲੋਕਾਂ ਦੇ ਮਨਾਂ ਨੂੰ ਛੇੜ ਜਾਂਦੀਆਂ ਸਨ।

ਆਪੋ ਵਿਚ ਵੱਡਾ ਵਖਰੇਵਾਂ ਹੋਣ ਦੇ ਬਾਵਜੂਦ ਵੀ ਜਿਹੜੀ ਚੀਜ਼ ਇਹਨਾਂ ਦੋਹਾਂ ਲਹਿਰਾਂ ਵਿਚ ਸਾਂਝੀ ਸੀ ਉਹ ਸੀ ਵਤਨਪ੍ਰਸਤੀ। ਅਤੇ ਵਤਨਪ੍ਰਸਤੀ ਦੇ ਭੂਤ ਨਾਲ ਡੂੰਘੇ ਸਬੰਧ ਹੁੰਦੇ ਹਨ। ਲੁੱਟੇ ਜਾਂਦੇ ਲੋਕਾਂ ਕੋਲ ਵਰਤਮਾਨ ਸਮੇਂ ਵਿਚ ਤਾਂ ਕੁਝ ਮਾਣ ਕਰਨ ਵਾਲਾ ਹੁੰਦਾ ਨਹੀਂ, ਇਸ ਲਈ ਉਹ ਆਪਣੇ ਭੂਤ ਵਿਚੋਂ ਚੰਗੀਆਂ ਚੰਗੀਆਂ ਚੀਜ਼ਾਂ ਲੱਭ ਖੁਸ਼ ਹੁੰਦੇ ਹਨ ਅਤੇ ਆਪਣੇ ਭੂਤ ਉੱਪਰ ਮਾਣ ਕਰਦੇ ਹਨ। ਗਾਂਧੀਵਾਦੀ ਅਤੇ ਗਦਰੀ ਵੀ ਪ੍ਰੇਰਣਾ ਲਈ ਭੂਤ ਵਲ ਤੱਕਦੇ ਸਨ। ਭਾਰਤ ਵਿਚ ਪ੍ਰੇਰਣਾ ਦਾ ਸਰੋਤ ਸਦਾ ਧਾਰਮਿਕ ਹੀ ਰਿਹਾ ਹੈ। ਭਾਵੇਂ ਇਹ ਪ੍ਰੇਰਣਾ ਦਾ ਸਰੋਤ ਇਤਿਹਾਸਕ ਵਿਰਸਾ ਹੋਵੇ, ਫਿਰ ਵੀ ਇਸ ਵਿਚ ਧਾਰਮਿਕ ਰੰਗਤ ਜ਼ਰੂਰ ਹੁੰਦੀ ਹੈ। ਜਿਵੇਂ ਗੁਰੂ ਗੋਬਿੰਦ ਸਿੰਘ ਅਤੇ ਸ਼ਿਵਾ ਜੀ ਦੀ ਮਹਿਮਾ ਵਿਚ ਇਹ ਗੱਲ ਸਪੱਸ਼ਟਤਾ ਨਾਲ ਦੇਖੀ ਜਾ ਸਕਦੀ ਹੈ। ਇਸ ਲਈ ਦੇਸ਼ ਦੀ ਆਜ਼ਾਦੀ ਲਈ ਲੜੀ ਜਾ ਰਹੀ ਲੜਾਈ ਦੀ ਪਹਿਲੀ ਹਾਰ ਤੇ ਹੀ ਕਈ ਹਿੰਦੂ ਅਤੇ ਮੁਸਲਮਾਨ ਕੌਮੀ ਨੇਤਾਵਾਂ ਨੇ ਫਿਰਕਾਪ੍ਰਸਤੀ ਦਾ ਰਾਹ ਅਖਤਿਆਰ ਕਰ ਲਿਆ। ਅਤੇ ਛੇਤੀ ਹੀ ਹਿੰਦੂ ਮਹਾਂ ਸਭਾ ਅਤੇ ਮੁਸਲਿਮ ਲੀਗ ਕਾਂਗਰਸ ਦੇ ਮੁਕਾਬਲੇ ਤਾਕਤਵਰ ਵਿਰੋਧੀ ਤਾਕਤ ਬਣ ਗਈਆਂ। ਸਿੱਖ ਵੀ ਇਸ ਸਮੇਂ ਗੁਰਦੁਆਰਾ ਸੁਧਾਰ ਲਹਿਰ ਵਲ ਰੁਚਿਤ ਹੋ ਗਏ। ਇਹਨਾਂ ਗੁਰਦੁਆਰਿਆਂ ਉੱਪਰ ਸਿੱਖਾਂ ਵਲੋਂ ਅਣਗਹਿਲੀ ਕਾਰਨ ਮਹੰਤਾਂ ਨੇ ਕਬਜ਼ਾ ਕਰ ਲਿਆ ਸੀ ਅਤੇ ਹੁਣ ਇਹ ਮਹੰਤ ਇਹਨਾਂ ਥਾਂਵਾਂ ਦੀ ਮਾਲਕੀ ਹੇਠ ਆਉਂਦੀ ਜ਼ਮੀਨ ਦੀ ਆਮਦਨ ਤੇ ਬੁੱਲੇ ਲੁੱਟਦੇ ਸਨ। ਇਸ ਸਮੇਂ ਸਿੱਖ ਅਕਾਲੀਆਂ ਵਲੋਂ ਗੁਰਦੁਆਰਿਆਂ ਅਤੇ ਉਹਨਾਂ ਦੀ ਮਾਲਕੀ ਹੇਠ ਆਉਂਦੀ ਜਾਇਦਾਦ ਦਾ ਪ੍ਰਬੰਧ ਸਿੱਖਾਂ ਦੇ ਹੱਥਾਂ ਵਿਚ ਲਿਆਉਣ ਲਈ ਚਲਾਏ ਜਾ ਰਹੇ ਮੋਰਚੇ ਵਿਚ ਸਿੱਖ ਵੱਧ ਚੜ੍ਹ ਕੇ ਹਿੱਸਾ ਲੈ ਰਹੇ ਸਨ।

ਭਾਵੇਂ 1915 ਵਿਚ ਗਦਰ ਦੇ ਫੇਲ੍ਹ ਹੋਣ ਬਾਅਦ ਗਦਰ ਪਾਰਟੀ ਨੇ ਕਮਿਊਨਿਜ਼ਮ ਵਲ ਰੁਖ ਕੀਤਾ ਸੀ ਫਿਰ ਵੀ ਧਰਮ ਵਲ ਝੁਕਾਅ ਕੁਝ ਕੁ ਗਦਰੀਆਂ ਵਿਚ ਅਜੇ ਵੀ ਦੇਖਿਆ ਜਾ ਸਕਦਾ ਸੀ। ਬੇਸ਼ੱਕ ਇਹ ਨਾ-ਮਾਤਰ ਹੀ ਸੀ। ਆਪਣੀਆਂ ਗਦਰ ਦੀਆਂ ਸਰਗਰਮੀਆਂ ਕਾਰਨ ਅੰਡੇਮਾਨ ਵਿਚ ਲੰਮੀ ਕੈਦ ਭੁਗਤਣ ਮਗਰੋਂ ਭਾਈ ਪਰਮਾਨੰਦ ਇਸ ਧਾਰਮਿਕ ਪ੍ਰਤੀਕਿਰਿਆ ਦੇ ਸਮੇਂ ਹਿੰਦੂ ਮਹਾਂ ਸਭਾ ਦੀਆਂ ਫਿਰਕੂ ਸਰਗਰਮੀਆਂ ਵਿਚ ਹਿੱਸਾ ਲੈਣ ਲੱਗਾ ਸੀ।

ਇਹ ਰੁਝਾਨ ਬੀ. ਸੀ. ਦੀ ਪੰਜਾਬੀ ਕਮਿਊਨਿਟੀ, ਜਿਸ ਨੂੰ ਕੈਨੇਡਾ ਵਿਚ ਕੋਈ ਵੀ ਹੱਕ ਪ੍ਰਾਪਤ ਨਹੀਂ ਸੀ ਅਤੇ ਜਿਸ ਦੇ ਮੈਂਬਰ ਹਿੰਦੁਸਤਾਨੀ ਸਿਆਸਤ ਵਿਚ ਪੂਰੀ ਦਿਲਚਸਪੀ ਰੱਖਦੇ ਸਨ, ਵਿਚ ਵੀ ਦੇਖੇ ਜਾ ਸਕਦੇ ਸਨ। ਕਿਉਂਕਿ ਇਥੇ ਰਹਿਣ ਵਾਲੇ ਬਹੁਗਿਣਤੀ ਸਿੱਖ ਸਨ ਇਸ ਲਈ ਉਹਨਾਂ ਦਾ ਜ਼ਿਆਦਾ ਧਿਆਨ ਇੰਡੀਅਨ ਨੈਸ਼ਨਲ ਕਾਂਗਰਸ, ਗਦਰ ਲਹਿਰ ਜੋ ਹੁਣ ਤੱਕ ਪੂਰੀ ਤਰ੍ਹਾਂ ਮਾਰਕਸਿਸਟ ਬਣ ਚੁੱਕੀ ਸੀ ਅਤੇ ਅਕਾਲੀ ਲਹਿਰ ਵਲ ਰਹਿੰਦਾ। ਉਹ ਇਹਨਾਂ ਸਾਰੀਆਂ ਲਹਿਰਾਂ ਦੀ ਮਦਦ ਕਰਦੇ। ਉਹਨਾਂ ਦਾ ਵਿਚਾਰ ਸੀ ਕਿ ਇਹ ਸਾਰੀਆਂ ਲਹਿਰਾਂ ਹਿੰਦੁਸਤਾਨ ਦੇ ਲੋਕਾਂ ਦੀ ਬਿਹਤਰੀ ਲਈ ਜਦੋਜਹਿਦ ਕਰ ਰਹੀਆਂ ਹਨ। ਉਂਝ ਵੀ ਇਕ ਨਿੱਕੀ ਜਿਹੀ ਕਮਿਊਨਿਟੀ ਵਿਚ ਜਿੱਥੇ ਸਭ ਲੋਕ ਇਕ ਦੂਜੇ ਨੂੰ ਜਾਣਦੇ ਸਨ ਅਤੇ ਨਿੱਕੀਆਂ ਮਾੜ੍ਹੀਆਂ ਮੋਟੀਆਂ ਲੜਾਈਆਂ ਦੇ ਬਾਵਜੂਦ ਪਿਆਰ ਤੇ ਸਾਂਝ ਨਾਲ ਰਹਿੰਦੇ ਸਨ, ਕਿਸੇ ਲਈ ਵੀ ਦੂਜੇ ਨੂੰ ਚੰਦਾ ਦੇਣ ਤੋਂ ਨਾਂਹ ਕਰਨੀ ਮੁਸ਼ਕਲ ਸੀ ਭਾਵੇਂ ਉਹ ਦੂਜੇ ਦੇ ਖਿਆਲਾਂ ਨਾਲ ਸਹਿਮਤ ਹੋਵੇ ਜਾਂ ਨਾ।

## 10

ਜੇ ਮਲੂਕੇ ਨੂੰ ਬੀ.ਸੀ. ਵਿਚ ਰਹਿ ਰਹੇ ਆਪਣੇ ਦੇਸ਼ ਵਾਸੀਆਂ ਦੇ ਜੀਵਨ ਅਤੇ ਮੁਸ਼ਕਲਾਂ ਬਾਰੇ ਉਹਨਾਂ ਦੀ ਜ਼ਿੰਦਗੀ ਦਾ ਇਕ ਹਿੱਸਾ ਬਣ ਕੇ, ਉਹਨਾਂ ਦੇ ਦੇਸ਼ੋਂ ਆਏ ਖਤ ਪੜ੍ਹ ਕੇ ਅਤੇ ਉਹਨਾਂ ਦੇ ਜੁਆਬ ਲਿਖ ਕੇ ਅਤੇ ਵਤਨੀਆਂ ਨੂੰ ਕੁੱਕਹਾਊਸ ਵਿਚ ਗੱਲਾਂ ਕਰਦਿਆਂ ਸੁਣ ਕੇ ਪਤਾ ਲੱਗਾ ਤਾਂ ਇਸ ਦੇ ਨਾਲ ਹੀ ਏਥੋਂ ਦੀ ਨਵੀਂ ਦੁਨੀਆ ਬਾਰੇ ਵੀ ਉਸ ਨੂੰ ਇਹਨਾਂ ਰਾਹੀਂ ਹੀ ਪਤਾ ਲੱਗਾ। ਉਹਨਾਂ ਦੇ ਦੁਭਾਸ਼ੀਏ ਵਜੋਂ ਕੰਮ ਕਰਦਿਆਂ ਇਹ ਗਿਆਨ ਪ੍ਰਾਪਤੀ ਕਰੂਣਾ ਅਤੇ ਦਿਲਚਸਪੀ ਰਹਿਤ ਨਹੀਂ ਸੀ।

ਭਾਵੇਂ ਉਹਨਾਂ ਨੂੰ ਇਸ ਨਵੀਂ ਦੁਨੀਆ ਵਿਚ ਵਿਚਰਦਿਆਂ ਸਾਲ ਬੀਤ ਗਏ ਸਨ ਪਰ ਪੁਰਾਣੀਆਂ ਯਾਦਾਂ ਉਹਨਾਂ ਦੇ ਮਨਾਂ ਵਿਚ ਹਾਲੇ ਵੀ ਤਾਜ਼ਾ ਸਨ। ਉਹ ਕੰਮ ਕਰਦੇ ਇਹਨਾਂ ਬਾਰੇ ਸੋਚਦੇ, ਵਿਹਲੇ ਸਮੇਂ ਵਿਚ ਭਾਵੁਕਤਾ ਨਾਲ ਇਹਨਾਂ ਬਾਰੇ ਗੱਲਾਂ ਕਰਦੇ ਅਤੇ ਸਦਾ ਹੀ ਸੋਚਦੇ ਕਿ ਉਹ ਇਕ ਦਿਨ ਜ਼ਰੂਰ ਉਸ ਸਭ ਕੁਝ ਵਿਚਕਾਰ ਵਾਪਿਸ ਚਲੇ ਜਾਣਗੇ। ਨਿਤ ਦਿਹਾੜੀ ਦੇ ਇਕੋ ਤਰ੍ਹਾਂ ਦੇ ਕੰਮ ਤੋਂ ਅੱਕੇ ਹੋਏ ਉਹਨਾਂ ਵਿਚੋਂ ਬਹੁਤੇ ਦੇਸ਼ ਵਿਚ ਕੀਤੇ ਆਪਣੇ ਰੁਜ਼ਗਾਰ ਅਤੇ ਉਥੋਂ ਦੀ ਰੰਗ ਬਰੰਗੀ ਜ਼ਿੰਦਗੀ ਦੀ ਲੋਚਾ ਕਰਦੇ।

ਆਪਣਾ ਪਿੰਡ ਛੱਡਣ ਤੋਂ ਪਹਿਲਾਂ ਸ਼ਾਮ ਸਿੰਘ ਜਲੰਧਰ ਅਤੇ ਹੁਸ਼ਿਆਰਪੁਰ ਵਿਚਕਾਰ ਗੱਡਾ ਵਾਹੁੰਦਾ ਸੀ। ਉਹ ਗੱਡੇ ਤੇ ਰੰਗ ਬਰੰਗੇ ਅਤੇ ਖੁਸ਼ਬੂਦਾਰ ਅੰਬਾਂ, ਅਨਾਰਾਂ ਅਤੇ ਨਾਸ਼ਪਤੀਆਂ ਦੀਆਂ ਟੋਕਰੀਆਂ, ਕਪਾਹ ਦੀਆਂ ਪੰਡਾਂ, ਮੱਕੀ ਅਤੇ ਦਾਲਾਂ ਦੀਆਂ ਬੋਰੀਆਂ, ਜਪਾਨੀ ਰੇਸ਼ਮ, ਇੰਗਲੈਂਡ ਵਿਚ ਬਣੇ ਊਨੀ ਕੱਪੜੇ ਅਤੇ ਬੰਬਈ ਵਿਚ ਬਣੇ ਮਲਮਲ ਅਤੇ ਛੀਂਟ ਦੀਆਂ ਵੱਡੀਆਂ ਵੱਡੀਆਂ ਗੱਠਾਂ, ਗੰਨਾ, ਤੂੜੀ ਅਤੇ ਪਹਾੜੀ ਘਾਹ ਢੋਂਦਾ। ਉਹ ਆਪਣੀ ਉੱਚੇ ਕੱਦ, ਖ਼ੂਬਸੂਰਤ ਢੁੱਠਾਂ ਅਤੇ ਕੁੰਢੇ ਸਿੰਗਾਂ ਵਾਲੇ ਸਾਵੇ ਬਲਦਾਂ ਦੀ ਜੋੜੀ ਨਾਲ ਬਹੁਤ ਪਿਆਰ ਕਰਦਾ ਸੀ। ਉਹ ਬੜੀ ਹਸਰਤ ਨਾਲ ਕਹਿੰਦਾ, "ਉਹ ਸੀ ਖੁਸ਼ੀ ਭਰੀ ਕੰਮ ਦੀ ਜ਼ਿੰਦਗੀ। ਉਹੋ ਜਿਹੀ ਜ਼ਿੰਦਗੀ ਮੇਰੇ ਵਰਗੇ ਆਦਮੀ ਨੂੰ ਚਾਹੀਦੀ ਹੈ।" ਉਹ ਆਪਣੇ ਮਿੱਲ ਵਾਲੇ ਕੰਮ ਨੂੰ ਪਸੰਦ ਨਹੀਂ ਸੀ ਕਰਦਾ। 'ਰੀ-ਸਾਅ' ਵਿਚ ਫੱਟੇ ਧੱਕਣਾ ਉਹਨੂੰ ਇਸ ਤਰ੍ਹਾਂ ਲਗਦਾ ਸੀ ਜਿਵੇਂ ਕਿਸੇ ਅਜਿਹੇ ਦਿਓ ਨੂੰ ਖਾਣ ਨੂੰ ਦੇਣਾ ਹੋਵੇ ਜਿਸ ਦੇ ਢਿੱਡ ਦਾ ਥੱਲਾ ਨਾ ਹੋਵੇ। ਅਤੇ ਉਹ ਦਿਓ ਭਾਵੇਂ ਭੁੱਖਾ ਹੋਵੇ ਜਾਂ ਰੱਜਿਆ ਸਦਾ ਹੋਰ ਦੀ ਮੰਗ ਕਰੀ ਜਾਵੇ।

ਉਸ ਦੀ ਵੱਡੀ ਖਾਹਿਸ਼ ਬੂਰੇ ਵਾਲੀ ਘੋੜ-ਗੱਡੀ ਚਲਾਉਣ ਦੀ ਸੀ। ਭਾਵੇਂ ਇਸ ਕੰਮ ਦੇ ਪੈਸੇ ਘੱਟ ਸਨ ਤਾਂ ਵੀ ਉਹ ਇਹ ਕੰਮ ਕਰਨਾ ਚਾਹੁੰਦਾ ਸੀ ਕਿਉਂਕਿ ਉਹ ਜਾਨਵਰ ਦੇ ਸਾਥ ਨੂੰ ਪਸੰਦ ਕਰਦਾ ਸੀ। ਆਪਣੇ ਆਪ ਨੂੰ ਜਵਾਨ ਦਿਖਾਉਣ ਲਈ, ਜਿਸ ਨਾਲ ਕੰਮ ਮਿਲਣਾ ਸੌਖਾ ਹੋ ਜਾਂਦਾ ਸੀ, ਉਹ ਆਪਣੀ ਦਾਹੜੀ ਕੱਟ ਕੇ ਰਖਦਾ ਸੀ। ਉਹਦਾ ਸਾਫ ਰੰਗ ਉਹਦੇ ਵਲੋਂ ਵੱਧ ਮਾਤਰਾ ਵਿਚ ਵਰਤੇ ਜਾਂਦੇ ਤੇਲਾਂ ਦੀ ਵਰਤੋਂ ਨੂੰ ਲੁਕੋ ਨਾ ਸਕਦਾ। ਉਹ ਇਕ ਖੁਸ਼ਮਿਜਾਜ਼ ਆਦਮੀ ਸੀ। ਜਦੋਂ ਹੱਸਦਾ ਤਾਂ ਉਹਦੇ ਕਾਲੇ ਚੌਖਟੇ ਵਿਚੋਂ ਝਾਕਦੀਆਂ ਚਿੱਟੇ ਦੰਦਾਂ ਦੀਆਂ ਕਤਾਰਾਂ ਬਹੁਤ ਸੁਹਣੀਆਂ ਲਗਦੀਆਂ। ਉਸ ਦਾ ਖੁਲ੍ਹਾ-ਡੁੱਲ੍ਹਾ ਹਾਸਾ ਕਿਸੇ ਵੀ ਇਕੱਠ ਵਿਚ ਬੈਠੇ ਲੋਕਾਂ ਦੇ ਦਿਲ ਗਰਮਾ ਦਿੰਦਾ। ਪਰ ਉਹ ਬਹੁਤ ਬੁਰੀ ਤਰ੍ਹਾਂ ਥਥਲਾਉਂਦਾ ਸੀ। ਉਸਨੂੰ ਗੱਲ ਕਰਦਿਆਂ ਸੁਣਨਾ ਆਪਣੇ ਸਬਰ ਨੂੰ ਇਕ ਔਖੇ ਇਮਤਿਹਾਨ ਵਿਚ ਪਾਉਣ ਵਾਂਗ ਸੀ।

"ਬ-ਬ-ਬ-ਬੋ-ਬਈ, ਤ-ਤ-ਤੈਨੂੰ ਜ-ਜ-ਜ਼ਰੂਰ ਬ-ਬਾਸ ਨਾਲ ਮੇਰੇ ਲਈ ਗ-ਗ-ਗੱਲ ਕਰਨੀ ਪ-ਪ ਪੈਣੀ ਆ" ਸ਼ਾਮ ਸਿੰਘ ਨੇ ਮਲੂਕੇ ਨੂੰ ਕਿਹਾ।

ਘੋੜ-ਗੱਡੀ ਦਾ ਡਰਾਈਵਰ ਛੇਤੀ ਰੀਟਾਇਰ ਹੋਣ ਵਾਲਾ ਸੀ। ਸ਼ਾਮ ਸਿੰਘ ਨੂੰ ਯਕੀਨ ਸੀ ਕਿ ਜੇ ਮਲੂਕਾ ਬਾਸ ਨੂੰ ਚੰਗੀ ਤਰ੍ਹਾਂ ਸਮਝਾ ਦੇਵੇ ਕਿ ਸ਼ਾਮ ਸਿੰਘ ਦਾ ਇੰਡੀਆ ਵਿਚ ਗੱਡਾ ਵਾਹੁਣ ਦਾ ਕਿੰਨੇ ਸਾਲਾਂ ਦਾ ਤਜਰਬਾ ਹੈ ਤਾਂ ਉਸ ਨੂੰ ਇਹ ਕੰਮ ਜ਼ਰੂਰ ਮਿਲ ਜਾਵੇਗਾ।

ਯਾਰਡ ਦਾ ਬਾਸ ਚਾਰਲੀ ਬੈਨਸਨ ਮੱਧਰੇ ਕੱਦ ਦਾ ਸਖਤ ਦਿਸਦਾ ਆਦਮੀ ਸੀ। ਉਹ ਯਾਰਡ ਵਿਚ ਸਾਰਾ ਦਿਨ ਨੱਠਾ ਭੱਜਾ ਫਿਰਦਾ, ਅਤੇ ਆਦਮੀਆਂ 'ਤੇ ਇਕ ਫੌਜੀ ਸਾਰਜੈਂਟ ਦੀ ਤਰ੍ਹਾਂ ਹੁਕਮ ਚਾੜ੍ਹਦਾ। ਪਰ ਜਦੋਂ ਸ਼ਾਮ ਨੂੰ ਆਪਣੀ ਸ਼ਰੀਫ ਤੇ ਚੁੱਪ ਰਹਿਣ ਵਾਲੀ ਪਤਨੀ ਨਾਲ ਬੱਚੇ ਨੂੰ ਛੋਟੀ ਗੱਡੀ ਵਿਚ ਪਾਈ ਸੈਰ ਲਈ ਨਿਕਲਦਾ ਤਾਂ ਉਹ ਕਾਹਿਲ-ਰਹਿਤ ਲੱਗਦਾ ਅਤੇ ਅਕਸਰ ਮੁਸਕਰਾ ਕੇ ਹੈਲੋ ਬੁਲਾਉਂਦਾ। ਸ਼ਾਮ ਸਿੰਘ ਦਾ ਖਿਆਲ ਸੀ ਕਿ ਜੇ ਮਲੂਕੇ ਵਲੋਂ ਉਹਦੇ ਬਾਰੇ ਗੱਲਬਾਤ ਚਾਰਲੀ ਦੇ ਘਰ ਉਸ ਦੀ ਪਤਨੀ ਦੀ ਹਾਜ਼ਰੀ ਵਿਚ ਹੋਵੇ ਤਾਂ ਜ਼ਿਆਦਾ ਅਸਰਦਾਇਕ ਹੋਵੇਗੀ।

ਇਕ ਐਤਵਾਰ ਸਵੇਰੇ ਮਲੂਕਾ ਤੇ ਸ਼ਾਮ ਸਿੰਘ ਉਸ ਦੇ ਘਰ ਗਏ। ਸ਼ਾਮ ਸਿੰਘ ਦੇ ਹੱਥਾਂ ਵਿਚ ਬੜੀ ਸੁਘੜਤਾ ਨਾਲ ਲਪੇਟਿਆ ਹੋਇਆ ਚਾਕਲੇਟ ਦਾ ਡੱਬਾ ਸੀ। ਸ੍ਰੀ ਮਤੀ ਬੈਨਸਨ ਨੇ ਬੜੀ ਖੁਸ਼ੀ ਨਾਲ ਤੋਹਫਾ ਕਬੂਲ ਕਰਦਿਆਂ ਕਿਹਾ, "ਇੰਨਾ ਪਿਆਰਾ ਚਾਕਲੇਟ ਦਾ ਡੱਬਾ ਲਿਆਉਣ ਲਈ ਧੰਨਵਾਦ। ਬੈਠੋ।"

"ਮੈਂ ਤੁਹਾਡੇ ਲਈ ਕੀ ਕਰ ਸਕਦਾ ਹਾਂ", ਚਾਰਲੀ ਨੇ ਕਮਰੇ ਵਿਚ ਦਾਖਲ ਹੁੰਦਿਆਂ ਪੁੱਛਿਆ।

"ਸ਼ਾਮ ਸਿੰਘ ਬੂਰੇ ਵਾਲੀ ਘੋੜ-ਗੱਡੀ ਚਲਾਉਣੀ ਚਾਹੁੰਦਾ ਹੈ। ਉਸ ਨੂੰ ਇਸ ਕੰਮ ਦਾ ਬਹੁਤ ਤਜਰਬਾ ਹੈ।" ਮਲੂਕੇ ਨੇ ਜਵਾਬ ਦਿੱਤਾ।

ਚਾਰਲੀ ਨੇ ਇਸ ਬੇਨਤੀ ਤੋਂ ਹੈਰਾਨ ਹੁੰਦਿਆਂ ਅਤੇ ਸੁਆਦ ਲੈਂਦਿਆਂ ਕਿਹਾ, "ਪਰ ਸ਼ਾਮ ਸਿੰਘ ਤਾਂ ਬੁਰੀ ਤਰ੍ਹਾਂ ਥਥਲਾਉਂਦਾ ਹੈ ਉਹ ਆਪਣੀ ਥਥਲਾਹਟ ਨਾਲ ਘੋੜਿਆਂ ਨੂੰ ਡਰਾ ਦੇਵੇਗਾ ਅਤੇ ਗੱਡੀ ਸਿੱਧੀ ਫਰੇਜ਼ਰ ਦਰਿਆ ਵਿਚ ਹੋਵੇਗੀ।"

"ਨ-ਨ-ਨੋ, ਲ-ਲ-ਲਿਟ ਮੀ ਟ-ਟਰਾਈ", ਸ਼ਾਮ ਸਿੰਘ ਨੇ ਕਾਹਲੀ ਨਾਲ ਕਿਹਾ।

ਸ਼ਾਮ ਸਿੰਘ ਦੀ ਪੀੜ ਬੜੀ ਸ਼ਿੱਦਤ ਵਾਲੀ ਸੀ ਅਤੇ ਇਹ ਪਲ ਸਾਰਿਆਂ ਲਈ ਪ੍ਰੇਸ਼ਾਨੀ ਵਾਲੇ ਸਨ।

"ਵਿਚਾਰੇ ਨੂੰ ਕੋਸ਼ਿਸ਼ ਕਰ ਲੈਣ ਦੇ ਚਾਰਲੀ। ਇਸ ਵਿਚ ਹਰਜ਼ ਵੀ ਕੀ ਆ", ਸ੍ਰੀ ਮਤੀ ਬੈਨਸਨ ਨੇ ਕਿਹਾ।

ਚਾਰਲੀ ਨਾ ਚਾਹੁੰਦਿਆਂ ਹੋਇਆ ਵੀ ਮੰਨ ਗਿਆ। ਮਲੂਕਾ ਦੁਭਾਸ਼ੀਏ ਵਜੋਂ ਆਪਣੀ ਸਫਲਤਾ ਉਤੇ ਖੁਸ਼ ਹੋਇਆ। ਅਤੇ ਸ਼ਾਮ ਸਿੰਘ ਕਦੇ ਵੀ 'ਗਿੱਟ-ਅਪ' 'ਜੀ-ਹਾਅ' ਜਾਂ 'ਹੂ' ਕਹਿਣ ਵੇਲੇ ਨਾ ਥਥਲਾਇਆ।

ਮਲੂਕੇ ਨੂੰ ਇਹ ਜਾਨਣ ਨੂੰ ਬਹੁਤ ਦੇਰ ਨਾ ਲੱਗੀ ਕਿ ਬੀ. ਸੀ. ਵਿਚ ਰਹਿਣ ਵਾਲੇ ਕਿੰਨੇ ਈ ਗੋਰੇ ਸਨ ਜਿਹਨਾਂ ਨੂੰ ਕਿਸੇ ਤਰ੍ਹਾਂ ਵੀ ਸਿੱਖਾਂ ਵਾਲੋਂ ਵਧੀਆ ਅੰਗਰੇਜ਼ੀ ਨਹੀਂ ਸੀ ਬੋਲਣੀ ਆਉਂਦੀ।

ਪੰਜਾਬ ਵਿਚ ਰਤਨ ਸਿੰਘ ਦੇ ਟੱਬਰ ਕੋਲ ਕਾਫੀ ਮਾਲ-ਡੰਗਰ ਹੁੰਦਾ ਸੀ। ਇਥੇ ਵੀ ਉਹਨੇ ਕਈ ਗਾਈਆਂ ਰੱਖੀਆਂ ਹੋਈਆਂ ਸਨ। ਦਿਨ ਵੇਲੇ ਉਹ ਦਰਿਆ ਦੇ ਕੰਢੇ ਹਰੇ ਘਾਹ ਵਾਲੇ ਮੈਦਾਨ ਵਿਚ ਚਰਦੀਆਂ। ਸ਼ਾਮ ਨੂੰ ਰਤਨ ਸਿੰਘ ਉਹਨਾਂ ਨੂੰ ਟੁੱਟੇ-ਭੱਜੇ ਕੋਠੇ, ਜਿਹੜਾ ਉਹਨੇ ਬੰਕਹਾਊਸ ਦੇ ਲਾਗੇ ਹੀ ਬਣਾਇਆ ਹੋਇਆ ਸੀ, ਵਿਚ ਬੰਨ੍ਹ ਦਿੰਦਾ। ਉਹ ਕੁੱਕਹਾਊਸ ਦੇ ਗੁਆਂਢ ਰਹਿੰਦੇ ਟੱਬਰਾਂ ਨੂੰ ਸਿਰਫ ਤਾਜ਼ਾ ਦੁੱਧ ਹੀ ਨਹੀਂ ਸੀ ਮੁਹੱਈਆ ਕਰਦਾ ਸਗੋਂ ਪਸ਼ੂਆਂ ਦੇ ਵਿਉਪਾਰ ਵਿਚ ਵੀ ਦਿਲਚਸਪੀ ਰੱਖਦਾ ਸੀ। ਐਤਵਾਰ ਨੂੰ ਉਹ ਅਕਸਰ ਮਲੂਕੇ ਨੂੰ ਇਕ ਦੁਭਾਸ਼ੀਏ ਵਜੋਂ ਲੂਲੂ ਆਈਲੈਂਡ ਆਪਣੇ ਨਾਲ ਜਾਣ ਲਈ ਆਖਦਾ।

ਇਕ ਚਮਕੀਲੀ ਦੁਪਹਿਰ ਨੂੰ ਇਕ ਲਾਲ ਅਤੇ ਗੋਲ ਮੂੰਹ ਵਾਲਾ ਜਰਮਨ ਕਿਸਾਨ, ਜਿਹਦਾ ਮੂੰਹ ਇਸ ਤਰ੍ਹਾਂ ਲਗਦਾ ਸੀ, ਜਿਵੇਂ ਹਦਵਾਣੇ ਵਿਚ ਮੋਰੀ ਹੋਈ ਹੋਵੇ, ਉਹਨਾਂ ਨੂੰ ਮੁਸਕਰਾ ਕੇ ਮਿਲਿਆ। ਉਸ ਦੀ ਮੁਸਕਰਾਹਟ ਨੇ ਨਿਕੋਟੀਨ ਨਾਲ ਦਾਗੀ ਹੋਈਆਂ ਉਹਦੀਆਂ ਮੁੱਛਾਂ ਨੂੰ ਸਿੱਧਾ ਕਰ ਦਿਤਾ। "ਸਾਰਾ ਮੀਟ ਹੀ ਆ। ਏਥੋਂ ਤੱਕ ਕਿ ਉਹਦੀਆਂ ਮੁੱਛਾਂ ਵੀ ਉਬਲੇ ਹੋਏ 'ਸੋਸਿਆਂ' ਵਰਗੀਆਂ ਲਗਦੀਆਂ ਹਨ", ਰਤਨ ਸਿੰਘ ਬੋਲਿਆ।

ਜਰਮਨ ਕੋਲ ਹੋਲਸਟੇਨ ਗਾਈਆਂ ਦਾ ਇਕ ਖੂਬਸੂਰਤ ਵੱਗ ਸੀ। ਤਕੜੇ ਜੁੱਸੇ ਅਤੇ ਵੱਡੇ ਵੱਡੇ ਲੇਵਿਆਂ ਵਾਲੀਆਂ ਇਹ ਗਾਂਈਆਂ ਆਪਣੀ ਚਿੱਟੀ ਅਤੇ ਕਾਲੀ ਚਮੜੀ ਅਤੇ ਛੋਟੇ ਛੋਟੇ ਸਿੰਗਾਂ ਤੋਂ ਬਿਨਾ ਗਾਂਈਆਂ ਦੀ ਥਾਵੇਂ ਹਿੰਦੁਸਤਾਨੀ ਮੱਝਾਂ ਵਾਂਗ ਲਗਦੀਆਂ ਸਨ।

ਇਸ ਕਿਸਾਨ ਨੂੰ ਬਹੁਤ ਥੋੜੀ ਇੰਗਲਿਸ਼ ਬੋਲਣੀ ਆਉਂਦੀ ਸੀ ਅਤੇ ਸਮਝ ਉਸ ਨਾਲੋਂ ਵੀ ਘੱਟ। "ਦਾਸ ਇਸਟ ਗੁਡ ਕਾਓ। ਗਿਵਸ ਮੱਚ ਮਿਲਕ", (ਇਹ ਗਾਂ ਚੰਗੀ ਆ ਦੁੱਧ ਬਹੁਤ ਦਿੰਦੀ ਹੈ) ਉਹਨੇ ਦੱਸਿਆ। ਸਿਰਫ ਇਹ ਇਕ ਫਿਕਰਾ ਹੀ ਸੀ ਜਿਹਦਾ ਮਲੂਕੇ ਨੂੰ ਤਰਜਮਾ ਕਰਨਾ ਪਿਆ। ਇਸ ਤੋਂ ਬਾਅਦ ਜਰਮਨ ਨੇ ਆਪਣਾ ਪਾਈਪ ਮੂੰਹ ਵਿਚ ਪਾ ਲਿਆ ਅਤੇ ਇਸ ਨੂੰ ਉਸੇ ਤਰ੍ਹਾਂ ਮੂੰਹ ਵਿਚ ਪਾਈ ਰੱਖਿਆ। ਚੁੱਪ ਚਾਪ ਘਾਹ ਚਰਦੀਆਂ, ਕਦੇ ਕਦੇ ਕੰਨ ਆਪਣੇ ਫੜਕਾਉਂਦੀਆਂ ਜਾਂ ਲੰਮੀਆਂ ਪੂਛਾਂ ਨਾਲ ਮੱਖੀਆਂ ਉਡਾਉਂਦੀਆਂ, ਖੂਬਸੂਰਤ ਗਾਂਈਆਂ ਦੀ ਖਾਸੀਅਤ ਆਪਣੇ ਆਪ ਹੀ ਬਹੁਤ ਕੁਝ ਕਹਿ ਰਹੀ ਸੀ। ਖ੍ਰੀਦਣ ਲਈ

ਹੁਣ ਸਿਰਫ ਕੀਮਤ ਹੀ ਤੈਅ ਕਰਨੀ ਬਾਕੀ ਸੀ। ਅਤੇ ਕੀਮਤ ਤੈਅ ਕਰਨ ਬਾਰੇ ਉਹ ਦੋਵੇਂ ਅਨਪੜ੍ਹ ਸਿੱਖ ਅਤੇ ਮੂਕ ਜਰਮਨ, ਚੰਗੀ ਤਰ੍ਹਾਂ ਜਾਣਦੇ ਸਨ।

ਸ਼ੇਰ ਸਿੰਘ ਲਈ ਦੁਭਾਸ਼ੀਏ ਵਜੋਂ ਕੰਮ ਕਰਨਾ ਮਲੂਕੇ ਲਈ ਸਾਰਿਆਂ ਨਾਲੋਂ ਜਾਣਕਾਰੀ ਭਰਪੂਰ ਤੇ ਦਿਲਚਸਪ ਸੀ।

ਮਲੂਕੇ ਨੂੰ ਦੱਸਿਆ ਗਿਆ ਸੀ ਕਿ ਮਿੱਲ ਵਿਚ ਇਕ ਐਕਸੀਡੈਂਟ ਨਾਲ ਸੱਟਾਂ ਲੱਗਣ ਤੋਂ ਪਹਿਲਾਂ ਸ਼ੇਰ ਸਿੰਘ ਇਕ ਲੰਮਾ ਝੰਮਾ ਜੁਆਨ ਸੀ ਅਤੇ ਉਹ ਸਦਾ ਸਿੱਧਾ ਤਣ ਕੇ ਖੜੋਂਦਾ ਸੀ। ਪਰ ਹੁਣ ਜਦੋਂ ਉਹ ਖੜਾ ਹੁੰਦਾ ਤਾਂ ਉਸ ਦੇ ਸਰੀਰ ਵਿਚ ਕਈ ਥਾਈਂ ਕੁੱਬ ਜਿਹੇ ਨਿਕਲੇ ਹੁੰਦੇ। ਕਿਉਂਕਿ ਉਹ ਮਿੱਲ ਵਿਚ ਕੰਮ ਨਹੀਂ ਸੀ ਕਰ ਸਕਦਾ, ਇਸ ਲਈ ਉਸ ਦੇ ਭਾਈਵੰਦਾਂ ਨੇ ਆਪਣੇ ਵਲੋਂ ਪੈਸੇ ਪਾ ਕੇ ਅੱਗ ਬਾਲਣ ਵਾਲੀਆਂ ਲੱਕੜਾਂ ਵੇਚਣ ਦਾ ਧੰਦਾ ਸ਼ੁਰੂ ਕਰਨ ਲਈ ਉਸ ਦੀ ਮਦਦ ਕੀਤੀ ਸੀ। ਉਹਨਾਂ ਉਸ ਨੂੰ ਅੱਧੀ ਕੋਰਡ ਦੀ ਗੱਡੀ ਅਤੇ ਇਕ ਬੁੱਢਾ ਕਾਲਾ ਘੋੜਾ ਲੈ ਕੇ ਦਿੱਤਾ ਸੀ। ਇਸ ਦੇ ਨਾਲ ਹੀ ਉਹਨਾਂ ਆਰਮੀ ਨੇਵੀ ਸਟੋਰ ਤੋਂ ਭਾਰੇ ਕਾਲੇ ਬੂਟ ਅਤੇ ਪਿੱਤਲ ਦੇ ਬਟਨਾਂ ਅਤੇ ਚਾਰ ਵੱਡੀਆਂ ਜੇਬਾਂ ਵਾਲਾ ਵੱਡੇ ਸਾਈਜ਼ ਦਾ ਖਾਕੀ ਸੂਟ ਵੀ ਲੈ ਕੇ ਦਿੱਤਾ। ਉਸ ਦੀ ਚਿੱਟੀ ਉਘੜ-ਦੁਘੜੀ ਦਾਹੜੀ ਪਾਸਿਆਂ ਤੋਂ ਵਿਰਲੀ ਅਤੇ ਵਿਚਕਾਰੋਂ ਲੰਬੀ ਅਤੇ ਨੁਕੀਲੀ ਸੀ। ਉਹਦੀ ਪੱਗ ਸ਼ਰਾਬੀ ਜੱਟ ਵਾਂਗ ਢਿੱਲੀ ਅਤੇ ਲੜ ਛੱਡ ਕੇ ਬੰਨ੍ਹੀ ਹੋਈ ਹੁੰਦੀ ਜਿਹੜੀ ਜਦੋਂ ਉਹ ਹਝੋਕੇ ਮਾਰ ਕੇ ਤੁਰਦਾ ਤਾਂ ਉਸ ਦੇ ਸਿਰ 'ਤੇ ਅਜੀਬ ਤਰ੍ਹਾਂ ਹਿਲਦੀ। ਆਪਣੇ ਹੱਥਾਂ ਵਿਚ ਉਹ ਆਪਣੇ ਨਾਲੋਂ ਥੋੜ੍ਹੀ ਉੱਚੀ ਡਾਂਗ ਰੱਖਦਾ।

ਉਹ ਗੱਡੀ ਦੀ ਸੀਟ ਉੱਤੇ ਬੈਠ ਕਿਸੇ ਘਰ ਕੋਲੋਂ ਲੰਘਦਿਆਂ 'ਡਰਾਈ-ਵੁੱਡ ਡਰਾਈ-ਵੁੱਡ ਵੰਨ ਡਾਲਰ' ਦਾ ਹੋਕਾ ਦੇਣ ਤੋਂ ਵੱਧ ਅੰਗਰੇਜ਼ੀ ਦਾ ਕੋਈ ਸ਼ਬਦ ਨਹੀਂ ਸੀ ਬੋਲ ਸਕਦਾ ਅਤੇ ਨਾ ਹੀ ਉਹ ਅੰਗਰੇਜ਼ੀ ਦੇ ਚਾਰ ਸ਼ਬਦਾਂ -ਯੈੱਸ, ਨੋ, ਗੁੱਡ, ਬੈਡ - ਤੋਂ ਬਿਨਾਂ ਕੁਝ ਸਮਝ ਸਕਦਾ ਸੀ। ਇਸ ਲਈ ਬਹੁਤੀ ਵਾਰੀ ਐਤਵਾਰ ਦੁਪਹਿਰ ਤੋਂ ਬਾਅਦ ਗਾਹਕਾਂ ਨਾਲ ਹਿਸਾਬ ਕਿਤਾਬ ਕਰਨ ਲਈ ਅਤੇ ਉਹਨਾਂ ਦੇ ਨਵੇਂ ਆਰਡਰ ਲੈਣ ਲਈ ਮਲੂਕੇ ਨੂੰ ਉਸ ਨਾਲ ਜਾਣਾ ਪੈਂਦਾ ਅਤੇ ਇਸ ਵਿਚ ਉਹ ਕਾਫੀ ਕਾਮਯਾਬ ਰਹਿੰਦੇ।

ਜਦੋਂ ਘਰਾਂ ਦੇ ਮਾਲਕ ਉਹਨਾਂ ਨੂੰ ਮੱਥੇ ਤੇ ਤਿਊੜੀ ਅਤੇ ਚਿਹਰੇ ਤੇ ਕਿਸੇ ਮੰਦੀ ਭਾਵਨਾ ਦੇ ਪ੍ਰਭਾਵ ਲਿਆਏ ਬਿਨਾਂ ਮਿਲਦੇ ਤਾਂ ਮਲੂਕੇ ਨੂੰ ਬੜੀ ਹੈਰਾਨੀ ਹੁੰਦੀ ਕਿਉਂਕਿ 'ਕੁੱਕ-ਹਾਊਸ' ਵਿਚ ਸਦਾ ਹੀ ਚਿੱਟਿਆਂ ਵਲੋਂ ਪੰਜਾਬੀਆਂ ਨਾਲ ਹੁੰਦੇ ਨਸਲੀ ਵਿਤਕਰੇ ਦੀਆਂ ਗੱਲਾਂ ਆਮ ਹੁੰਦੀਆਂ ਸਨ। ਅਸਲ ਵਿਚ ਬਹੁਤੀਆਂ ਔਰਤਾਂ ਉਹਨਾਂ ਨੂੰ ਪ੍ਰਸੰਨ ਦਿਖਾਈ ਦਿੰਦੀਆਂ ਅਤੇ ਕਈ ਵਾਰੀ ਮਲੂਕੇ ਨੇ ਉਨ੍ਹਾਂ ਦੀਆਂ ਅੱਖਾਂ ਵਿਚ ਮਨ-ਪਰਚਾਵੇ ਦੀ ਲਿਸ਼ਕ ਵੇਖੀ ਸੀ। ਕਦੇ ਕਦੇ ਇਹ ਔਰਤਾਂ ਉਹਨਾਂ ਨੂੰ 'ਸਟਰਾਬੇਰੀ' ਦਿੰਦੀਆਂ ਜਿਹੜੀ ਇਸ ਪਥਰੀਲੀ ਧਰਤੀ ਵਿਚ ਕਾਫੀ ਹੁੰਦੀ ਸੀ।

ਇਹਨਾਂ ਹੀ ਗੇੜਿਆਂ ਦੌਰਾਨ ਮਲੂਕਾ ਆਪਣੇ ਹਮਉਮਰ ਮੁੰਡਿਆਂ - ਜਾਹਨੀ, ਡੱਗ, ਜੈਕ ਅਤੇ ਬਿੱਲ ਨੂੰ ਮਿਲਿਆ। ਉਹ ਸਭ ਹਿੰਦੁਸਤਾਨ ਬਾਰੇ ਗੱਲਾਂ ਬਾਤਾਂ ਕਰਨ ਲਈ ਕਾਹਲੇ ਹੁੰਦੇ। ਦੇਸ ਰਹਿ ਗਏ ਮੁੰਡਿਆਂ ਵਾਂਗ ਇਹ ਸਾਰੇ ਵੀ ਬਹੁਤ ਖੁਲ੍ਹ-ਦਿਲੇ ਅਤੇ ਜਿੰਦਾ ਦਿਲ ਸੁਭਾਅ ਦੇ ਸਨ। ਉਨ੍ਹਾਂ ਦੇ ਚਿਹਰੇ ਤੇ ਅੱਖਾਂ ਉੱਨਾ ਕੁਛ ਕਹਿੰਦੀਆਂ ਜਿੰਨੀ ਉਨ੍ਹਾਂ ਦੀ ਜ਼ਬਾਨ। ਮਲੂਕੇ ਵਲੋਂ ਅਜੀਬ ਲਹਿਜੇ ਵਿਚ ਬੋਲੀ ਜਾਂਦੀ ਕਿਤਾਬੀ ਅੰਗਰੇਜ਼ੀ ਸੁਣ ਉਹ ਬੜੇ ਖੁਸ਼ ਹੁੰਦੇ।

"ਪਤਾ ਲੋਕੀਂ ਕੀ ਕਹਿੰਦੇ ਆ, ਜਦੋਂ ਤੂੰ ਸ਼ੇਰ ਸਿੰਘ ਨਾਲ ਜਾਂਦਾ"? ਜਾਹਨੀ ਨੇ ਪੁਛਿਆ।

"ਨਹੀਂ ! ਕੀ ਕਹਿੰਦੇ ਆ", ਮਲੂਕਾ ਬੋਲਿਆ।

"ਪੱਗਾਂ ਵਾਲੇ ਕਿਮ ਅਤੇ ਹਿੰਦੂ ਡਾਨ ਕੁਇਟੇ ਦੀ ਜੋੜੀ ਆ ਰਹੀ ਹੈ।"

ਪਰ ਇਥੇ ਹੀ ਅੰਤ ਨਹੀਂ ਸੀ। ਸ਼ੇਰ ਸਿੰਘ ਦੇ ਦੁਭਾਸ਼ੀਏ ਵਜੋਂ ਕੰਮ ਕਰਨਾ ਉਹਨੂੰ ਉਹਨਾਂ ਥਾਵਾਂ ਤੇ ਲੈ ਕੇ ਗਿਆ ਜਿਹੜੀਆਂ ਉਹਨੇ ਪਹਿਲਾਂ ਕਦੇ ਵੀ ਨਹੀਂ ਦੇਖੀਆਂ ਸਨ। ਉਸ ਨੂੰ ਸ਼ੇਰ ਸਿੰਘ ਨਾਲ ਸਥਾਨਕ ਕਚਹਿਰੀਆਂ ਵਿਚ ਜਾਣਾ ਪਿਆ।

ਸੜਕ ਉੱਤੇ ਕੰਮ ਕਰਨ ਵਾਲੇ ਮਿਉਂਸਪੈਲਿਟੀ ਦੇ ਕਾਮਿਆਂ ਵਲੋਂ ਮੈਰੀਨ ਡਰਾਈਵ ਉੱਤੇ ਰੱਖੀਆਂ ਕੋਲੋ ਦੀਆਂ ਕੁਝ ਬੋਰੀਆਂ ਗੁੰਮ ਹੋ ਗਈਆਂ। ਕੁਝ ਸ਼ਰਾਰਤੀ ਮੁੰਡਿਆਂ ਨੇ ਪੁਲੀਸ ਕੋਲ ਸ਼ਿਕਾਇਤ ਕਰ ਦਿੱਤੀ ਕਿ ਇਹ ਚੋਰੀ ਸ਼ੇਰ ਸਿੰਘ ਨੇ ਕੀਤੀ ਸੀ।

ਜਦੋਂ ਸ਼ੇਰ ਸਿੰਘ ਕਟਹਿਰੇ ਵਿਚ ਖੜ੍ਹਾ ਹੋਇਆ ਤਾਂ ਸਰਕਾਰੀ ਵਕੀਲ ਨੇ ਉਸ ਨੂੰ ਬਾਈਬਲ ਦੀ ਸਹੁੰ ਚੁੱਕਣ ਲਈ ਕਿਹਾ। ਸ਼ੇਰ ਸਿੰਘ ਨੇ ਬਾਈਬਲ ਫੜ ਲਈ ਅਤੇ ਆਦਰ ਨਾਲ ਮੱਥੇ ਨੂੰ ਲਾ ਕੇ ਆਪਣੇ ਸਿਰ ਉੱਪਰ ਚੁੱਕ ਲਈ।

"ਜਨਾਬ, ਇਸ ਨੇ ਬਾਈਬਲ ਨੂੰ ਚੁੰਮਿਆ ਨਹੀਂ", ਸਰਕਾਰੀ ਵਕੀਲ ਨੇ ਵਿਰੋਧ ਕਰਦਿਆਂ ਕਿਹਾ।

ਮਲੂਕੇ ਨੇ ਜਦੋਂ ਇਹ ਗੱਲ ਸ਼ੇਰ ਸਿੰਘ ਨੂੰ ਦੱਸੀ ਤਾਂ ਉਹਨੂੰ ਬੜਾ ਧੱਕਾ ਜਿਹਾ ਲੱਗਾ। ਉਹਦੇ ਲਈ ਇਹ ਗੱਲ ਧਾਰਮਿਕ ਬੇਅਦਬੀ ਵਾਲੀ ਸੀ। ਉਹ ਖਿਝ ਜਿਹਾ ਗਿਆ।

"ਉਹ ਚਾਹੁੰਦੇ ਹਨ ਕਿ ਤੂੰ ਇਸ ਨੂੰ ਚੰਗੀ ਤਰ੍ਹਾਂ ਚੁੰਮੇ", ਮਲੂਕੇ ਨੇ ਸ਼ੇਰ ਸਿੰਘ ਨੂੰ ਸਪਸ਼ਟ ਕਰਦਿਆਂ ਕਿਹਾ।

ਸ਼ੇਰ ਸਿੰਘ ਨੇ ਜੀਭ ਬਾਹਰ ਕੱਢ ਕੇ ਖੁਲ੍ਹੀ ਬਾਈਬਲ ਦੇ ਪੂਰੇ ਦੇ ਪੂਰੇ ਪੰਨੇ ਨੂੰ ਥੱਲੇ ਤੋਂ ਲੈ ਕੇ ਉੱਪਰ ਤਕ ਚੱਟਣਾ ਸ਼ੁਰੂ ਕਰ ਦਿੱਤਾ।

"ਕੀ ਹੁਣ ਉਹ ਖੁਸ਼ ਹਨ?" ਉਹ ਬੋਲਿਆ।

ਨਿੱਕੀ ਜਿਹੀ ਅਦਾਲਤ ਦੇ ਉਦਾਸ ਮਾਹੌਲ ਵਿਚ ਕੁਝ ਚਮਕ ਆਈ, ਕਿਉਂਕਿ ਉਨ੍ਹਾਂ ਨੂੰ ਯਕੀਨ ਹੋ ਗਿਆ ਸੀ ਕਿ ਸ਼ੇਰ ਸਿੰਘ ਸੱਚ ਬੋਲੇਗਾ। ਅਦਾਲਤ ਦੀ ਕਾਰਵਾਈ ਜਾਰੀ ਰਹੀ।

"ਸ਼ੁਕਰਵਾਰ ਦੀ ਰਾਤ ਨੂੰ ਘਰ ਕਿਸੇ ਵੇਲੇ ਮੁੜਿਆ ਸੀ?" ਸਰਕਾਰੀ ਵਕੀਲ ਨੇ ਪੁੱਛਿਆ।

ਸ਼ੇਰ ਸਿੰਘ ਦੀ ਥਾਂ ਮਲੂਕਾ ਬੋਲਿਆ, "ਇਹਦੇ ਕੋਲ ਘੜੀ ਨਹੀਂ ਹੈ। ਜੇ ਹੋਵੇ ਵੀ ਤਾਂ ਇਹ ਟਾਈਮ ਨਹੀਂ ਦੇਖ ਸਕਦਾ। ਫਿਰ ਇਹ ਕਿਵੇਂ ਦੱਸ ਸਕਦਾ ਹੈ?"

"ਤੇਰਾ ਕੰਮ ਅਦਾਲਤ ਨੂੰ ਜਾਣਕਾਰੀ ਦੇਣਾ ਜਾਂ ਬਹਿਸ ਕਰਨਾ ਨਹੀਂ। ਤੂੰ ਇਥੇ ਸਿਰਫ ਦੁਭਾਸ਼ੀਏ ਦੇ ਤੌਰ 'ਤੇ ਆਇਆਂ ਏਂ", ਜੱਜ ਨੇ ਮਲੂਕੇ ਨੂੰ ਡਾਂਟਦਿਆਂ ਕਿਹਾ।

"ਹਾਂ ਜਨਾਬ।" ਝੇਪ ਮਹਿਸੂਸ ਕਰਦਾ ਅਤੇ ਨਿਮਾਣਾ ਜਿਹਾ ਬਣ, ਮਲੂਕਾ ਬੋਲਿਆ।

ਛੇਤੀ ਹੀ ਕੇਸ ਖਤਮ ਹੋ ਗਿਆ, ਕਿਉਂਕਿ ਸ਼ੇਰ ਸਿੰਘ ਜਿਸ ਖੋਖੇ ਵਿਚ ਰਹਿੰਦਾ ਸੀ ਉੱਥੇ ਕੋਲੇ ਨਾਲ ਚੱਲਣ ਵਾਲਾ ਸਟੋਵ ਹੀ ਨਹੀਂ ਸੀ।

"ਅਪਰਾਧੀ ਨਹੀਂ।" ਜੱਜ ਨੇ ਫੈਸਲਾ ਸੁਣਾਇਆ।

ਝਿੜਕ ਖਾਣ ਦੇ ਬਾਵਜੂਦ ਵੀ ਮਲੂਕਾ ਆਪਣੇ ਆਪ ਉੱਤੇ ਫਖਰ ਮਹਿਸੂਸ ਕਰ ਰਿਹਾ ਸੀ।

ਸ਼ਾਮ ਨੂੰ ਕੁੱਕ ਹਾਊਸ ਵਿਚ ਜਸ਼ਨ ਮਨਾਇਆ ਗਿਆ। ਮਿੱਲ ਵਿਚ ਕੰਮ ਕਰਦੇ ਕਾਮੇ ਸਦਾ ਹੀ ਜਸ਼ਨ ਮਨਾਉਣ ਲਈ ਬਹਾਨੇ ਦੀ ਭਾਲ ਵਿਚ ਰਹਿੰਦੇ ਸਨ। ਉਨ੍ਹਾਂ ਨੇ ਵਿਸਕੀ ਪੀ ਕੇ ਖੁਸ਼ੀ ਦਾ ਇਜ਼ਹਾਰ ਕੀਤਾ, ਕਿਉਂਕਿ ਅਦਾਲਤ ਨੇ ਇਕ ਹਿੰਦੂ ਨੂੰ ਬੇਕਸੂਰ ਠਹਿਰਾਇਆ ਸੀ।

## 11

ਸ਼ਨਿਚਰਵਾਰ ਦੀ ਦੁਪਹਿਰ ਨੂੰ ਮਿੱਲ ਵਿਚ ਚੁੱਪ ਉਤਰ ਆਉਂਦੀ ਸੀ। ਕਾਮਿਆਂ ਨੇ ਕਈ ਕੰਮ ਕਰਨੇ ਹੁੰਦੇ ਸਨ। ਉਹਨਾਂ ਨੇ ਆਪਣੇ ਕੇਸ ਅਤੇ ਕੱਪੜੇ ਧੋਣੇ, ਸੌਣ ਵਾਲੇ ਫੱਟੇ ਸਾਫ ਕਰਨੇ, ਅਤੇ ਯਾਰਾਂ ਮਿੱਤਰਾਂ ਕੋਲ ਜਾਣਾ ਹੁੰਦਾ ਜਾਂ ਖ਼੍ਰੀਦੋ ਫਰੋਖ਼ਤ ਕਰਨੀ ਹੁੰਦੀ ਸੀ। ਬਹੁਤਿਆਂ ਨੇ ਆਪਣੀ ਪਸੰਦ ਅਨੁਸਾਰ ਸ਼ਨਿਚਰਵਾਰ ਦੀ ਰਾਤ ਨੂੰ ਮਨ ਪ੍ਰਚਾਵਾ ਕਰਨਾ ਅਤੇ ਐਤਵਾਰ ਨੂੰ ਵੈਨਕੂਵਰ ਸਿੱਖ ਗੁਰਦੁਆਰੇ ਦੇ ਪ੍ਰੋਗਰਾਮ ਵਿਚ ਜਾ ਸ਼ਾਮਲ ਹੋਣਾ ਹੁੰਦਾ।

ਸ਼ਨਿਚਰਵਾਰ ਨੂੰ ਦੁਪਹਿਰੋਂ ਬਾਅਦ ਸਿੱਖ ਹੇਸਟਿੰਗ ਅਤੇ ਗਰੈਂਨਵਿਲ ਸਟਰੀਟ ਉੱਤੇ ਗਰੁੱਪ ਬਣਾ ਕੇ ਘੁੰਮਦੇ ਸਨ। ਉਹ ਆਮ ਤੌਰ 'ਤੇ ਚੀਜ਼ਾਂ ਅਤੇ ਕਪੜਿਆਂ ਦੀ ਲੱਗੀ ਨੁਮਾਇਸ਼ ਦੀ ਪ੍ਰਸ਼ੰਸਾ ਕਰਦੇ। ਦੂਜੀਆਂ ਮਿੱਲਾਂ ਵਿਚ ਕੰਮ ਕਰਦੇ ਸਿੱਖਾਂ ਨੂੰ ਗਰਮਜੋਸ਼ੀ ਨਾਲ ਮਿਲਦੇ। ਉੱਚੀ ਅਵਾਜ਼ ਵਿਚ ਬੁਲਾਈ 'ਸਤਿ ਸ੍ਰੀ ਅਕਾਲ' ਕੋਲੋਂ ਲੰਘਦਿਆਂ ਦਾ ਧਿਆਨ ਖਿੱਚਦੀ। ਜਦੋਂ ਉਹ ਖੁਸ਼ੀ ਭਰੇ ਰੌਂਅ ਵਿਚ ਚਸਕੇ ਲੈ ਲੈ ਕੇ ਗੱਲਾਂ ਕਰਨ ਵਿਚ ਰੁੱਝੇ ਹੁੰਦੇ ਤਾਂ ਕੋਲੋਂ ਲੰਘਦਿਆਂ ਦੇ ਵੱਖ ਵੱਖ ਪ੍ਰਤੀਕਰਮ ਹੁੰਦੇ। ਕੁਝ ਉਹਨਾਂ ਵਲ ਇਸ਼ਾਰਾ ਕਰਕੇ ਇਕ ਦੂਜੇ ਨੂੰ ਕੂਹਣੀਆਂ ਮਾਰਦੇ ਅਤੇ ਕੁਝ ਸ਼ੱਕ ਦੀ ਨਜ਼ਰ ਨਾਲ ਦੇਖਦੇ ਅਤੇ ਛੇੜਖਾਨੀ ਕਰਕੇ ਲੰਘਦੇ। ਇਹ ਗੱਲ ਮਲੂਕੇ ਨੂੰ ਪ੍ਰੇਸ਼ਾਨ ਕਰ ਦਿੰਦੀ। ਉਹਦੀ ਪ੍ਰੇਸ਼ਾਨੀ ਉਦੋਂ ਹੋਰ ਵਧੀ ਜਦੋਂ ਉਹਨੂੰ ਖੁਦ ਛੇੜਖਾਨੀ ਦਾ ਸ਼ਿਕਾਰ ਹੋਣਾ ਪਿਆ, ਕਿਉਂਕਿ ਮਲੂਕੇ ਨੇ ਢਿਲਕਵਾਂ ਜਿਹਾ ਸੂਟ, ਟੁੱਟੇ ਕਾਲੇ ਬੂਟ ਅਤੇ ਚਮਕਦੀ ਗੁਲਾਬੀ ਪੱਗ ਬੰਨ੍ਹੀ ਹੋਈ ਸੀ।

ਮਲੂਕੇ ਨੂੰ ਨੂਰਦੀਨ ਮਰਾਸੀ ਦਾ ਚੇਤਾ ਆਇਆ ਜੋ ਆਪਣਾ ਗੁਜ਼ਾਰਾ ਲੋਕਾਂ ਦੇ ਸੁਨੇਹੇ ਪਹੁੰਚਾ ਕੇ ਅਤੇ ਉਹਨਾਂ ਦਾ ਮਨੋਰੰਜਨ ਕਰਕੇ ਕਰਦਾ ਸੀ। ਭਾਵੇਂ ਕਿ ਨੂਰਦੀਨ ਨੇ ਫੌਜ ਵਿਚ ਦਰਜੀ ਦੇ ਇਕ ਸਹਾਇਕ ਵਜੋਂ ਕੰਮ ਕੀਤਾ ਸੀ ਪਰ ਉਹ ਪਿੰਡ ਵਿਚ ਆਪਣੇ ਆਪ ਨੂੰ ਇਕ ਮਾਹਿਰ ਦਰਜੀ ਦੱਸਦਾ ਸੀ। ਉਹ ਦਾਅਵਾ ਕਰਦਾ ਸੀ ਕਿ ਉਹਨੇ ਹਜ਼ਾਰਾਂ ਸਾਹਿਬਾਂ ਦੇ ਸੂਟ ਸੀਤੇ ਸਨ।

"ਚੌਧਰਾਣੀ ਮੇਰੇ ਕੰਮ ਦੀ ਲੰਡਨ ਤਕ ਬੱਲੇ ਬੱਲੇ ਹੁੰਦੀ ਸੀ", ਉਹ ਮਲੂਕੇ ਦੀ ਮਾਂ ਨੂੰ ਕਹਿੰਦਾ।

ਨੂਰਦੀਨ ਨੇ ਮਲੂਕੇ ਲਈ ਕਾਲੇ ਰੰਗ ਦਾ ਭਾਰਾ ਗਰਮ ਸੂਟ ਬਣਾਇਆ ਅਤੇ ਛਾਤੀ ਵਾਲੀ ਥਾਂ ਉੱਤੇ ਰੂੰ ਦੇ ਗੱਦੇ ਦੀ ਤਹਿ ਦਿੱਤੀ ਤਾਂ ਜੋ ਠੰਢੇ ਮੌਸਮ ਵਿਚ ਆਪਣੇ ਆਪ ਨੂੰ ਗਰਮ ਰੱਖਿਆ ਜਾ ਸਕੇ।

ਸੂਟ ਨੂੰ ਕਈ ਵਾਰੀ ਪਾ ਕੇ ਦੇਖਿਆ ਗਿਆ। ਹਰ ਵਾਰੀ ਨੂਰਦੀਨ ਤਸੱਲੀ ਨਾਲ ਮੁਸਕਰਾਉਂਦਾ ਮਲੂਕੇ ਦੀ ਮਾਂ ਨੂੰ ਕਹਿੰਦਾ, "ਅਮਰੀਕਾ ਵਿਚ ਸਾਹਿਬ ਲੋਕ ਤੇਰੇ ਪੁੱਤ ਨੂੰ ਖੜ੍ਹਾ ਕਰਕੇ ਦੇਖਿਆ ਕਰਨਗੇ।"

"ਮਰਾਸੀ ਦੀ ਸਹਿਜ ਸੁਭਾਅ ਕਹੀ ਗੱਲ ਹੁਣ ਠੀਕ ਸਿੱਧ ਹੋ ਰਹੀ ਸੀ।" ਮਲੂਕੇ ਨੇ ਆਪਣੇ ਆਪ ਨੂੰ ਕਿਹਾ।

ਜਦੋਂ ਦੁਪਹਿਰ ਢਲਣੀ ਸ਼ੁਰੂ ਹੁੰਦੀ ਤਾਂ ਪੰਜਾਬੀ ਆਪਣੇ ਇਕੱਠੇ ਹੋਣ ਵਾਲੀਆਂ ਥਾਵਾਂ ਨੂੰ ਖਿਸਕਣੇ ਸ਼ੁਰੂ ਹੋ ਜਾਂਦੇ। ਇਹ ਥਾਵਾਂ ਸਨ: ਸੀ. ਪੀ. ਆਰ. ਸਟੇਸ਼ਨ, ਜਨਰਲ ਪੋਸਟ ਆਫਿਸ, ਮੇਨ ਸਟਰੀਟ ਅਤੇ ਹੇਸਟਿੰਗ ਸਟਰੀਟ ਦੇ ਬਣੇ ਬੀਅਰ ਪਾਰਲਰਜ਼।

ਸ਼ਾਮ ਨੂੰ ਉਹ ਆਪੋ ਆਪਣੀਆਂ ਮਨਪਸੰਦ ਥਾਵਾਂ ਵਲ ਨੂੰ ਖਿਸਕ ਜਾਂਦੇ।

ਕਿਹਾ ਜਾਂਦਾ ਸੀ ਕਿ ਕੁਝ ਇਟਾਲੀਅਨ ਵਾਈਨ ਅਤੇ ਕੁਝ ਭੜਕੀਲੇ ਪਹਿਰਾਵੇ ਅਤੇ ਚਮਕਦੇ ਕੁੰਡਲਾਂ ਵਾਲੇ ਵਾਲਾਂ ਵਾਲੀਆਂ ਔਰਤਾਂ ਨੂੰ ਤਰਜੀਹ ਦਿੰਦੇ ਸਨ। ਕੁਛ ਚਮਕਦੀਆਂ ਨੀਲੀਆਂ ਅੱਖਾਂ ਵਾਲੀਆਂ ਲੰਮ ਸਲੰਮੀਆਂ ਜਾਦੂਮਈ ਅਸਰ ਵਾਲੀਆਂ ਔਰਤਾਂ ਦੀ ਸੰਗਤ ਵਿਚ ਵਿਸਕੀ ਸੋਡਾ ਪੀਣ ਚਲੇ ਜਾਂਦੇ। ਕੁਛ ਮੈਕਸੀਕਨ ਖਾਣੇ ਅਤੇ ਉਸ ਦੇਸ਼ ਦੀਆਂ ਕਣਕ ਵੰਨੇ ਰੰਗ, ਕਾਮੀ ਲਾਲ ਹੋਠਾਂ ਅਤੇ ਛੋਟੇ ਛੋਟੇ ਮਲੂਕ ਹੱਥਾਂ ਵਾਲੀਆਂ ਔਰਤਾਂ ਦੀ ਸੰਗਤ ਵਿਚ ਜਾ ਕੇ ਖੁਸ਼ ਹੁੰਦੇ। ਜੋ ਪੱਗਾਂ ਨਹੀਂ ਬੰਨ੍ਹਦੇ ਸਨ ਉਹ ਨਿੱਕੇ ਕੱਦ ਦੀਆਂ ਜਪਾਨਣਾਂ ਕੋਲੋਂ ਸਿਰ ਮਨਾਉਣ ਅਤੇ ਸ਼ੇਵ ਕਰਾਉਣ ਚਲੇ ਜਾਂਦੇ। ਭਾਵੇਂ ਉਹ ਦੇਖਣ ਨੂੰ ਖੂਬਸੂਰਤ ਨਹੀਂ ਸਨ ਪਰ ਆਪਣੇ ਕੰਮ ਵਿਚ ਪੂਰੀਆਂ ਮਾਹਿਰ ਸਨ। ਕੁਛ ਪੈਂਡਰ ਸਟਰੀਟ ਵਾਲੇ ਪਾਸੇ ਅਲੋਪ ਹੋ ਜਾਂਦੇ ਜਿਥੇ ਜੂਏ ਦੇ ਅੱਡੇ ਸਨ ਅਤੇ ਚੌਲਾਂ ਦੀ ਵਾਈਨ ਪੀਣ ਨੂੰ ਮਿਲਦੀ ਸੀ। ਉਥੋਂ ਵਧੀਆ ਕਾਲੀ ਅਫੀਮ ਵੀ ਖਰੀਦੀ ਜਾ ਸਕਦੀ ਸੀ।

ਕੁਛ ਜੋ ਬਹੁਤੇ ਧਾਰਮਿਕ ਸਨ, ਮਿੱਲ ਵਿਚ ਹੀ ਰਹਿੰਦੇ।

"ਬਈ ਉਹ ਧਰਮਾਤਮਾ ਲੋਕ ਹਨ", ਨੱਥਾ ਸਿੰਘ ਕਹਿੰਦਾ।

"ਨਹੀਂ, ਉਹ ਸੂਮ ਆ ਨਾਲੇ ਕੁਦਰਤ ਦੇ ਦੁਸ਼ਮਣ ਵੀ। ਜਦੋਂ ਇਨ੍ਹਾਂ ਦੇ ਹੱਥ ਵਿਚ ਕੋਈ ਸਿੱਕਾ ਆ ਜਾਂਦਾ ਹੈ ਤਾਂ ਫਿਰ ਨਹੀਂ ਹੱਥੋਂ ਛੱਡਦੇ", ਜੱਗਾ ਜੁਆਬ ਮੋੜਦਾ।

ਪਰ ਮਹਿਰਾ ਇਨ੍ਹਾਂ ਗਰੁੱਪਾਂ ਵਿਚੋਂ ਕਿਸੇ ਨਾਲ ਵੀ ਸਬੰਧ ਨਹੀਂ ਸੀ ਰੱਖਦਾ। ਲੰਮਾ ਸਡੌਲ, ਸ਼ੇਵ ਕੀਤੀ ਦਾੜ੍ਹੀ। ਉਹ ਲੰਮੀਆਂ ਮੁੱਛਾਂ ਵਾਲੇ ਗੁਜਰਾਂਵਾਲੇ ਦੇ ਉਸ ਪ੍ਰੀਵਾਰ ਵਿਚੋਂ ਸੀ ਜਿਹੜੇ ਘੋੜੇ ਪਾਲਣ ਦਾ ਕੰਮ ਕਰਦੇ ਸਨ।

ਉਹ ਘੋੜਿਆਂ ਬਿਨਾਂ ਨਹੀਂ ਸੀ ਰਹਿ ਸਕਦਾ। ਉਹਨੇ ਦੋ ਵਛੇਰੇ ਖ਼੍ਰੀਦ ਲਏ ਸਨ ਤਾਂ ਜੋ ਇਕੱਲਤਾ ਮਹਿਸੂਸ ਨਾ ਕਰੇ। ਉਹ ਹੁਣ ਪੂਰੀ ਤਰ੍ਹਾਂ ਪਲ ਚੁੱਕੇ ਸਨ। ਆਪਣੇ ਵਿਹਲੇ ਸਮੇਂ ਵਿਚ ਮਹਿਰਾ ਉਹਨਾਂ ਨੂੰ ਖਰਖਰਾ ਕਰਦਾ, ਨਹਾਉਂਦਾ ਅਤੇ ਕਸਰਤ ਕਰਾਉਂਦਾ। ਘੋੜਿਆਂ ਦੀ ਖੁਰਾਕ ਉਹਦੇ ਪੈਸੇ ਹੜੱਪ ਕਰ ਜਾਂਦੀ। ਕੰਮੋਂ ਮੁੜਦੇ ਹੋਏ ਉਹ ਵਾੜੇ ਵਾਲ ਨੂੰ ਦੌੜਦਾ ਅਤੇ ਸੁਨੱਖੇ ਜਾਨਵਰ ਉਹਦਾ ਪੂਰੇ ਮੋਹ ਨਾਲ ਸਵਾਗਤ ਕਰਦੇ। ਇਕ ਦਿਨ ਮਲੂਕੇ ਨੇ ਦੇਖਿਆ ਕਿ ਉਹ ਘੋੜਿਆਂ ਦੇ ਸਾਹਮਣੇ ਆਪਣੀ ਤਨਖਾਹ ਦੀ ਚੈੱਕ ਲੈ ਕੇ ਬੈਠਾ ਹੋਇਆ ਸੀ ਅਤੇ ਕਹਿ ਰਿਹਾ ਸੀ, "ਆਹ ਹੀ ਹੈ ਸਾਰਾ ਕੁਛ! ਕਿੰਨੇ ਤੁਹਾਡੇ ਲਈ ਅਤੇ ਕਿੰਨੇ ਮੇਰੇ ਲਈ?" ਘੋੜਿਆਂ ਨੇ ਹਿਣ ਹਿਣ ਕੀਤੀ। "ਹਾਂ, ਹਾਂ ਬਦਮਾਸ਼ੋ ਤੁਹਾਨੂੰ ਵੱਡਾ ਹਿੱਸਾ ਮਿਲੇਗਾ।" ਉਹ ਫਿਰ ਬੋਲਿਆ।

"ਮਲੂਕਿਆ ਘੋੜਿਆਂ ਲਈ ਮੈਨੂੰ ਹੋਰ ਪੈਸੇ ਦੀ ਲੋੜ ਹੈ। ਕੀ ਤੂੰ ਬਾਸ ਨੂੰ ਕਹਿ ਕੇ ਮੈਨੂੰ ਹੋਰ ਓਵਰਟੈਮ ਦਿਵਾ ਸਕਦਾ ਏਂ?" ਮਹਿਰੇ ਨੇ ਮਲੂਕੇ ਨੂੰ ਪੁੱਛਿਆ।

ਕਦੀ ਕਦਾਈਂ ਕੁਦਰਤ ਦੇ ਨਜ਼ਾਰੇ ਇਨ੍ਹਾਂ ਮਿੱਲ ਕਾਮਿਆਂ ਦੇ ਦਰ ਤੱਕ ਆਪ ਚਲ ਕੇ ਆਉਂਦੇ।

ਇਕ ਸ਼ਨਿਚਰਵਾਰ ਦੁਪਹਿਰੋਂ ਬਾਅਦ ਜਦ ਕੁਝ ਬੰਦੇ ਕੁੱਕ ਹਾਊਸ ਅਤੇ ਸੌਣ ਵਾਲੀ ਸ਼ੈਡ ਦੇ ਵਿਚਕਾਰ ਖਾਲੀ ਪਈ ਜਗ੍ਹਾ ਉਤੇ ਭਾਰ ਚੁੱਕਣ ਅਤੇ ਹੋਰ ਖੇਡਾਂ ਖੇਡਣ ਵਿਚ ਰੁੱਝੇ ਹੋਏ ਸਨ ਤਾਂ ਇਕ ਆਦਮੀ ਦੋ ਭਰਵੀਆਂ ਜ਼ਨਾਨੀਆਂ ਨੂੰ ਲੈ ਕੇ ਪਹੁੰਚ ਗਿਆ। ਇਹਨਾਂ ਜ਼ਨਾਨੀਆਂ ਨੇ ਲੋੜੋਂ ਵੱਧ ਮੇਕਅੱਪ ਕੀਤਾ ਹੋਇਆ ਸੀ ਅਤੇ ਮੋਢਿਆਂ ਉਤੇ ਲਮਕ ਰਹੇ ਵਾਲਾਂ 'ਚੋਂ ਸੈਂਟ ਦੀ ਮਹਿਕ ਆ ਰਹੀ ਸੀ।

"ਤੁਸੀਂ ਹੁਣ ਭਾਰ ਚੁੱਕਣਾ ਬੰਦ ਕਰ ਸਕਦੇ ਹੋ ਇਕ ਵੱਧ ਆਨੰਦਦਾਇਕ ਖੇਡ ਉਡੀਕ ਰਹੀ ਹੈ", ਜੱਗੇ ਨੇ ਕਿਹਾ।

ਇਹ ਜ਼ਨਾਨੀਆਂ ਵੀ ਆਦਮੀਆਂ ਨਾਲ ਖੇਡਣ ਲੱਗੀਆਂ ਅਤੇ ਉਹਨੀਂ ਕੁੱਕ ਹਾਊਸ ਦੀ ਛੱਤ ਨੂੰ ਪੱਬਾਂ ਭਾਰ ਖੜੇ ਹੋ ਕੇ ਛੂਹਣ ਲਈ ਆਦਮੀਆਂ ਨੂੰ ਚੁਣੌਤੀ ਦਿੱਤੀ। ਉਹ ਹੱਥਾਂ ਵਿਚ ਬੀਅਰ ਫੜੀ ਬੜੀ ਆਸਾਨੀ ਨਾਲ ਪੱਬਾਂ ਭਾਰ ਹੋ ਕੇ ਛੱਤ ਨੂੰ ਹੱਥ ਲਾਈ ਜਾ ਰਹੀਆਂ ਸਨ। ਇਸ ਤਰ੍ਹਾਂ ਕਰਦੇ ਸਮੇਂ ਉਹਨਾਂ ਦੀਆਂ ਜਾਲੀਦਾਰ ਜੁਰਾਬਾਂ ਨੂੰ ਸੰਭਾਲਣ ਲਈ ਬੰਨ੍ਹੀਆਂ ਰੰਗਦਾਰ ਬੱਧਰਾਂ ਅਤੇ ਝਾਲਰਦਾਰ ਚਿੱਟੀਆਂ ਚੱਡੀਆਂ ਵਿਚਕਾਰ ਉਹਨਾਂ ਦੇ ਗਦਰਾਏ ਮੋਟੇ ਪੱਟ ਲਿਸ਼ਕਾਂ ਮਾਰਦੇ ਦਿਖਾਈ ਦੇ ਰਹੇ ਸਨ।

ਛੇਤੀ ਹੀ ਉਹ ਕਮਰਿਆਂ ਵਿਚ ਚਲੀਆਂ ਗਈਆਂ। ਗੁਲਾਬੀ ਸਿਲਕ ਦੀ ਕਮੀਜ਼, ਭੜਕੀਲੀ ਜਿਹੀ ਟਾਈ, ਅਤੇ ਤੇਲ ਨਾਲ ਚੋਪੜ ਕੇ ਵਾਹੇ ਪਟਿਆਂ ਵਾਲਾ ਉਹਨਾਂ ਦਾ ਸਾਥੀ ਕੁੱਕ ਹਾਊਸ ਵਿਚ ਬੈਠਾ ਵਿਸਕੀ ਪੀਂਦਾ ਰਿਹਾ।

ਬੰਦਿਆਂ ਦੇ ਇਸ ਛੋਟੇ ਜਿਹੇ ਗਰੁੱਪ ਵਿਚੋਂ ਆਦਮੀ ਵਾਰੋ ਵਾਰੀ ਅੰਦਰ ਗਏ। ਸਿਰਫ ਰਾਮ ਲਾਲ ਹੀ ਬਾਹਰ ਬੈਠਾ ਰਿਹਾ। ਨਿੰਮੋਝੂਣਾ ਹੋ ਕੇ ਬਾਂਸ ਅਤੇ ਦੁੱਧ ਦੀ ਬੋਤਲ ਨਾਲ ਬਣਾਇਆ ਆਪਣਾ ਹੁੱਕਾ ਪੀਂਦਾ ਰਿਹਾ।

"ਰਾਮ ਲਾਲ ਨੇ ਅਖੀਰ ਵਿਚ ਜਾਣਾ ਹੈ, ਕਿਉਂਕਿ ਉਹ ਲਗਾਤਾਰ ਚਲਦਾ ਹੈ। ਲੋਕ ਕਹਿੰਦੇ ਹਨ ਕਿ ਉਸ ਨੇ ਤਾਂਤਰਿਕ ਸਿੱਖੀ ਹੋਈ ਹੈ ਪਰ ਮੇਰੇ ਖਿਆਲ ਵਿਚ ਇਹ ਅਫੀਮ ਦੀ ਗੋਲੀ ਦਾ ਕਮਾਲ ਹੈ", ਜੱਗੇ ਨੇ ਤਬਸਰਾ ਕੀਤਾ।

## 12

ਐਤਵਾਰ ਸਵੱਖਤੇ ਹੀ ਇਕ ਰੁਹਬਦਾਰ ਵਿਅਕਤੀ, ਜਿਸ ਨੇ ਇਕ ਹੱਥ ਵਿਚ ਕਾਲਾ ਅਟੈਚੀ ਕੇਸ ਫੜਿਆ ਹੋਇਆ ਸੀ ਅਤੇ ਦੂਜੇ ਹੱਥ ਵਿਚ ਸੋਟੀ, ਕੁੱਕ ਹਾਊਸ ਪਹੁੰਚ ਗਿਆ। ਚਿੱਟੀ ਬੱਕਰ-ਦਾੜ੍ਹੀ ਵਾਲਾ ਇਹ ਵਿਅਕਤੀ ਈਸਾਈ ਮਿਸ਼ਨਰੀ ਸੀ। ਇਸ ਦਾ ਨਾਂ ਮੈਗਵਰਨ ਸੀ ਅਤੇ ਉਹ ਵੈਨਕੂਵਰ ਤੋਂ ਹੀ ਸੀ।

ਜੱਗਾ ਕਹਿਣ ਲੱਗਾ, "ਰੱਬ ਦੀ ਉਸਤਤ ਕਰਨੀ ਬਣਦੀ ਹੈ। ਪਾਪ ਦੀ ਰਾਤ ਲੰਘਾਉਣ ਤੋਂ ਬਾਅਦ ਸਵੇਰੇ ਹੀ ਮੁਕਤੀ ਹੋ ਰਹੀ ਹੈ। ਕੁੜੀਆਂ ਨੇ ਬਿਨਾਂ ਨਸਲੀ ਵਿਤਕਰੇ ਦੇ ਸੁਆਦ ਦਿੱਤਾ। ਕੀ ਰੱਬ ਦੇ ਖਾਸ ਨਿਗਰਾਨਾਂ ਨੂੰ ਵੀ ਇਹ ਗਿਆਨ ਹੋਵੇਗਾ?"

"ਰੱਬ ਨੇ ਐਤਵਾਰ ਨੂੰ ਹਫਤੇ ਵਿਚ ਸਹੀ ਜਗ੍ਹਾ ਬਣਾਇਆ ਹੈ। ਤਾਜ਼ੇ ਲੱਗੇ ਦਾਗ ਧੋਣੇ ਸੌਖੇ ਹੁੰਦੇ ਹਨ", ਬੰਤਾ ਸਿੰਘ ਨੇ ਕੁਝ ਸੋਚਣ ਤੋਂ ਬਾਅਦ ਹੁੰਗਾਰਾ ਭਰਿਆ।

ਨੱਥਾ ਸਿੰਘ ਉਪਦੇਸ਼ ਦਿੰਦਾ ਕਹਿਣ ਲੱਗਾ, "ਤੁਹਾਨੂੰ ਦੂਜਿਆਂ ਦੇ ਧਰਮ ਦਾ ਮਖੌਲ ਨਹੀਂ ਉਡਾਉਣਾ ਚਾਹੀਦਾ। ਸਿੱਖ ਗੁਰੂਆਂ ਨੇ ਕਦੀ ਵੀ ਸੱਚ ਉਪਰ ਆਪਣੀ ਅਜਾਰੇਦਾਰੀ ਨਹੀਂ ਜਿਤਾਈ। ਉਹਨਾਂ ਨੂੰ ਆਪਣਾ ਪ੍ਰਚਾਰ ਕਰਨ ਲਈ ਭੇਜਿਆ ਹੈ। ਗੁਰੂਆਂ ਨੇ ਰੋਜ਼ਾਨਾ ਜ਼ਿੰਦਗੀ ਦੇ ਕੰਮ ਕਰਦਿਆਂ ਹੀ ਸਹੀ ਰਾਹ ਦੱਸਿਆ। ਰੱਬ ਇਕ ਹੈ ਪਰ ਰਾਹ ਵੱਖਰੇ ਵੱਖਰੇ ਹਨ।"

"ਹਾਂ", ਭਾਈ ਤਾਰਾ ਸਿੰਘ ਨੇ ਹਾਮੀ ਭਰਦਿਆਂ ਗੱਲ ਅੱਗੇ ਤੋਰੀ, "ਸਾਡੀ ਅਰਦਾਸ ਵੀ ਕਿਸੇ ਇਕ ਬੰਦੇ ਦੀ ਬਣਾਈ ਹੋਈ ਨਹੀਂ ਅਤੇ ਨਾ ਹੀ ਇਸ ਨੂੰ ਕਰਨ ਲਈ ਕਿਸੇ ਪਾਦਰੀ ਦੀ ਲੋੜ ਹੈ। ਇਹ ਸਾਡੀ ਜਦੋਜਹਿਦ ਨੂੰ ਉਜਾਗਰ ਕਰਦੀ ਹੈ। ਇਸ ਵਿਚ ਦੁੱਖ ਤਕਲੀਫਾਂ ਨੂੰ ਬਿਨਾਂ ਕਿਸੇ ਕੁੜੱਤਣ ਅਤੇ ਜਿੱਤ ਨੂੰ ਬਿਨਾਂ ਕਿਸ ਘੁਮੰਡ ਦੇ ਸਹਿਆ ਜਾਂਦਾ ਹੈ। ਅਸੀਂ ਆਪਣੇ ਧਰਮ ਵਿਚ ਯਕੀਨ ਕਰਨ ਦੇ ਨਾਲ ਨਾਲ ਦੂਜੇ ਧਰਮਾਂ ਦਾ ਵੀ ਸਤਿਕਾਰ ਕਰਦੇ ਹਾਂ। ਅਸੀਂ ਅਰਦਾਸ ਕਰਦੇ ਹਾਂ ਕਿ ਸਰਬੱਤ ਦਾ ਭਲਾ ਹੋਵੇ।"

"ਮਲੂਕਿਆ ਬਈ ਮਿਸਟਰ ਮੈਗਵਰਨ ਨੂੰ ਚਾਹ ਪਾਣੀ ਪੁੱਛ ਤੇ ਨਾਲੇ ਅੰਦਰ ਕੁਕ ਹਾਊਸ 'ਚ ਬਿਠਾ" ਨੱਥਾ ਸਿੰਘ ਨੇ ਮਲੂਕੇ ਨੂੰ ਕਿਹਾ।

ਮਿਸਟਰ ਮੈਗਵਰਨ ਵੱਡੇ ਸਾਰੇ ਮੱਗ ਵਿਚੋਂ ਹੌਲੀ ਹੌਲੀ ਚਾਹ ਪੀ ਰਿਹਾ ਸੀ ਅਤੇ ਕੁੱਕ ਹਾਊਸ ਵਿਚ ਹਾਜ਼ਰ ਵਿਅਕਤੀਆਂ ਨਾਲ ਗੱਲਬਾਤ ਕਰ ਰਿਹਾ ਸੀ। ਨਾਲ ਲਗਦੇ ਬੰਕ ਹਾਊਸ ਵਿਚੋਂ ਕੁਝ ਹੋਰ ਬੰਦੇ ਉਹਨੂੰ ਸੁਣਨ ਆ ਗਏ।

ਦਿਆਲੂ ਜਿਹੇ ਮਿਸ਼ਨਰੀ ਦੇ ਚਿਹਰੇ ਉੱਤੇ ਉਦਾਸੀ ਸਾਫ ਦਿਖਾਈ ਦੇ ਰਹੀ ਸੀ। ਕੀ ਇਹ ਇਸ ਕਰਕੇ ਤਾਂ ਨਹੀਂ ਸੀ ਕਿਉਂਕਿ ਹੁਣ ਜ਼ਿੰਦਗੀ ਦੇ ਚੰਗੇ ਦਿਨ ਗੁਜ਼ਰ ਚੁੱਕੇ ਸਨ। ਜਿਸ ਉਦੇਸ਼ ਨੂੰ ਉਹ ਪ੍ਰਚਾਰ ਰਿਹਾ ਸੀ ਕਿ ਉਹ ਪੂਰਾ ਵੀ ਹੋ ਸਕੇਗਾ? ਇਸ ਤਰ੍ਹਾਂ ਲੱਗਦਾ ਸੀ ਕਿ ਜਿਵੇਂ ਉਸ ਦੀਆਂ ਵੱਡੀਆਂ ਨੀਲੀਆਂ ਅੱਖਾਂ ਨੇ ਬਹੁਤ ਕੁਝ ਦੇਖਿਆ ਹੋਵੇ। ਉਹ ਹਿੰਦੁਸਤਾਨੀ ਜ਼ਬਾਨ ਵਿਚ ਬੋਲਣ ਦੀ ਕੋਸ਼ਿਸ਼ ਕਰ ਰਿਹਾ ਸੀ ਜਿਸ ਨੂੰ ਸੁਣ ਕੇ ਪੰਜਾਬੀਆਂ ਨੂੰ ਹਾਸਾ ਆ ਜਾਂਦਾ। ਫਿਰ ਵੀ ਸਾਰਿਆਂ ਨੇ ਉਸ ਨੂੰ ਸਤਿਕਾਰ ਨਾਲ ਸੁਣਿਆ।

ਉਹ ਕਹਾਵਤਾਂ ਵਿਚ ਗੱਲਾਂ ਕਰ ਰਿਹਾ ਸੀ ਕਿਉਂਕਿ ਉਪਦੇਸ਼ ਦੇਣ ਨਾਲੋਂ ਰੱਬੀ ਗਿਆਨ ਇਸ ਤਰ੍ਹਾਂ ਛੇਤੀ ਸਮਝ ਆਉਂਦਾ ਹੈ। ਉਸ ਨੇ ਬੀਜਣ ਵਾਲੇ ਅਤੇ ਫਸਲਾਂ ਵਿਚ ਉੱਗ ਆਏ ਨਦੀਨ ਦੀ ਕੋਈ ਨੀਤੀ ਕਥਾ ਸੁਣਾਈ ਜੋ ਜੱਟਾਂ ਨੂੰ ਛੇਤੀ ਹੀ ਸਮਝ ਪੈ ਗਈ।

"ਇਕ ਵਿਅਕਤੀ ਸਿਰਫ ਬੀਜ ਹੀ ਬੀਜ ਸਕਦਾ ਹੈ। ਪਰ ਕਈ ਚੀਜ਼ਾਂ ਵਾਧਾ ਰੋਕ ਸਕਦੀਆਂ ਹਨ", ਇਸ ਗੱਲ ਤੇ ਜ਼ੋਰ ਦਿੰਦਿਆਂ ਉਸ ਦੀਆਂ ਅੱਖਾਂ ਵਿਚ ਆਸ ਦੀ ਚਮਕ ਆ ਗਈ।

ਨੱਥਾ ਸਿੰਘ ਕਹਿਣ ਲੱਗਾ, "ਇਹ ਸਿਖਿਆ ਤਾਂ ਗੌਤਮ ਬੁੱਧ ਅਤੇ ਗੁਰੂ ਨਾਨਕ ਦੀ ਸਿਖਿਆ ਵਰਗੀ ਹੈ। ਦੁਨੀਆਂ ਖੁਸ਼ੀ ਖੁਸ਼ੀ ਰਹਿ ਸਕਦੀ ਹੈ ਜੇ ਮਨੁੱਖ ਇਸ ਗੱਲ ਨੂੰ ਮੰਨੇ।"

"ਸਾਰੀਆਂ ਸਿਖਿਆਵਾਂ ਇਹੀ ਉਪਦੇਸ਼ ਦਿੰਦੀਆਂ ਹਨ", ਇਕ ਅਵਾਜ਼ ਆਈ।

"ਇਹ ਇਕ ਹੀ ਆਤਮਾ ਸੀ ਜੋ ਸਾਰੇ ਪੈਗੰਬਰਾਂ ਰਾਹੀਂ ਬੋਲੀ", ਕਿਸੇ ਹੋਰ ਨੇ ਵਿਚਾਰ ਦੱਸੇ।

"ਮਿਸਟਰ ਮੈਗਵਰਨ, ਪਰ ਤੁਸੀਂ ਇਸ ਦੀ ਕਿਸ ਤਰ੍ਹਾਂ ਵਿਆਖਿਆ ਕਰੋਗੇ ਕਿ ਜਿਹਨਾਂ ਦਾ ਧਰਮ ਦਇਆ, ਸ਼ਾਂਤੀ ਅਤੇ ਪਿਆਰ ਦਾ ਪ੍ਰਚਾਰ ਕਰਦਾ ਹੈ, ਉਹਨਾਂ ਨੇ ਹੀ ਸਾਰੀ ਦੁਨੀਆਂ ਨੂੰ ਕਬਜ਼ੇ ਹੇਠ ਕੀਤਾ ਹੋਇਆ ਹੈ ਅਤੇ ਅੱਜ ਵੀ ਗਿਰਜਿਆਂ ਦੀ ਛਤਰ ਛਾਇਆ ਹੇਠ ਗਰੀਬ ਲੋਕਾਂ ਦੀ ਲੁੱਟ ਖਸੁੱਟ ਕਰ ਰਹੇ ਹਨ"? ਗੰਡਾ ਸਿੰਘ ਨੇ ਪੁਛਿਆ।

"ਉਹ ਵਿਅਕਤੀ ਜਿਨ੍ਹਾਂ ਤਲਵਾਰ ਦੇ ਆਸਰੇ ਜਿੱਤਾਂ ਪ੍ਰਾਪਤ ਕੀਤੀਆਂ ਹਨ ਅਤੇ ਮਜ਼ਲੂਮਾਂ ਦੀ ਲੁੱਟ ਖਸੁੱਟ ਕਰ ਰਹੇ ਹਨ, ਉਹ ਸਾਡੇ ਰੱਬ ਦੀਆਂ ਸਿਖਿਆਵਾਂ 'ਤੇ ਨਹੀਂ ਚੱਲ ਰਹੇ।" ਮੈਗਵਰਨ ਨੇ ਜਵਾਬ ਦਿਤਾ।

ਜੱਗਾ ਗੱਲ ਅੱਗੇ ਤੋਰਦਿਆਂ ਬੋਲਿਆ, "ਇਹ ਸੋਚ ਕੇ ਹੀ ਡਰ ਆਉਂਦਾ ਹੈ ਕਿ ਜੇ ਅਸੀਂ ਇਸਾਈ ਬਣ ਗਏ ਤਾਂ ਸਾਨੂੰ ਸਵਰਗ ਵਿਚ ਵੀ ਉਹਨਾਂ ਲੋਕਾਂ ਨਾਲ ਰਹਿਣਾ ਪਵੇਗਾ ਜੋ ਗੈਰ ਚਿੱਟਿਆਂ ਨਾਲ ਵਿਤਕਰਾ ਕਰਨੋ ਨਹੀਂ ਹਟ ਸਕਦੇ। ਇਥੇ ਕੈਨੇਡਾ ਵਿਚ ਸਾਨੂੰ ਨਾਗਰਿਕਾਂ ਵਾਲੇ ਕੋਈ ਹੱਕ ਪ੍ਰਾਪਤ ਨਹੀਂ। ਅਤੇ ਇਸ ਸੋਚ ਨਾਲ ਦਿਲ ਦੁਖਦਾ ਹੈ ਕਿ ਸਵਰਗ ਵਿਚ ਵੀ ਕੋਈ ਹੱਕ ਪ੍ਰਾਪਤ ਨਹੀਂ ਹੋਵੇਗਾ।"

ਮਿਸਟਰ ਮੈਗਵਰਨ ਸਹਿਮਤ ਹੁੰਦਾ ਕਹਿਣ ਲੱਗਾ, "ਸਾਡੇ ਸਮਾਜ ਵਿਚ ਬਹੁਤ ਕੁਝ ਬਿਨਾਂ ਨਿਆਂ ਤੋਂ ਹੋ ਰਿਹਾ ਹੈ। ਅਸੀਂ ਤਾਂ ਸਿਰਫ ਰੱਬ ਦੇ ਨਾਂ ਦਾ ਪ੍ਰਚਾਰ ਹੀ ਕਰ ਸਕਦੇ ਹਾਂ ਜਾਂ ਆਪ ਉਨ੍ਹਾਂ ਅਸੂਲਾਂ ਉਤੇ ਰਹਿਣ ਦੀ ਕੋਸ਼ਿਸ਼ ਕਰ ਸਕਦੇ ਹਾਂ।"

"ਇਸਾਈ ਮੱਤ ਨੇ ਏਸ਼ੀਆ ਵਿਚੋਂ ਜਨਮ ਲਿਆ ਅਤੇ ਯਿਸੂ ਮਸੀਹ ਯਹੂਦੀ ਸੀ ਪਰ ਗੋਰੇ ਲੋਕਾਂ ਨੇ ਉਸ ਨੂੰ ਨੀਲੀਆਂ ਅੱਖਾਂ ਅਤੇ ਭੂਰੇ ਵਾਲਾਂ ਵਾਲਾ ਕਹਿ 'ਨਾਰਡਿਕ' ਬਣਾ ਦਿੱਤਾ", ਗਿਆਨ ਚੰਦ ਨੇ ਸਿਆਣੀ ਗੱਲ ਕੀਤੀ।

ਮੇਰੇ ਖਿਆਲ ਵਿਚ ਲੋਕ ਚਾਹੁੰਦੇ ਹਨ ਕਿ ਉਹਨਾਂ ਦਾ ਰੱਬ ਵੀ ਉਹਨਾਂ ਵਰਗਾ ਹੋਵੇ, ਇਸਾਈ ਮਿਸ਼ਨਰੀ ਮੁਸਕਰਾਉਂਦਾ ਹੋਇਆ ਬੋਲਿਆ।

ਮਲੂਕੇ ਨੇ ਪਹਿਲੀ ਵਾਰ ਕਿਸੇ ਇਸਾਈ ਨੂੰ ਆਪਣੇ ਧਰਮ ਦਾ ਪਰਚਾਰ ਕਰਦੇ ਸੁਣਿਆ ਸੀ। ਭਾਰਤ ਵਿਚ ਆਪਣੇ ਪਿੰਡ ਦੇ ਹੋਰ ਮੁੰਡਿਆਂ ਵਾਂਗ ਮਲੂਕਾ ਸਿਰਫ ਇਕ ਇਸਾਈ ਬਾਰੇ ਹੀ ਜਾਣਦਾ ਸੀ। ਉਹ ਕਾਲੇ-ਸਿਆਹ ਰੰਗ ਦਾ ਇਕ ਮਦਰਾਸੀ ਸੀ ਜੋ ਚਿੱਟੇ ਕਪੜੇ ਪਹਿਨਦਾ ਸੀ। ਉਹ ਹੁਸ਼ਿਆਰਪੁਰ ਗੋਰਿਆਂ ਦੇ ਇਕ ਕਬਰਸਤਾਨ ਦਾ ਚੌਕੀਦਾਰ ਸੀ। ਕੋਈ ਵੀ ਉਸ ਦੀ ਰੀਸ ਨਹੀਂ ਕਰਨਾ ਚਾਹੁੰਦਾ ਸੀ। ਪਵਿੱਤਰ ਅਤੇ ਆਦਰਸ਼ਾਹੀ ਪਹਿਰਾਵਾ ਪਹਿਨ ਕੇ ਸਿਵਿਆਂ ਦੇ ਭੂਤ ਵਾਂਗ ਰਹਿਣ ਵਿਚ ਭਲਾ ਕੀ ਮਜ਼ਾ ਹੋ ਸਕਦਾ ਸੀ?

ਪਿੰਡ ਦੇ ਲੋਕ ਧਾਰਮਿਕ ਰੁਚੀਆਂ ਵਾਲੇ ਸਨ ਪਰ ਕੱਟੜ ਨਹੀਂ ਸਨ। ਪੰਜਾਬ ਦੇ ਪਿੰਡਾਂ ਵਿਚ ਉੱਤਰ ਪੱਛਮ ਦੀਆਂ ਪਹਾੜੀਆਂ 'ਚ ਰਹਿਣ ਵਾਲੇ ਘੋੜ ਸਵਾਰ ਡਾਕੂਆਂ ਵਲੋਂ ਹਮਲੇ ਦਾ ਖਤਰਾ ਬਣਿਆ ਰਹਿੰਦਾ ਸੀ। ਇਸ ਕਰਕੇ ਜੱਟ ਹਲ ਵਾਹੁੰਦੇ ਵੀ ਆਪਣੇ ਲੱਕਾਂ ਦੁਆਲੇ ਤਲਵਾਰਾਂ ਲਟਕਾਈ ਰੱਖਦੇ। ਅਤੇ ਇਸੇ ਕਰਕੇ ਹੀ ਉਹਨਾਂ ਦੇ ਪਿੰਡ ਦੀਆਂ ਦੂਜੀਆਂ ਜਾਤੀਆਂ ਦੇ ਲੋਕਾਂ ਉੱਪਰ ਦਬਦਬਾ ਰਹਿੰਦਾ। ਏਥੋਂ ਤੱਕ ਕਿ ਪੰਜਾਬੋਂ ਬਾਹਰ ਹਿੰਦੁਸਤਾਨ ਦੇ ਦੂਜੇ ਸੂਬਿਆ ਅੰਦਰ ਖਾਸ ਪ੍ਰਭਾਵ ਰੱਖਣ ਵਾਲੇ ਬ੍ਰਾਹਮਣਾਂ ਅਤੇ ਮੁਲਾਣਿਆਂ ਨੂੰ ਵੀ ਜੱਟਾਂ ਦੀਆਂ ਬੁੱਤੀਆਂ ਕਰਨੀਆਂ ਪੈਂਦੀਆਂ। ਜਨਮ, ਵਿਆਹ ਜਾਂ ਮੌਤ ਦੇ ਮੌਕਿਆਂ ਉਤੇ ਇਹ ਬ੍ਰਾਹਮਣ ਵਗੈਰਾ ਹੀ ਧਾਰਮਿਕ ਰਸਮਾਂ ਪੂਰੀਆਂ ਕਰਦੇ।

ਮਲੂਕੇ ਦੇ ਪਿੰਡ ਦਾ ਛੋਟੀਆਂ ਇੱਟਾਂ ਦਾ ਬਣਿਆ ਹਿੰਦੂ ਮੰਦਰ ਪੁਰਾਣਾ ਹੋਣ ਕਰਕੇ ਢਹਿਣਾ ਸ਼ੁਰੂ ਹੋ ਗਿਆ ਸੀ। ਸ਼ਾਮ ਵੇਲੇ ਜਦੋਂ ਪੁਜਾਰੀ ਸੰਖ ਵਜਾਉਂਦਾ ਤਾਂ ਹਿੰਦੂ ਪੁਰਾਣੀ ਆਦਤ ਅਨੁਸਾਰ 'ਹਰੇ ਰਾਮ ਹਰੇ ਕ੍ਰਿਸ਼ਨ' ਉਚਾਰਨ ਲਗਦੇ। ਛੋਟੀ ਜਿਹੀ ਮਸੀਤ ਵਿਚ ਨਮਾਜ ਰੋਜ਼ ਨਹੀਂ ਸੀ ਪੜ੍ਹੀ ਜਾਂਦੀ। ਮੌਲਵੀ ਵਲੋਂ ਪੜ੍ਹਾਈ ਜਾਂਦੀ ਕੁਰਾਨ ਨੂੰ ਪੜ੍ਹਨ ਵਾਲੇ ਮੁੰਡੇ ਬਹੁਤ ਥੋੜੇ ਹੁੰਦੇ।

ਪਿੰਡ ਦੇ ਸਿੱਖਾਂ ਕੋਲ ਕੋਈ ਗੁਰਦੁਆਰਾ ਨਹੀਂ ਸੀ ਭਾਵੇਂ ਕਿ ਕੁਝ ਸ਼ਰਧਾਲੂਆਂ ਨੇ ਗਰੰਥ ਸਾਹਿਬ ਦੀ ਬੀੜ ਘਰ ਰੱਖੀ ਹੋਈ ਸੀ। ਬਾਹਰ ਖੇਤਾਂ ਵਿਚ ਇਕ ਪੁਰਾਣਾ ਸਿੱਖ ਕਿਲਾ ਸੀ ਜਿਸ ਦੀਆਂ ਕੰਧਾਂ ਡਿੱਗ ਰਹੀਆਂ ਸਨ। ਇਸ ਕਿਲੇ ਦੀਆਂ ਕੰਧਾਂ ਉੱਪਰ ਬੜੀ ਵਧੀਆ ਚਿੱਤਰਕਲਾ ਕੀਤੀ ਹੋਈ ਸੀ। ਸਮੇਂ ਦੀ ਮਾਰ ਨਾਲ ਧੁੰਦਲੇ ਪੈ ਚੁੱਕੇ ਚਿੱਤਰਾਂ ਵਿਚ ਭਗਤੀ ਵਿਚ ਲੀਨ ਗੁਰੂ ਨਾਨਕ, ਘੋੜੇ ਉੱਤੇ ਸਵਾਰ ਗੁਰੂ ਗੋਬਿੰਦ ਸਿੰਘ ਜਿਸ ਦੇ ਇਕ ਹੱਥ ਵਿਚ ਤਲਵਾਰ ਅਤੇ ਦੂਜੇ ਹੱਥ ਵਿਚ ਬਾਜ਼ ਸੀ ਅਤੇ ਤੇਜ਼ ਚਿਹਰਿਆਂ ਵਾਲੇ ਘੋੜ ਸਵਾਰ ਸਰਦਾਰਾਂ ਦੇ ਚਿੱਤਰ ਸਨ ਜੋ ਸਿੱਖ ਇਤਿਹਾਸ ਦੀ ਯਾਦ ਦਵਾਉਂਦੇ ਸਨ।

ਤੜਕੇ ਹੀ ਪਿੰਡ ਵਿਚ ਚੱਕੀਆਂ ਦੀ ਗੂੰਜ ਅਤੇ ਰੂੰ ਪਿੰਜਣੀ ਦੀ ਠਾਹ ਠਾਹ ਦੀ ਅਵਾਜ਼ ਆਉਣੀ ਸ਼ੁਰੂ ਹੋ ਜਾਂਦੀ। ਪਰ ਇਸ ਤੋਂ ਪਹਿਲਾਂ ਹੀ ਖੇਮ ਸਿੰਘ ਉੱਚੀ ਅਵਾਜ਼ ਵਿਚ ਜਪੁਜੀ ਸਾਹਿਬ ਦਾ ਪਾਠ ਸ਼ੁਰੂ ਕਰ ਦਿੰਦਾ। ਉਸ ਦੀ ਉੱਚੀ ਅਵਾਜ਼ ਸਾਰੇ ਪਿੰਡ ਵਿਚ ਸੁਣਾਈ ਦਿੰਦੀ। ਬਲਦ ਜੋੜਦੇ ਜੱਟ ਅਵਾਜ਼ੇ ਕੱਸਦੇ ਕਿ ਮਿਸਤਰੀ ਨੇ ਸੁੱਤੇ ਰੱਬ ਨੂੰ ਜਗਾ ਦਿੱਤਾ ਹੈ।

"ਜਿੰਦਾਂ ਖੇਮ ਸਿਹੁੰ ਪਾਠ ਕਰਦਾ, ਲਗਦਾ ਖੋਰੇ ਰੱਬ ਬੋਲਾ ਹੋ ਗਿਆ ਏ।"

ਕੋਈ ਹੋਰ ਹਸਦਾ ਕਹਿੰਦਾ, "ਪਾਠ ਕਾਹਦਾ, ਆਹ ਤਾਂ ਸਜ਼ਾ ਆ। ਉਦਾਂ ਰੱਬ ਨੂੰ ਮਨਾਉਣ ਦਾ ਇਹ ਠੇਠ ਪੰਜਾਬੀ ਤਰੀਕਾ ਏ।"

ਮਲੂਕਾ ਵੀ ਹੋਰ ਸਿੱਖ ਮੁੰਡਿਆਂ ਵਾਂਗ 'ਜਪੁਜੀ' ਦੀਆਂ ਅਠੱਤੀ ਪੌੜੀਆਂ ਜਾਣਦਾ ਸੀ। ਅੰਮ੍ਰਿਤ ਵੇਲੇ ਉਸ ਨੂੰ ਗੁਰਬਾਣੀ ਦਾ ਪਾਠ ਸੁਣਨਾ ਚੰਗਾ ਲਗਦਾ, ਭਾਵੇਂ ਅਰਥਾਂ ਦੀ ਪੂਰੀ ਸਮਝ ਨਾ ਆਉਂਦੀ। ਅੰਮ੍ਰਿਤ ਵੇਲੇ ਦੀ ਬਾਣੀ ਸਿੱਖ ਧਰਮ ਦੀ ਰੂਹ ਨੂੰ ਪੇਸ਼ ਕਰਦੀ ਸੀ। ਹਰ ਸਵੇਰ ਫਰੇਜ਼ਰ ਦੇ ਕੰਢੇ ਬੈਠਿਆਂ ਮਲੂਕੇ ਨੂੰ ਅਥਾਹ ਖੁਸ਼ੀ ਹੁੰਦੀ ਜਦੋਂ ਉਹ ਸੁਣਦਾ:

੧ ੳ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

॥ਜਪੁ॥

ਆਦਿ ਸਚੁ ਜੁਗਾਦਿ ਸਚੁ।। ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥ ੧॥
ਸੋਚੈ ਸੋਚਿ ਨਾ ਹੋਵਈ ਜੇ ਸੋਚੀ ਲਖ ਵਾਰ॥
ਭੁਖਿਆਂ ਭੁਖ ਨ ਉਤਰੀ ਜੇ ਬੰਨਾ ਪੂਰੀਆ ਭਾਰ॥
ਸਹਜ ਸਿਆਣਪ ਲਖ ਹੋਇ ਤਾਂ ਇਕ ਨਾ ਚਲੈ ਨਾਲਿ॥॥
ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥
ਹੁਕਮ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥੨॥

# ਸਕੂਲ

ਮਲੂਕੇ ਨੇ ਸਕੂਲ ਜਾਣਾ ਵਿੱਚੇ ਹੀ ਛੱਡ ਦਿੱਤਾ ਸੀ। ਬੀ. ਸੀ. 'ਚ ਉਹਦੇ ਨਾਲ ਰਹਿ ਰਹੇ ਉਹਦੇ ਅਨਪੜ੍ਹ ਦੇਸ਼ ਵਾਸੀਆਂ ਨੇ ਹੀ ਉਹਨੂੰ ਵਾਪਿਸ ਸਕੂਲ ਜਾਣ ਲਈ ਮਨਾਇਆ।

ਦਸੰਬਰ 1920 'ਚ ਮਹਾਤਮਾ ਗਾਂਧੀ ਅੰਗਰੇਜ਼ ਸਰਕਾਰ ਦੇ ਖਿਲਾਫ ਅਹਿੰਸਾ ਅਤੇ ਨਾ-ਮਿਲਵਰਤਣ ਦੀ ਲਹਿਰ ਨੂੰ ਤੇਜ਼ ਕਰਨ ਲਈ ਪੰਜਾਬ ਆਇਆ ਸੀ। ਉਹਨੇ ਬਰਤਾਨੀਆਂ ਵਿਚ ਬਣੀਆਂ ਵਸਤਾਂ ਅਤੇ ਉਹਨਾਂ ਦੀਆਂ ਸੰਸਥਾਵਾਂ ਦੇ ਬਾਈਕਾਟ ਦੀ ਵਕਾਲਤ ਕੀਤੀ। ਇਨ੍ਹਾਂ ਵਿਚ ਸਕੂਲ ਵੀ ਸ਼ਾਮਲ ਸਨ ਜਿਹਨਾਂ ਵਿਚ ਉਹਦੇ ਕਹਿਣ ਮੁਤਾਬਕ ਗੁਲਾਮ ਮਾਨਸਿਕਤਾ ਵਾਲੀ ਪੜ੍ਹਾਈ ਕਰਾਈ ਜਾਂਦੀ ਸੀ।

ਸਰ ਮਾਈਕਲ ਓਡਵਾਇਰ ਵਲੋਂ 1915 ਵਿਚ ਗਦਰ ਲਹਿਰ ਨੂੰ ਕੁਚਲਣ ਤੋਂ ਲੈ ਕੇ ਹੁਣ ਤਕ ਬਹੁਤ ਪਾਣੀ ਪੁਲ੍ਹਾਂ ਹੇਠ ਦੀ ਲੰਘ ਚੁੱਕਾ ਸੀ। ਲੋਕਤੰਤਰ ਨੂੰ ਬਚਾਉਣ ਲਈ ਸੰਸਾਰ ਜੰਗ ਜਿੱਤੀ ਜਾ ਚੁੱਕੀ ਸੀ; ਭਾਰਤ ਵਾਸੀਆਂ ਦੀਆਂ ਆਜ਼ਾਦੀਆਂ ਨੂੰ ਕੁਚਲਿਆ ਗਿਆ ਸੀ; ਲੋਕਾਂ ਨੂੰ ਦਬਾਉਣ ਲਈ ਸਖਤ ਕਾਨੂੰਨ ਬਣਾਏ ਗਏ ਸਨ; ਅਤੇ ਲੋਕਾਂ ਨੂੰ ਅੰਮ੍ਰਿਤਸਰ ਦੇ ਜਲ੍ਹਿਆਂ ਵਾਲੇ ਬਾਗ ਦੇ ਕਤਲੇਆਮ ਨਾਲ ਸਬਕ ਸਿਖਾਇਆ ਜਾ ਚੁੱਕਾ ਸੀ। ਮਾਈਕਲ ਓਡਵਾਇਰ ਹਕੂਮਤ ਦੀ ਤਾਕਤ ਦਾ ਵਿਖਾਵਾ ਕਰਨ ਲਈ ਅਜੇ ਮੌਜੂਦ ਸੀ ਪਰ ਉਹਨੂੰ ਸੁਪਨੇ ਵਿਚ ਵੀ ਇਸ ਗੱਲ ਦਾ ਖਿਆਲ ਨਹੀਂ ਸੀ ਆਇਆ ਕਿ ਸਮਾਂ ਆਉਣ ਉੱਤੇ ਉਸ ਦੇ ਅਪਰਾਧਾਂ ਦਾ ਬਦਲਾ ਲੰਡਨ ਵਿਚ ਇਕ ਪੰਜਾਬੀ ਲਵੇਗਾ। ਪਰ ਹੁਣ ਸਰ ਮਾਈਕਲ ਅਤੇ ਸਾਮਰਾਜੀ ਸਰਕਾਰ ਇਕ ਵੱਖਰੀ ਕਿਸਮ ਦੇ ਚਮਤਕਾਰ ਦਾ ਸਾਹਮਣਾ ਕਰ ਰਹੇ ਸਨ। ਇਕ ਸੰਤ ਤਾਨਾਸ਼ਾਹ ਸ਼ਾਸਕ ਨੂੰ ਹਰਾਉਣ ਲਈ ਉੱਠ ਚੁੱਕਿਆ ਸੀ ਅਤੇ ਲੱਖਾਂ ਲੋਕ ਉਸ ਦਾ ਸਾਥ ਦੇਣ ਲਈ ਜਾਗ ਪਏ ਸਨ। ਭਾਰਤ ਦੀ ਆਤਮਾ ਹੀ ਹੁਣ ਵਿਦਰੋਹ 'ਚ ਉੱਠ ਖੜੀ ਹੋਈ ਸੀ ਅਤੇ ਇਸ ਦੀ ਕਾਮਯਾਬੀ ਬਾਰੇ ਕੋਈ ਸ਼ੰਕਾ ਨਹੀਂ ਸੀ, ਕਿਉਂਕਿ ਲੋਕਾਂ ਨੂੰ ਇਸ ਗੱਲ ਦਾ ਯਕੀਨ ਹੋ ਗਿਆ ਸੀ ਕਿ ਸਰਕਾਰ ਨੇ ਆਪਣੇ ਧਰਮ ਨੂੰ ਤਿਲਾਂਜਲੀ ਦੇ ਦਿੱਤੀ ਸੀ ਅਤੇ ਇਹ ਤੇਜ਼ੀ ਨਾਲ ਨਾਸ਼ ਵੱਲ ਜਾ ਰਹੀ ਸੀ। ਢਹਿ ਢੇਰੀ ਹੋ ਰਹੇ ਬੁੱਢੇ ਸਾਮਰਾਜ ਤੋਂ ਇਸ ਗੱਲ ਦਾ ਸਬੂਤ ਮਿਲ ਰਿਹਾ ਸੀ ਕਿ ਦੇਵਤਿਆਂ ਨੇ ਜਿਹਨੂੰ ਤਬਾਹ ਕਰਨਾ ਹੁੰਦਾ ਹੈ ਉਹ ਪਹਿਲਾਂ ਉਹਨਾਂ ਨੂੰ ਪਾਗਲ ਕਰ ਦਿੰਦੇ ਹਨ।

ਜਿਸ ਦਿਨ ਮਹਾਤਮਾ ਗਾਂਧੀ ਨੇ ਮਲੂਕੇ ਦੇ ਪਿੰਡ ਕੋਲ ਦੀ ਲੰਘਣਾ ਸੀ ਉਸ ਦਿਨ ਚੁੱਪ ਚਪੀਤੇ ਲੋਕ ਸੂਰਜ ਚੜ੍ਹਦੇ ਹੀ ਦੂਰ ਦੁਰੇਡਿਓਂ ਭਾਰੀ ਗਿਣਤੀ ਵਿਚ ਮਹਾਤਮਾ ਦੇ ਦਰਸ਼ਨਾਂ ਲਈ ਜਲੰਧਰ ਤੋਂ ਹੁਸ਼ਿਆਰਪੁਰ ਵਾਲੀ ਸੜਕ ਉੱਤੇ ਜਮ੍ਹਾਂ ਹੋਣ ਲੱਗੇ। ਹੁਸ਼ਿਆਰਪੁਰ ਵਿਚ ਉਸ ਦਿਨ ਸਾਰੀਆਂ ਧਾਰਮਿਕ ਸੰਸਥਾਵਾਂ - ਮੁਸਲਮਾਨਾਂ, ਆਰੀਆ ਸਮਾਜ ਅਤੇ ਸਨਾਤਨ ਧਰਮ ਵਲੋਂ ਚਲਾਏ ਜਾ ਰਹੇ ਸਕੂਲ ਬੰਦ ਸਨ। ਸਿਰਫ ਸਰਕਾਰੀ ਹਾਈ ਸਕੂਲ ਦੇ ਸਟਾਫ ਅਤੇ ਵਿਦਿਆਰਥੀਆਂ ਨੂੰ ਇਹ ਹਦਾਇਤ ਦਿੱਤੀ ਗਈ ਸੀ ਕਿ ਉਹ ਇਸ ਸ਼ਰਾਰਤ ਤੋਂ ਪਰ੍ਹੇ ਰਹਿਣ ਅਤੇ ਆਮ ਵਾਂਗ ਜਮਾਤਾਂ ਲਾਉਣ।

ਮਲੂਕਾ ਅਤੇ ਉਸ ਦੇ ਪੇਂਡੂ ਸਾਥੀ ਸਕੂਲ ਜਾਂਦੇ ਹੋਏ ਤਿੰਨ ਮੀਲ ਤਕ ਮਹਾਤਮਾ ਗਾਂਧੀ ਨੂੰ ਉਤਸਕਤਾ ਨਾਲ ਉਡੀਕ ਰਹੀ ਭੀੜ ਵਿਚ ਦੀ ਲੰਘ ਕੇ ਗਏ ਤਾਂ ਉਹਨਾਂ ਨੂੰ ਸਕੂਲ ਜਾਣਾ ਫਜ਼ੂਲ ਜਿਹਾ ਲੱਗਿਆ। ਬੁੱਢਿਆਂ, ਜਵਾਨਾਂ, ਔਰਤਾਂ ਅਤੇ ਬੱਚਿਆਂ ਦੇ ਚਿਹਰਿਆਂ ਉਪਰਲਾ ਇਕ ਅਜੀਬ ਕਿਸਮ ਦਾ ਖੇੜਾ ਉਹਨਾਂ ਨੂੰ ਸਵਰਾਜ ਵੱਲ ਖਿੱਚ ਰਿਹਾ ਸੀ।

ਸਿਰ ਉਤੇ ਸੂਰਜ ਆਉਣ ਨਾਲ ਸਕੂਲ ਦੇ ਠੰਡੇ ਵਾਤਾਵਰਣ ਵਿਚ ਕੁਝ ਨਿੱਘ ਆਇਆ ਪਰ ਹਰ ਪਾਸੇ ਇਕ ਚੁੱਪ ਛਾਈ ਰਹੀ। ਸਕੂਲ ਦਾ ਹੈੱਡਮਾਸਟਰ ਇਕ ਚੰਗਾ ਪੜ੍ਹਿਆ ਲਿਖਿਆ ਐਂਗਲੋ-ਇੰਡੀਅਨ ਸੀ ਜੋ 'ਸਾਹਿਬਾਂ' ਦੀ ਤਰ੍ਹਾਂ ਕੱਪੜੇ ਪਾਉਂਦਾ ਅਤੇ ਇਕ ਸਖਤ ਸ਼ਾਸਕ ਦੀ ਤਰ੍ਹਾਂ ਸਕੂਲ ਦਾ ਪ੍ਰਬੰਧ ਚਲਾਉਂਦਾ ਸੀ। ਉਹਨੇ ਇਸ ਭਾਰੀ ਚੁੱਪ ਹੇਠਾਂ ਛੁਪੇ ਹੋਏ ਖਤਰਨਾਕ ਤੂਫਾਨ ਨੂੰ ਮਹਿਸੂਸ ਕੀਤਾ ਅਤੇ ਉਹ ਆਪਣੀ ਸੋਟੀ ਲੈ ਕਾਹਲੀ ਕਾਹਲੀ ਸਕੂਲ ਦੇ ਵਰਾਂਡਿਆਂ ਵਿਚ ਫਿਰਨ ਲੱਗਾ। ਪਰ ਉਹਦੇ ਰੋਅਬ ਦਾ ਵਾਧੂ ਵਿਖਾਵਾ ਉਹਦੇ ਅੰਦਰਲੇ ਡਰ ਦਾ ਸੰਕੇਤ ਦਿੰਦਾ ਸੀ। ਮਾਸਟਰ ਪੜ੍ਹਾਉਣ ਵਿਚ ਰੁੱਝੇ ਲਗਦੇ ਸਨ ਪਰ ਵਿਦਿਆਰਥੀ ਅੱਖਾਂ ਅਗੇ ਕਿਤਾਬਾਂ ਕਰ ਕੇ ਬਾਹਰ ਨੂੰ ਦੇਖ ਰਹੇ ਸਨ।

ਛੇਤੀ ਹੀ ਦੂਜੇ ਸਕੂਲ ਦੇ ਵਿਦਿਆਰਥੀ ਬੈਂਡ ਬਾਜੇ ਨਾਲ ਆ ਪਹੁੰਚੇ। ਉਹਨਾਂ ਵਿਚੋਂ ਕਈ ਸਕੂਲ ਦੀ ਨੀਵੀਂ ਕੰਧ ਉਤੇ ਖੜ੍ਹ ਕੇ ਨਾਹਰੇ ਲਾਉਣ ਲੱਗੇ:

> ਪਿੰਜਰੇ ਛੱਡੋ ! ਆਜ਼ਾਦੀ ਲਈ ਲੜੋ !
> ਭਾਰਤ ਬੁਲਾਉਂਦਾ ਹੈ ! ਮਹਾਤਮਾ ਬੁਲਾਉਂਦਾ ਹੈ !

ਮਲੂਕੇ ਦੇ ਬਹੁਤੇ ਜਮਾਤੀ ਨੇੜਲੇ ਪਿੰਡਾਂ ਦੇ ਜੱਟਾਂ ਦੇ ਮੁੰਡੇ ਸਨ, ਜਿਹਨਾਂ ਨੂੰ ਜੀਵਨ ਨਿਰਵਾਹ ਲਈ ਸਕੂਲੀ ਵਿਦਿਆ ਦੀ ਜ਼ਰੂਰਤ ਨਹੀਂ ਸੀ। ਉਹ ਪੜ੍ਹਾਈ ਨਾਲੋਂ ਖੇਡਾਂ ਵਿਚ ਚੰਗੇ ਸਨ ਅਤੇ ਸਕੂਲਾਂ ਵਿਚ ਜ਼ਾਬਤੇ ਵਿਚ ਰਹਿ ਕੇ ਕਿਤਾਬੀ ਵਿਦਿਆ ਪ੍ਰਾਪਤ ਕਰਨ ਨਾਲੋਂ ਖੇਤਾਂ ਦੀ ਸਖਤ ਜ਼ਿੰਦਗੀ ਨੂੰ ਜ਼ਿਆਦਾ ਤਰਜੀਹ ਦਿੰਦੇ ਸਨ। ਇਸੇ ਕਰਕੇ ਹੈਡਮਾਸਟਰ ਨੂੰ ਵੀ ਇਸੇ ਜਮਾਤ ਵਿਚ ਗੜਬੜ ਹੋਣ ਦਾ ਸ਼ੱਕ ਸੀ।

ਕਾਫੀ ਵਿਦਿਆਰਥੀ ਸਕੂਲ ਦੇ ਬਾਹਰ ਜਮ੍ਹਾਂ ਹੋਈ ਭੀੜ ਵਿਚ ਸ਼ਾਮਲ ਹੋ ਗਏ ਅਤੇ ਆਜ਼ਾਦੀ ਦੇ ਨਾਹਰੇ ਹੋਰ ਵੀ ਉੱਚੇ ਹੋ ਗਏ। ਸਕੂਲ ਦੇ ਵਾਤਾਵਰਨ ਵਿਚ ਹੋਰ ਤਨਾਉ ਭਰ ਗਿਆ ਅਤੇ ਮਲੂਕੇ ਦੇ ਜਮਾਤੀ ਹੋਰ ਅਚਵੀ ਜਿਹੀ ਮਹਿਸੂਸ ਕਰਨ ਲਗੇ। ਉਹ ਆਪਣੀਆਂ ਸੀਟਾਂ ਛੱਡ ਕੇ ਬੇਸਬਰੀ ਨਾਲ ਬਾਹਰ ਨੂੰ ਦੇਖਣ ਲਗੇ।

ਹੈਡਮਾਸਟਰ ਤੇਜ਼ੀ ਨਾਲ ਕਮਰੇ ਵਿਚ ਆਇਆ।

"ਬੈਠ ਜਾਓ", ਉਹਨੇ ਦਬਕਾ ਮਾਰਿਆ।

ਸਾਰੇ ਆਪਣੀਆਂ ਸੀਟਾਂ ਉੱਤੇ ਬੈਠ ਗਏ। ਇਸ ਸਖਤ ਹੁਕਮ ਦਾ ਉਹਨਾਂ ਬੁਰਾ ਮਨਾਇਆ ਪਰ ਆਦਤ ਵਜੋਂ ਮੰਨ ਲਿਆ ਅਤੇ ਬਿਨਾਂ ਸੋਚੇ ਹੁਕਮ ਮੰਨਣ ਉਤੇ ਉਹਨਾਂ ਕੋਈ ਸ਼ਰਮ ਮਹਿਸੂਸ ਨਾ ਕੀਤੀ।

ਉਹ ਅੱਗ ਬਬੂਲਾ ਹੋਇਆ ਬੋਲਿਆ, "ਤੁਹਾਡੇ 'ਚੋਂ ਜਿਹੜਾ ਸਕੂਲ ਤੋਂ ਬਾਹਰ ਜਾਣਾ ਚਾਹੁੰਦਾ ਹੈ, ਉਹ ਉੱਠ ਕੇ ਖੜ੍ਹਾ ਹੋ ਜਾਵੇ"।

ਇਸ ਜਾਬਰਾਨਾ ਚੁੱਪ ਵਿਚ ਮੁੰਡੇ ਇਕ ਦੂਜੇ ਵੱਲ ਅੱਧੇ ਕੁ ਡਰੇ ਅਤੇ ਅੱਧੇ ਕੁ ਦੂਜਿਆਂ ਤੋਂ ਹੌਸਲਾ ਅਫਜ਼ਾਈ ਦੀ ਆਸ ਵਿਚ ਦੇਖਦੇ ਰਹੇ ਪਰ ਹਿੱਲਿਆ ਕੋਈ ਵੀ ਨਾ।

ਹੈਡਮਾਸਟਰ ਜੇਤੂਆਂ ਵਾਂਗ ਬੋਲਿਆ, "ਜੇ ਤੁਹਾਡੇ ਚੋਂ ਕੋਈ ਵੀ ਖੜ੍ਹਾ ਨਹੀਂ ਹੁੰਦਾ ਤਾਂ ਤੁਸੀਂ ਚੁੱਪ ਕਰਕੇ ਆਪਣੀ ਪੜ੍ਹਾਈ ਜਾਰੀ ਰਖੋ। ਬਾਹਰ ਸੜਕ ਉਤੇ ਭੌਂਕ ਰਹੇ ਬਦਮਾਸ਼ਾਂ ਵੱਲ ਕੋਈ ਧਿਆਨ ਨਾ ਦਿਓ।"

ਹੈਡਮਾਸਟਰ ਦੀ ਵੰਗਾਰ ਅਤੇ ਦੂਜੇ ਸਕੂਲ ਦੇ ਵਿਦਿਆਰਥੀਆਂ ਲਈ ਬੋਲੇ ਬੇਇਜ਼ਤੀ ਵਾਲੇ ਬੋਲਾਂ ਤੋਂ ਚਿੜ੍ਹ ਕੇ ਮਲੂਕਾ ਹੌਲੀ ਦੇਣੀ ਆਪਣੀ ਸੀਟ ਤੋਂ ਉੱਠਿਆ। ਉਹ ਧੜਕਦੇ ਦਿਲ ਨਾਲ ਮੇਜ਼ ਦਾ ਕਿਨਾਰਾ ਫੜ ਕੇ ਖੜ੍ਹਾ ਹੋ ਗਿਆ।

"ਤਾਂ ਤੂੰ ਜਾਣਾ ਚਾਹੁੰਦਾ ਏਂ"? ਹੈਡਮਾਸਟਰ ਨੇ ਧਮਕੀ ਭਰੇ ਲਹਿਜੇ ਵਿਚ ਕਿਹਾ।

"ਹਾਂ, ਜਨਾਬ", ਮਲੂਕੇ ਨੇ ਜਵਾਬ ਦਿੱਤਾ ਅਤੇ ਇਸ ਦੇ ਨਾਲ ਹੀ ਗੱਲ ਕਹਿਣ ਕਰਕੇ ਉਸ ਦੇ ਸ਼ਰੀਰ 'ਚ ਆਇਆ ਤਣਾਓ ਕੁਝ ਘੱਟ ਹੋ ਗਿਆ।

"ਕੀ ਤੂੰ ਆਪਣੇ ਘਰ ਦਿਆਂ ਤੋਂ ਆਗਿਆ ਲਈ ਹੈ"?

"ਨਹੀਂ ਜਨਾਬ"।

"ਕੀ ਤੂੰ ਆਪਣੇ ਜਮਾਤ ਦੇ ਮਾਸਟਰ ਨੂੰ ਪੁੱਛਿਆ"?

"ਨਹੀਂ ਜੀ"।

"ਤਾਂ ਫਿਰ ਮੇਰੀ ਸੋਟੀ ਨੂੰ ਤੈਨੂੰ ਸੁਧਾਰਨ ਦੀ ਆਗਿਆ ਜ਼ਰੂਰ ਹੈ"।

ਇਕ ਦੋ ਤਿੰਨ...ਸੋਟੀਆਂ ਦੀ ਬੁਛਾੜ ਤੇਜ਼ੀ ਅਤੇ ਜ਼ੋਰ ਨਾਲ ਹੋਈ।

ਮਲੂਕੇ ਦੇ ਜਮਾਤੀ ਬਿਜਲੀ ਵਾਂਗ ਛਾਲਾਂ ਮਾਰ ਕੇ ਕਮਰੇ ਤੋਂ ਬਾਹਰ ਹੋ ਗਏ ਅਤੇ ਦੂਜਿਆਂ ਨੂੰ ਬਾਹਰ ਆ ਕੇ ਭਰੇ ਹੋਏ ਇਕੱਠ ਵਿਚ ਸ਼ਾਮਲ ਹੋਣ ਲਈ ਅਵਾਜ਼ਾਂ ਮਾਰਨ ਲਗੇ। ਬਾਹਰ ਬੈਂਡ ਨੇ ਫੌਜੀ ਧੁੰਨ ਬਜਾਈ। ਅਤੇ ਮਿੰਟਾਂ ਵਿਚ ਹੀ ਸਾਰਾ ਸਕੂਲ ਖਾਲੀ ਹੋ ਗਿਆ।

**2**

"ਮੁੰਡਿਆਂ ਨੂੰ ਸਕੂਲ ਚੋਂ ਬਾਹਰ ਕੱਢਣਾ ਗਾਂਧੀ ਦੀ ਮੂਰਖਤਾ ਸੀ, ਉਹਨਾਂ ਦੀ ਕੀ ਲੋੜ ਸੀ", ਗੰਡਾ ਸਿੰਘ ਬੋਲਿਆ।

ਗਿਆਨ ਚੰਦ ਨੇ ਸਹਿਮਤ ਹੁੰਦਿਆਂ ਕਿਹਾ, "ਹਾਂ ਸੀ ਤਾਂ ਗਲਤੀ, ਪਰ ਗਾਂਧੀ ਦਾ ਇਰਾਦਾ ਬੜਾ ਪੱਕਾ ਸੀ।"

"ਪੱਕਾ ਮੂਰਖ", ਗੰਡਾ ਸਿੰਘ ਕਾਹਲੀ ਨਾਲ ਬੋਲਿਆ।

"ਜੱਟਾਂ ਦੇ ਮੁੰਡੇ ਤਾਂ ਕਦੀ ਸਕੂਲ ਜਾਣਾ ਉੱਦਾਂ ਈ ਪਸੰਦ ਨਹੀਂ ਕਰਦੇ", ਰਸੋਈਏ ਨੇ ਚੁਸਤੀ ਨਾਲ ਕਿਹਾ, "ਗਾਂਧੀ ਨੇ ਤਾਂ ਉਹਨਾਂ ਨੂੰ ਸਕੂਲ ਛੱਡਣ ਲਈ ਦੇਸ਼ ਭਗਤੀ ਦਾ ਵਧੀਆ ਬਹਾਨਾ ਦੇ ਦਿੱਤਾ"।

"ਮੇਰੇ ਖਿਆਲ ਵਿਚ ਉਹਨਾਂ ਨੇ ਬਾਹਮਣਾਂ ਅਤੇ ਖੱਤਰੀਆਂ ਦੇ ਮੁੰਡਿਆਂ ਨੂੰ ਵੀ ਸਕੂਲ ਛੱਡਣ ਲਈ ਮਨਾ ਲਿਆ ਸੀ। ਜਿਹੜੇ ਨਾ ਮੰਨੇ ਉਹਨਾਂ ਨੂੰ ਧੱਕੇ ਨਾਲ ਬਾਹਰ ਕੱਢ ਲਿਆ। ਕਿਉਂ ਇਦਾਂ ਹੀ ਹੋਈ ਸੀ ਨਾ ਮਲੂਕੇ"? ਬੰਤਾ ਸਿੰਘ ਨੇ ਪੁੱਛਿਆ।

ਮਲੂਕਾ ਮੁਸਕੜੀ ਹੱਸਿਆ ਅਤੇ ਸਹਿਮਤ ਹੁੰਦਾ ਬੋਲਿਆ, "ਸਾਡੇ 'ਚੋਂ ਬਹੁਤਿਆਂ ਨੇ ਇਹ ਮਹਿਸੂਸ ਕੀਤਾ ਸੀ ਕਿ ਜਿਹੜੇ ਹੁਸ਼ਿਆਰ ਮੁੰਡੇ ਗਾਂਧੀ ਦੇ ਰਾਹ ਨੂੰ ਠੀਕ ਨਹੀਂ ਸੀ ਮੰਨਦੇ ਉਹਨਾਂ ਦੀ ਨਿਗਾਹ ਠੀਕ ਕਰਨ ਦੀ ਲੋੜ ਹੈ"।

"ਤਾਂ ਤੁਸੀਂ ਵਿਦਿਆਰਥੀਆਂ ਨੂੰ ਬਾਹਰ ਲਿਜਾਣ ਲਈ ਹਿੰਸਾ ਦਾ ਸਹਾਰਾ ਲਿਆ ਤਾਂ ਜੋ ਉਹ ਗਾਂਧੀ ਦੇ ਅਹਿੰਸਾਵਾਦੀ ਅੰਦੋਲਨ ਦਾ ਸਾਥ ਦੇ ਸਕਣ"। ਖੱਤਰੀ ਗਿਆਨ ਚੰਦ ਨੇ ਵਿਅੰਗ ਕਸਦਿਆਂ ਕਿਹਾ, "ਸ਼ਾਬਾਸ਼ੇ ਬਈ, ਇਹ ਹੈ ਜੱਟਾਂ ਵਾਲੀ ਦਲੀਲ"।

"ਘੱਟੋ ਘੱਟ ਮੁੰਡਿਆਂ ਨੇ ਤਾਂ ਆਜ਼ਾਦੀ ਦਾ ਮਜ਼ਾ ਲੱਗਦੇ ਹੱਥ ਹੀ ਲੈ ਲਿਆ। ਪਰ ਵਿਚਾਰਾ ਗਰੀਬ ਭਾਰਤ ਅਜੇ ਤੱਕ ਉਡੀਕ ਰਿਹਾ ਹੈ", ਜੱਗਾ ਬੋਲਿਆ।

ਬੰਤਾ ਸਿੰਘ ਧਰਵਾਸ ਦਿੰਦਾ ਬੋਲਿਆ, "ਚਲ ਕੋਈ ਨਈ, ਮਲੂਕਿਆ ਤੂੰ ਕੋਈ ਬਹੁਤਾ ਟੈਮ ਨਹੀਂ ਗੁਆਇਆ। ਤੂੰ ਤਾਂ ਸਗੋਂ ਇਕ ਮਹਾਨ ਆਦਮੀ ਨੂੰ ਦੇਖਿਆ ਹੈ। ਤੂੰ ਉਹਨੂੰ ਬੋਲਦਿਆਂ ਸੁਣਿਆ ਹੈ। ਹੁਣ ਤੇਰੇ ਲਈ ਸਕੂਲ ਦਾ ਮਹੱਤਵ ਜ਼ਿਆਦਾ ਹੋਵੇਗਾ"।

"ਪਰ ਹੁਣ ਤੈਨੂੰ ਜ਼ਰੂਰ ਸਕੂਲ ਜਾਣਾ ਚਾਹੀਦਾ ਹੈ", ਗਿਆਨ ਚੰਦ ਨੇ ਜ਼ੋਰ ਦੇ ਕੇ ਕਿਹਾ।

"ਹਾਂ, ਤੈਨੂੰ ਜ਼ਰੂਰ ਸਕੂਲ ਜਾਣਾ ਚਾਹੀਦਾ ਹੈ", ਨੱਥਾ ਸਿੰਘ ਨੇ ਚੁੱਪਕੇ ਜਿਹੇ ਹਾਮੀ ਭਰੀ, "ਨਹੀਂ ਤਾਂ ਤੂੰ ਸਾਡੇ ਵਾਂਗ ਅਨਪੜ੍ਹ ਪਸ਼ੂ ਬਣ ਜਾਵੇਂਗਾ"।

ਗਰਮੀਆਂ ਦੀਆਂ ਛੁੱਟੀਆਂ ਖਤਮ ਹੋ ਰਹੀਆਂ ਸਨ। ਮਲੂਕਾ ਸਕੂਲ ਜਾਣ ਬਾਰੇ ਸੋਚ ਰਿਹਾ ਸੀ। ਤਿੰਨ ਜਵਾਨ ਮੁੰਡੇ ਜੋ ਪਲੇਨਰ ਮਿੱਲ ਵਿਚ ਕੰਮ ਕਰਦੇ ਸਨ ਪਹਿਲਾਂ ਹੀ ਕੰਮ ਛੱਡ ਚੁਕੇ ਸਨ। ਉਹਨਾਂ ਨੂੰ ਘਰਦਿਆਂ ਦੀ ਫਰੂਟ ਤੋੜਨ ਵਿਚ ਮਦਦ ਕਰਨੀ ਪੈਣੀ ਸੀ।

ਫਲਾਂ ਦਾ ਸੁਹਾਵਨਾ ਮੌਸਮ ਸ਼ੁਰੂ ਹੋ ਚੁੱਕਾ ਸੀ। ਰਸਬੇਰੀ ਦੀਆਂ ਲੰਬੀਆਂ ਲਾਈਨਾਂ ਲਾਲ ਭਾਅ ਮਾਰ ਰਹੀਆਂ ਸਨ। ਗੁਜ਼ਬੇਰੀ ਦੇ ਦਰਖਤਾਂ ਨੂੰ ਪੱਤਿਆਂ ਨਾਲੋਂ ਜ਼ਿਆਦਾ ਫਲ ਲੱਗਾ ਹੋਇਆ ਸੀ। ਆਲੂ ਬੁਖਾਰਾ ਪੱਕ ਕੇ ਲਾਲ ਬੈਂਗਣੀ ਭਾਅ ਮਾਰ ਰਿਹਾ ਸੀ। ਨਾਸ਼ਪਤੀਆਂ ਨੇ ਪੀਲਾ ਅਤੇ ਸੇਬਾਂ ਨੇ ਗੂੜ੍ਹਾ ਲਾਲ ਰੰਗ ਫੜ ਲਿਆ ਸੀ। ਲੂਲੂ ਆਈਲੈਂਡ ਦੇ ਆਇਤਕਾਰ ਖੇਤਾਂ 'ਚ ਜਵੀਂ ਦੀ ਫਸਲ ਇਸ ਤਰ੍ਹਾਂ ਚਮਕ ਰਹੀ ਸੀ ਜਿਵੇਂ ਕਿਸੇ ਨੇ ਹਰਿਆਵਲ ਦੀ ਰਜਾਈ ਸੋਨੇ ਦੀਆਂ ਟਾਕੀਆਂ ਨਾਲ ਨਗੰਦੀ ਹੋਵੇ। ਦਿਨ

ਅਜੇ ਨਿੱਘੇ ਸਨ ਪਰ ਤਰਕਾਲਾਂ ਵੇਲੇ ਪੱਤਝੜ ਦੀ ਛੋਹ ਦਾ ਅਹਿਸਾਸ ਹੁੰਦਾ ਸੀ। ਪੌਪਲਰ ਦੇ ਦਰਖਤਾਂ ਤੋਂ ਪੁਰਾਣੇ ਪੀਲੇ ਪੱਤੇ ਉਦਾਸੀ ਨਾਲ ਝੜ ਰਹੇ ਸਨ।

ਮਿੱਠੀ ਮਿੱਠੀ ਧੁੱਪ ਵਾਲੇ ਦਿਨ ਪੰਜਾਬ ਦੇ ਸ਼ੁਰੂ ਸਿਆਲ ਦੇ ਦਿਨਾਂ ਵਾਂਗ ਸਨ ਜਦੋਂ ਗੰਨੇ ਦੀ ਫਸਲ ਮਿਠਾਸ ਦੇ ਭਰ ਜੋਬਨ ਉਤੇ ਹੁੰਦੀ ਹੈ। ਖੱਟੇ ਫਲਾਂ ਦੀ ਪੱਕ ਰਹੀ ਫਸਲ ਮਲੂਕੇ ਨੂੰ ਹੁਲਾਰਾ ਜਿਹਾ ਦੇ ਰਹੀ ਸੀ। ਸਕੂਲ ਵਾਪਿਸ ਜਾਣ ਦਾ ਵਿਚਾਰ ਮਲੂਕੇ ਨੂੰ ਹੋਰ ਖੁਸ਼ੀ ਦੇ ਰਿਹਾ ਸੀ।

"ਜੇ ਤੂੰ ਕਿਟਸਲਾਨੋ ਹਾਈ ਸਕੂਲ ਜਾਣਾ ਸ਼ੁਰੂ ਕਰ ਦੇਵੇਂ ਤਾਂ ਚੰਗਾ ਹੋਵੇਗਾ"। ਨੱਥਾ ਸਿੰਘ ਨੇ ਸਲਾਹ ਦਿਤੀ, "ਇਹ ਗੁਰਦਵਾਰੇ ਤੋਂ ਦੂਰ ਨਹੀਂ ਹੈ। ਆਪਣੇ ਬਹੁਤੇ ਲੋਕ ਇਸ ਇਲਾਕੇ ਵਿਚ ਹੀ ਰਹਿੰਦੇ ਹਨ ਅਤੇ ਤੂੰ ਉਹਨਾਂ ਕੋਲ ਰਹਿ ਸਕਦਾ ਏਂ"।

ਰਸੋਈਆ ਹਾਮੀ ਭਰਦਾ ਬੋਲਿਆ, "ਉਸ ਸਕੂਲ ਦੇ ਨੇੜੇ ਹੀ ਖ਼ੂਬਸੂਰਤ ਬੀਚ ਹੈ ਅਤੇ ਤੂੰ ਗਰੈਨਵਿਲ ਪੁਲ ਉੱਪਰ ਦੀ ਹੋ ਕੇ ਸ਼ਹਿਰ ਦੇ ਮੁੱਖ ਹਿੱਸੇ 'ਚ ਪਹੁੰਚ ਸਕਦਾ ਏਂ"।

"ਨਾਲੇ ਤੈਨੂੰ ਗੁਰਦੁਆਰੇ ਜਾ ਕੇ ਗੁਰਬਾਣੀ ਸੁਣਨ ਦੀ ਵੀ ਮੌਜ ਰਹੇਗੀ", ਭਾਈ ਤਾਰਾ ਸਿੰਘ ਨੇ ਗਰਮਜੋਸ਼ੀ ਨਾਲ ਕਿਹਾ।

ਪ੍ਰੇਮ ਹਸਰਤ ਭਰੀਆਂ ਨਜ਼ਰਾਂ ਨਾਲ ਬੋਲਿਆ, "ਅਤੇ ਜਦੋਂ ਤੇਰਾ ਸਾਨੂੰ ਮਿਲਣ ਨੂੰ ਜੀ ਕਰੇ ਤਾਂ 'ਇੰਟਰ-ਅਰਬਨ' ਕਾਰ ਤੈਨੂੰ ਅੱਧੇ ਘੰਟੇ 'ਚ ਇਥੇ ਲੈ ਆਇਆ ਕਰੇਗੀ"।

ਸਕੂਲਾਂ ਦੀਆਂ ਛੁੱਟੀਆਂ ਖਤਮ ਹੋਣ ਤੋਂ ਛੇਤੀ ਬਾਅਦ ਹੀ ਮਲੂਕਾ ਕਿਟਸਲਾਨੋ ਹਾਈ ਸਕੂਲ ਜਾ ਪਹੁੰਚਿਆ।

ਤਿੱਖੇ ਨੈਣ ਨਕਸ਼ਾਂ ਵਾਲੇ ਦਰਮਿਆਨੇ ਕੱਦ ਦੇ ਪ੍ਰਿੰਸੀਪਲ ਨੇ ਬੜੇ ਸੁਚੱਜੇ ਢੰਗ ਦੀ ਵਰਦੀ ਪਾਈ ਹੋਈ ਸੀ ਅਤੇ ਦੇਖਣ ਨੂੰ ਬੜਾ ਉੱਦਮੀ ਜਾਪਦਾ ਸੀ। ਉਹ ਹੈਰਾਨੀ ਉਤੇ ਕਾਬੂ ਪਾਉਂਦਾ ਮਲੂਕੇ ਨੂੰ ਮਿਲਿਆ।

ਪ੍ਰਿਸੀਪਲ ਨੇ ਰੋਅਬ ਨਾਲ ਕਿਹਾ, "ਮੈਨੂੰ ਆਪਣੇ ਸਕੂਲ ਦੇ ਸਰਟੀਫੀਕੇਟ ਦਿਖਾ"। ਮਲੂਕੇ ਦੇ ਭੰਨ ਪਿਆਂ ਵਾਲੇ ਸਰਟੀਫੀਕੇਟ ਦੇਖਦਿਆਂ ਉਸ ਨੇ ਆਪਣੇ ਪਤਲੇ ਬੁੱਲ੍ਹ ਸਖਤੀ ਨਾਲ ਘੁੱਟੇ।

"ਲੱਗਦਾ ਹੈ ਕਿ ਤੂੰ ਗਰੇਡ ਦਸ 'ਚ ਦਾਖਲ ਹੋਣ ਯੋਗ ਏਂ"। ਉਹ ਥੋੜਾ ਹਿਚਕਚਾਉਂਦਿਆਂ ਬੋਲਿਆ।

ਉਹਦੇ ਬੋਲਾਂ ਵਿਚਲੇ ਰੁੱਖੇਪਨ ਨੇ ਉਹਨਾਂ ਦੋਹਾਂ ਵਿਚਲੇ ਫਾਸਲੇ ਨੂੰ ਹੋਰ ਵਧਾ ਦਿੱਤਾ।

"ਤੂੰ ਇਥੇ ਕਿੰਨੀ ਦੇਰ ਤੋਂ ਰਹਿ ਰਿਹਾ ਏਂ"?

"ਪੰਜਾਂ ਮਹੀਨਿਆਂ ਤੋਂ, ਜਨਾਬ"।

"ਅਤੇ ਤੂੰ ਇਥੇ ਕੀ ਕਰਦਾ ਰਿਹਾ ਏਂ"?

"ਲੰਬਰ ਮਿੱਲ 'ਚ ਕੰਮ ਕਰਦਾ ਰਿਹਾਂ"।

"ਕੀ ਤੂੰ ਆਪਣਾ ਕੰਮ ਪਸੰਦ ਨਹੀਂ ਕਰਦਾ"।

"ਕੰਮ ਤਾਂ ਮੈਂ ਪਸੰਦ ਕਰਦਾ ਹਾਂ, ਪਰ ਮੈਂ ਆਪਣੀ ਪੜ੍ਹਾਈ ਖਤਮ ਕਰਨੀ ਚਾਹੁੰਦਾ ਹਾਂ"।

"ਤੂੰ ਪਹਿਲਾ ਸਿੱਖ ਲੜਕਾ ਏਂ ਜੋ ਇਸ ਸਕੂਲ ਵਿਚ ਆਇਆ ਏਂ, ਕੀ ਤੇਰੇ ਖਿਆਲ ਵਿਚ ਤੂੰ ਬਾਕੀ ਵਿਦਿਆਰਥੀਆਂ ਨਾਲ ਚਲ ਸਕੇਂਗਾ"?

"ਸਰ ਮੈਂ ਆਪਣੀ ਪੂਰੀ ਕੋਸ਼ਿਸ਼ ਕਰਾਂਗਾ"।

ਪ੍ਰਿਸੀਪਲ ਆਪਣੀ ਕੁਰਸੀ ਤੋਂ ਉੱਠਦਾ ਤਿੱਖੀ ਅਵਾਜ਼ 'ਚ ਬੋਲਿਆ, "ਚਲ ਮੈਂ ਤੈਨੂੰ ਕਲਾਸ ਟੀਚਰ ਨਾਲ ਮਿਲਾਵਾਂ।"

ਕਲਾਸ ਅਧਿਆਪਕ ਗੰਜੇ ਸਿਰ ਵਾਲਾ ਕਮਜ਼ੋਰ ਜਿਹਾ ਆਦਮੀ ਸੀ। ਉਹ ਇਕ ਪੱਗ ਵਾਲੇ ਅਲ੍ਹੜ ਜਿਹੇ ਮੁੰਡੇ ਨੂੰ ਦੇਖ ਕੇ ਬਹੁਤ ਹੈਰਾਨ ਹੋਇਆ। ਉਸ ਨੇ ਵੀ ਮਲੂਕੇ ਦੇ ਸਰਟੀਫੀਕੇਟ ਦੇਖੇ ਅਤੇ ਸਭ ਕੁਝ ਠੀਕ ਦੱਸਿਆ। ਪਰ ਉਹਨੇ ਵੀ ਇਹ ਸ਼ੱਕ ਜਾਹਿਰ ਕੀਤਾ ਕਿ ਕੀ ਉਹ ਆਪਣੇ ਆਪ ਨੂੰ ਇਸ ਮਾਹੌਲ ਵਿਚ ਢਾਲ ਲਵੇਗਾ?

ਮਲੂਕੇ ਦੀ ਉਹਨਾਂ ਵਲੋਂ ਲਈ ਗਈ ਇੰਟਰਵਿਊ ਵਿਦਿਅਕ ਗਾਈਡੈਂਸ ਨਾਲੋਂ ਪੁਲੀਸ ਇਨਕੁਆਰੀ ਵਧੇਰੇ ਲਗਦੀ ਸੀ। ਉਸ ਉਤੇ ਇਸ ਤਰ੍ਹਾਂ ਸ਼ੱਕ ਕੀਤੇ ਜਾਣਾ, ਮਲੂਕੇ ਨੂੰ ਬਹੁਤ ਬੁਰਾ ਲੱਗਿਆ। ਉਸ ਨੇ ਹੈਰਾਨੀ ਨਾਲ ਸੋਚਿਆਂ ਕਿ ਕੀ ਉਹ ਉਸ ਨੂੰ ਸਕੂਲੇ ਦਾਖਲ ਕਰਨਾ ਵੀ ਚਾਹੁੰਦੇ ਸਨ ਕਿ ਨਹੀਂ?

ਗੁੱਸੇ ਦੀ ਭਾਵਨਾ ਨੂੰ ਲੁਕਾਉਂਦਾ ਹੋਇਆ ਮਲੂਕਾ ਪ੍ਰਿੰਸੀਪਲ ਦੇ ਮਗਰ ਮਗਰ ਉਹਦੇ ਦਫਤਰ ਨੂੰ ਤੁਰ ਪਿਆ। ਹਾਲ ਨਾਲ ਲਗਦੇ ਕਮਰਿਆਂ ਦੇ ਦਰਵਾਜ਼ੇ ਬੰਦ ਸਨ। ਮਲੂਕਾ ਬੜਾ ਡੌਰ ਭੌਰ ਮਹਿਸੂਸ ਕਰ ਰਿਹਾ ਸੀ। ਉਹ ਛੇਤੀ ਛੇਤੀ ਇਸ ਸਥਿਤੀ 'ਚੋਂ ਨਿਕਲਣਾ ਚਾਹੁੰਦਾ ਸੀ, ਭਾਵੇਂ ਉਹਨੂੰ ਬਾਅਦ ਵਿਚ ਪਛਤਾਉਣਾ ਕਿਉਂ ਨਾ ਪਵੇ। ਇਸ ਨਵੀਂ ਦੁਨੀਆਂ 'ਚ ਭਾਵੇਂ ਉਹ ਸਭ ਕੁਝ ਪੂਰੀ ਤਰ੍ਹਾਂ ਨਹੀਂ ਸੀ ਸਮਝਦਾ ਪਰ ਉਹ ਆਪਣੀਆਂ ਭਾਵਨਾਵਾਂ ਨੂੰ ਖੂਬ ਸਮਝਦਾ ਸੀ ਅਤੇ ਗਿਆਨ ਦੀ ਘਾਟ ਹੋਣ ਕਰਕੇ ਆਪਣੇ ਹੌਸਲੇ ਉੱਤੇ ਜ਼ਿਆਦਾ ਨਿਰਭਰ ਕਰਦਾ ਸੀ।

ਮਲੂਕਾ ਪ੍ਰਿੰਸੀਪਲ ਦੇ ਚਿਹਰੇ ਉੱਤੇ ਅੱਖਾਂ ਗੱਡ ਕੇ ਹਿੰਮਤ ਕਰਕੇ ਬੋਲਿਆ, "ਸਰ, ਕੀ ਤੁਸੀਂ ਆਪਣੇ ਸਕੂਲ ਵਿਚ ਮੈਨੂੰ ਦਾਖਲ ਕਰਕੇ ਖੁਸ਼ ਹੋਵੋਗੇ"?

"ਖਾਸ ਤੌਰ ਉਤੇ ਨਹੀਂ", ਪ੍ਰਿੰਸੀਪਲ ਨੇ ਇਕ ਟੁੱਕ ਜਵਾਬ ਦਿੱਤਾ ਅਤੇ ਉਹਦੇ ਪਲਾਸਟਿਕ ਵਰਗੇ ਚਿਹਰੇ ਉਤੇ ਕੋਈ ਤਬਦੀਲੀ ਨਾ ਆਈ।

ਮਲੂਕੇ ਦਾ ਕਿਟਸਲਾਨੋ ਹਾਈ ਸਕੂਲ ਵਿਚ ਦਾਖਲਾ ਲੈਣ ਦਾ ਹੁਣ ਕੋਈ ਇਰਾਦਾ ਨਹੀਂ ਸੀ।

ਟੁੱਟੇ ਦਿਲ ਅਤੇ ਮੁਰਝਾਈ ਰੂਹ ਨਾਲ ਉਹ ਇੰਟਰ-ਅਰਬਨ ਕਾਰ ਸਟੇਸ਼ਨ ਨੂੰ ਵਾਪਿਸ ਤੁਰ ਪਿਆ। ਗਰੈਨਵਿਲ ਪੁਲ ਦੇ ਨੇੜੇ, ਇਸ ਸਟੇਸ਼ਨ ਨੂੰ ਜਾਣ ਤੋਂ ਪਹਿਲਾਂ, ਉਸ ਨੇ ਰਾਹ ਵਿਚ ਸੈਕਿੰਡ ਐਵਨਿਊ 'ਤੇ ਪੈਂਦੇ ਗੁਰਦੁਆਰੇ ਜਾਣ ਦੀ ਸੋਚੀ। ਛੇਤੀ ਹੀ ਉਸ ਨੂੰ ਗੁਰਦੁਆਰੇ ਦਾ ਝੂਲਦਾ ਨਿਸ਼ਾਨ ਸਾਹਿਬ ਦਿਖਾਈ ਦੇਣ ਲੱਗਾ।

ਨਿਸ਼ਾਨ ਸਾਹਿਬ ਨੂੰ ਦੇਖ ਕੇ ਉਹਦੀ ਚਾਲ 'ਚ ਤੇਜ਼ੀ ਆ ਗਈ ਅਤੇ ਉਹਨੂੰ ਸੀਮਿੰਟ ਦੇ ਸਾਈਡਵਾਕ 'ਤੇ ਤੁਰੇ ਜਾਂਦੇ ਰਾਹੀਆਂ ਦਾ ਵੀ ਖਿਆਲ ਨਾ ਰਿਹਾ। ਸਿੱਖ ਇਤਿਹਾਸ ਦੇ ਕਈ ਸਾਕੇ ਉਹਦੇ ਜ਼ਿਹਨ ਵਿਚ ਚੱਕਰ ਕੱਟਣ ਲੱਗੇ। ਉਹ ਸੋਚ ਰਿਹਾ ਸੀ ਕਿ ਸਿੱਖਾਂ ਨੇ ਮੰਦਹਾਲੀ ਦੇ ਦਿਨਾਂ ਵਿਚ ਵੀ ਇਸ ਝੰਡੇ ਥੱਲੇ ਕਿੰਨੇ ਹੌਸਲੇ ਤੋਂ ਕੰਮ ਲਿਆ ਸੀ। ਇਹਨੂੰ ਉੱਚਾ ਲਹਿਰਾਉਂਦਿਆਂ ਉਹਨਾਂ ਨੇ ਅਨੇਕਾਂ ਮੁਸੀਬਤਾਂ ਦਾ ਟਾਕਰਾ ਕੀਤਾ ਸੀ ਅਤੇ ਜਿੱਤਾਂ ਪ੍ਰਾਪਤ ਕੀਤੀਆਂ ਸਨ। ਕੁਰਬਾਨੀ ਦੀ ਇਹ ਕਿਹੋ ਜਿਹੀ ਭਾਵਨਾ ਸੀ।

ਛੇਤੀ ਹੀ ਉਹ ਗੁਰਦੁਆਰੇ ਪਹੁੰਚ ਗਿਆ। ਉਸ ਨੇ ਗੁਰਦੁਆਰੇ ਦੀਆਂ ਚੌੜੀਆਂ ਅਤੇ ਉੱਚੀਆਂ ਪੌੜੀਆਂ ਚੜ੍ਹ ਕੇ ਗੁਰੂ ਗਰੰਥ ਸਾਹਿਬ ਅੱਗੇ ਸ਼ਰਧਾ ਵਜੋਂ ਮੱਥਾ ਟੇਕਣ ਦੀ ਸੋਚੀ। ਸਿੱਖਾਂ ਦੇ ਦਸਵੇਂ ਗੁਰੂ ਗੋਬਿੰਦ ਸਿੰਘ ਨੇ ਸਿੱਖਾਂ ਨੂੰ ਵਿਅਕਤੀ ਪੂਜਾ ਵਿਰੁੱਧ ਸਾਵਧਾਨ ਕਰਨ ਲਈ ਹੁਕਮ ਦਿੱਤਾ ਸੀ ਕਿ ਗੁਰੂ ਗਰੰਥ ਸਾਹਿਬ ਹੀ ਉਹਨਾਂ ਦਾ ਗੁਰੂ ਹੈ। ਹਰ ਕਿਸਮ ਦੀ ਰਹਿਨੁਮਾਈ ਅਤੇ ਹੌਂਸਲਾ ਜੋ ਉਹਨਾਂ ਦੇ ਵਿਸ਼ਵਾਸ ਨੂੰ ਪੱਕਾ ਰੱਖਣ ਲਈ ਚਾਹੀਦਾ ਸੀ ਉਹ ਇਸ ਤੋਂ ਪ੍ਰਾਪਤ ਕਰ ਸਕਦੇ ਸਨ।

ਗੁਰਦੁਆਰੇ ਵਿਚ ਉਸ ਵਕਤ ਕੋਈ ਨਹੀਂ ਸੀ। ਗੁਰਦੁਆਰੇ ਦਾ ਗਰੰਥੀ ਕੋਈ ਪੜ੍ਹਿਆ ਲਿਖਿਆ ਵਿਦਵਾਨ ਨਹੀਂ ਸੀ, ਜਿਹਨੇ ਗੁਰਬਾਣੀ ਪੜ੍ਹਨ ਲਈ ਸੰਗੀਤ ਦੀ ਸਿਖਿਆ ਹਾਸਲ ਕੀਤੀ ਹੋਵੇ। ਸਗੋਂ ਉਹ ਤਾਂ ਇਕ ਸਾਧਾਰਨ ਸੇਵਾਦਾਰ ਸੀ। ਗੁਰੂ ਗੋਬਿੰਦ ਸਿੰਘ ਨੇ ਖਾਲਸੇ ਵਿਚੋਂ ਪ੍ਰੋਹਿਤਪੁਣੇ ਦੀ ਰੀਤ ਖਤਮ ਕਰ ਦਿੱਤੀ ਸੀ ਤਾਂ ਕਿ ਕੋਈ ਵੀ ਸਿਆਣਾ ਸਿੱਖ ਧਾਰਮਿਕ ਰਸਮਾਂ ਨਿਭਾ ਸਕੇ ਅਤੇ ਸੰਗਤ ਦੀ ਅਰਦਾਸ ਲਈ ਅਗਵਾਈ ਕਰ ਸਕੇ।

ਮਲੂਕੇ ਨੇ ਜੁੱਤੀ ਲਾਹੀ ਅਤੇ ਗਲੀਚੇ ਵਾਲੇ ਵੱਡੇ ਹਾਲ ਵਿਚ ਦਾਖਲ ਹੋ ਗਿਆ। ਹਾਲ ਦੀਆਂ ਕੰਧਾਂ ਉੱਪਰ ਪੇਪਰ ਲੱਗਾ ਹੋਇਆ ਸੀ ਅਤੇ ਕੰਧਾਂ ਸਿੱਖ ਗੁਰੂਆਂ ਅਤੇ ਸਿੱਖ ਸੂਰਬੀਰਾਂ ਦੀਆਂ ਤਸਵੀਰਾਂ ਨਾਲ ਸਜਾਈਆਂ ਹੋਈਆਂ ਸਨ। ਉਹ ਥੜ੍ਹੇ ਵਲ ਗਿਆ ਜਿਥੇ ਰੰਗਦਾਰ ਚਾਨਣੀ ਹੇਠਾਂ ਵੱਡੇ ਸਾਰੇ ਸਿਲਕ ਦੇ ਰੁਮਾਲਾਂ ਵਿਚ ਗੁਰੂ ਗਰੰਥ ਸਾਹਿਬ ਲਪੇਟਿਆ ਹੋਇਆ ਸੀ। ਉਹ ਮੱਥਾ ਟੇਕਣ ਲਈ ਗੋਡਿਆਂ ਭਾਰ ਝੁਕਿਆ ਅਤੇ ਉਹਨੇ ਆਪਣਾ ਮੱਥਾ ਚਿੱਟੀ ਚਾਦਰ ਉੱਤੇ ਲਾਇਆ। ਨਮਸਕਾਰ ਕਰਨ ਤੋਂ ਬਾਅਦ ਉਹ ਖੜ੍ਹਾ ਹੋ ਗਿਆ। ਮਲੂਕੇ ਦੇ ਹੱਥ ਜੁੜੇ ਹੋਏ ਅਤੇ ਅੱਖਾਂ ਬੰਦ ਸਨ। ਉਸ ਨੇ ਹੌਂਸਲਾ ਪ੍ਰਾਪਤ ਕਰਨ ਲਈ ਅਰਦਾਸ ਕੀਤੀ ਅਤੇ ਉਹ ਆਪਣੇ ਆਪ ਨੂੰ ਸਵੱਛ ਮਹਿਸੂਸ ਕਰ ਰਿਹਾ ਸੀ। ਹਾਲ ਵਿਚ ਇਕੱਲਾ ਹੋਣ ਦੇ ਬਾਵਜੂਦ ਵੀ ਉਹਨੇ ਆਪਣੇ ਆਪ ਨੂੰ ਇਕੱਲਾ ਨਾ ਮਹਿਸੂਸ ਕੀਤਾ। ਜਿਵੇਂ ਉਹ ਅਕਸਰ ਬਾਹਰ ਭੀੜ ਵਾਲੀਆਂ ਸੜਕਾਂ ਉੱਤੇ ਕਰਦਾ ਸੀ। ਉਹਦੀ ਰੂਹ ਵਿਚ ਤਾਜ਼ਗੀ ਭਰ ਗਈ ਅਤੇ ਉਹਨੇ ਆਪਣੇ ਆਪ ਨੂੰ ਪਹਿਲਾਂ ਨਾਲੋਂ ਤਾਕਤਵਰ ਮਹਿਸੂਸ ਕੀਤਾ।

ਗੁਰਦੁਆਰੇ 'ਚੋਂ ਨਿਕਲ ਕੇ ਉਹ ਸਟੇਸ਼ਨ ਨੂੰ ਜਾਣ ਲਈ ਸੈਕਿੰਡ ਐਵਨਿਊ ਉੱਤੇ ਤੁਰਦਾ ਗਿਆ। ਛੇਤੀ ਹੀ ਤੁਰਨ ਲਈ ਬਣੀ ਸੀਮਿੰਟ ਦੀ ਪਟੜੀ ਖਤਮ ਹੋ ਗਈ। ਹੁਣ ਉਹ ਸਾਵਧਾਨੀ ਨਾਲ ਦੇਖ ਦੇਖ ਤੁਰ ਰਿਹਾ ਸੀ ਕਿਉਂਕਿ ਲੱਕੜੀ ਦੀ ਪਟੜੀ ਕਈ ਥਾਵਾਂ ਤੋਂ ਟੁੱਟੀ ਹੋਈ ਸੀ ਅਤੇ ਕਈ ਫੱਟੇ ਥੱਲੇ ਧਸੇ ਹੋਏ ਸਨ। ਸੜਕ ਦੇ ਦੋਨੀ ਪਾਸੀਂ ਬਣੇ ਲੱਕੜੀ ਦੇ ਘਰ ਕਾਫੀ ਖਸਤਾ ਹਾਲਤ ਵਿਚ ਸਨ। ਦੂਜੇ ਪਾਸੇ ਫਾਲਸ ਕਰੀਕ ਵੱਲ ਕਿੰਨੀਆਂ ਹੀ ਲੱਕੜੀ ਦੀਆਂ ਮਿੱਲਾਂ ਸਨ ਜੋ ਕਾਫੀ ਸ਼ੋਰ ਮਚਾ ਰਹੀਆਂ ਸਨ। ਸਿੱਖ ਕਾਮੇ ਵੀ ਉਸੇ ਪਾਸੇ ਛੋਟੇ ਛੋਟੇ ਟੋਲਿਆਂ ਵਿਚ ਰਹਿੰਦੇ ਸਨ।

ਇਲਾਕੇ ਵਿਚ ਚੁੱਪ ਬੜੀ ਭਾਰੂ ਸੀ ਕਿਉਂਕਿ ਆਦਮੀ ਕੰਮਾਂ ਉਪਰ ਗਏ ਹੋਏ ਸਨ ਅਤੇ ਗਲੀ ਵਿਚ ਸਿਰਫ ਗੋਰਿਆਂ ਦੇ ਕੁਝ ਨਿਆਣੇ ਭੈੜੇ ਜਿਹੇ ਕਪੜੇ ਪਾਈ ਖੇਡ ਰਹੇ ਸਨ। ਘਰਾਂ ਦੇ ਵਿਚਕਾਰ ਖਾਲੀ ਪਏ ਥਾਂ 'ਚ ਇਕ ਔਰਤ ਜਰਸੀ ਗਾਂ ਚਾਰ ਰਹੀ ਸੀ। ਉਸ ਨੇ ਗਿੱਟਿਆਂ ਤੱਕ ਲੰਮੀ ਡਰੈਸ ਪਾਈ ਹੋਈ ਸੀ ਅਤੇ ਚਿੱਟੇ ਦੁਪੱਟੇ ਨਾਲ ਅੱਧਾ ਕੁ ਸਿਰ ਢਕਿਆ ਹੋਇਆ ਸੀ। ਇਸ ਤੋਂ ਦੂਜੇ ਪਾਸੇ ਇਕ ਗੰਦਾ ਨਿੱਕਾ ਜਿਹਾ ਸਟੋਰ ਸੀ, ਜਿਸ ਉੱਤੇ 'ਇੰਡੀਆ-ਕੈਨੇਡਾ ਟਰੇਡਿੰਗ ਕੰਪਨੀ' ਨਾਂ ਦਾ ਬੋਰਡ ਚਮਕ ਰਿਹਾ ਸੀ। ਦੁਕਾਨ ਦੇ ਸਾਹਮਣੇ ਇਕ ਪੁਰਾਣਾ ਫੋਰਡ ਟਰੱਕ ਖੜਾ ਸੀ।

ਇਸ ਸਟੋਰ ਦਾ ਮਾਲਕ ਬ੍ਰਾਹਮਣ ਪੂਰਨ ਚੰਦ ਸੀ ਜਿਸ ਨੇ ਇਕ ਲੰਮੀ ਕਾਲੀ ਜਨਾਨੀ ਨਾਲ ਵਿਆਹ ਕਰਾਇਆ ਹੋਇਆ ਸੀ। ਪੂਰਨ ਚੰਦ ਕਾਊਂਟਰ, ਜਿਸ ਉਤੇ ਸੋਡੇ ਦੀਆਂ ਬੋਤਲਾਂ ਖਿਲਰੀਆਂ ਹੋਈਆਂ ਸਨ, ਦੇ ਪਿੱਛੇ ਬੈਠਾ ਉਰਦੂ ਵਿਚ ਪਰਚੂਨ ਦੇ ਬਿੱਲਾਂ ਦਾ ਹਿਸਾਬ ਕਿਤਾਬ ਕਰਨ ਵਿਚ ਮਗਨ ਸੀ। ਉਸ ਦੇ ਆਲੇ ਦੁਆਲੇ ਅੱਧ-ਭਰੇ ਬੋਰੇ ਸਨ ਜੋ ਕਿਸੇ ਤਰਤੀਬ ਨਾਲ ਨਹੀਂ ਸਨ ਰੱਖੇ ਹੋਏ। ਇਹਨਾਂ ਬੋਰਿਆਂ ਵਿਚ ਭਾਰਤੀ ਦਾਲਾਂ-ਮੂੰਗੀ, ਮਾਂਹ ਅਤੇ ਮਸਰ ਪਏ ਸਨ। ਪੂਰਬ ਦੇ ਚਾਵਲ ਅਤੇ ਕੈਲੇਫੋਰਨੀਆਂ ਦੀਆਂ ਫਲੀਆਂ ਵੀ ਦਿਖਾਈ ਦੇ ਰਹੀਆਂ ਸਨ। ਕੰਧ ਦੇ ਸਾਹਮਣੇ ਘੱਟੇ ਨਾਲ ਭਰੀ ਸ਼ੈਲਫ ਉਤੇ ਕਈ ਤਰ੍ਹਾਂ ਦੇ ਜ਼ਾਰ ਪਏ ਸਨ ਜਿਹਨਾਂ ਵਿਚ ਕਾਲੀ ਮਿਰਚ ਅਤੇ ਗਰਮ ਮਸਾਲਾ, ਦਾਲਚੀਨੀ, ਧਨੀਆ, ਇਲਾਇਚੀ, ਹਲਦੀ ਆਦਿ ਵਸਤਾਂ ਪਈਆਂ ਸਨ।

ਮਲੂਕਾ ਉਸ ਨੂੰ ਚੰਗੀ ਤਰ੍ਹਾਂ ਜਾਣਦਾ ਸੀ ਕਿਉਂਕਿ ਉਹ ਹੀ ਲੰਬਰ ਮਿੱਲ ਦੇ ਕੁੱਕ-ਹਾਊਸ ਨੂੰ ਚੀਜ਼ਾਂ ਸਪਲਾਈ ਕਰਦਾ ਸੀ। ਮਲੂਕਾ ਕੁੱਕ-ਹਾਊਸ ਦੇ ਪੰਜ ਪ੍ਰਬੰਧਕਾਂ ਵਿਚੋਂ ਇਕ ਸੀ ਅਤੇ ਖਜ਼ਾਨਚੀ ਵੀ ਸੀ। ਪੂਰਨ ਚੰਦ ਸਿਆਣੀ ਬੁੱਧੀ ਵਾਲਾ ਮਿਲਾਪੜਾ ਮਨੁੱਖ ਸੀ, ਪਰ ਮਿੱਲ 'ਚ ਕੰਮ ਕਰਦੇ ਲੋਕ ਉਹਦੇ ਬਾਰੇ ਵੱਖਰੀ ਰਾਏ ਰੱਖਦੇ ਸਨ।

"ਤੁਹਾਨੂੰ ਬਾਹਮਣ 'ਤੇ ਨਜ਼ਰ ਰੱਖਣੀ ਚਾਹੀਦੀ ਹੈ, ਉਹ ਘਟੀਆ ਚੀਜ਼ਾਂ ਗਲ ਮੜ੍ਹ ਕੇ ਪੈਸੇ ਬਟੋਰ ਜਾਂਦਾ ਹੈ", ਰਸੋਈਆ ਆਮ ਇਹ ਗੱਲ ਕਹਿੰਦਾ।

"ਉਹਦੀਆਂ ਕਾਰਸਤਾਨੀਆਂ ਨੂੰ ਸਮਝਣਾ ਸੌਖਾ ਨਹੀਂ ਕਿਉਂਕਿ ਉਹਦੇ ਬਣਾਏ ਬਿੱਲ ਨੂੰ ਪੜ੍ਹਨਾ ਬਹੁਤ ਔਖਾ ਹੈ", ਕੋਈ ਹੋਰ ਰਸੋਈ ਪ੍ਰਬਧਕ ਆਪਣੀ ਰਾਏ ਦਿੰਦਾ।

"ਉਸ ਦੇ ਬੈਂਕ ਵਿਚ ਕਾਫੀ ਪੈਸੇ ਜਮ੍ਹਾਂ ਹਨ, ਪਰ ਸਦਾ ਕਹੂ ਕਿ ਉਹਦਾ ਤਾਂ ਦਿਵਾਲਾ ਨਿਕਲਣ ਵਾਲਾ ਹੈ। ਉਹ ਜਾਣਦਾ ਹੈ ਕਿ ਰਾਸ਼ਟਰੀ ਭਾਵਨਾਵਾਂ ਨੂੰ ਆਪਣੇ ਵਪਾਰ ਲਈ ਕਿਵੇਂ ਵਰਤਣਾ ਹੈ।" ਬੰਤਾ ਸਿੰਘ ਬੋਲਿਆ। "ਕਹੂਗਾ ਤੁਸੀਂ ਮੇਰੇ ਗਾਹਕ ਹੋ, ਤੁਸੀਂ ਮੇਰੇ ਦੇਸੀ ਭਰਾ ਹੋ। ਤੁਹਾਡੀ ਸੇਵਾ ਕਰਕੇ ਮੈਨੂੰ ਬਹੁਤ ਖੁਸ਼ੀ ਹੁੰਦੀ ਹੈ। ਤੁਸੀਂ ਮੇਰੇ ਕੋਲੋਂ ਮੇਰਾ ਇਹ ਹੱਕ ਨਹੀਂ ਖੋਹ ਸਕਦੇ"। ਬੰਤਾ ਸਿੰਘ ਉਹਦੀ ਮਕਾਰੀ ਨਾਲ ਭਰੀ ਹਲੀਮੀ ਦੀਆਂ ਸਾਂਗਾਂ ਲਾਉਂਦਾ।

ਮਲੂਕੇ ਨੇ ਭਾਵੇਂ ਪੂਰਨ ਚੰਦ ਦੇ ਖਿਲਾਫ ਇਹ ਸਾਰੀਆਂ ਗੱਲਾਂ ਸੁਣੀਆਂ ਹੋਈਆਂ ਸਨ ਪਰ ਫੇਰ ਵੀ ਉਹ ਬ੍ਰਾਹਮਣ ਨੂੰ ਪਸੰਦ ਕਰਦਾ ਸੀ। ਉਸ ਨੇ ਨਵੀਆਂ ਪੁਰਾਣੀਆਂ ਕਈ ਸਖਤ ਰੀਤਾਂ ਦੀ ਹੌਂਸਲੇ ਨਾਲ ਵਿਰੋਧਤਾ ਕੀਤੀ ਸੀ। ਉਸ ਨੇ ਚੁੱਪ ਚਾਪ ਇਕ ਕਾਲੀ ਤੀਵੀਂ ਨਾਲ ਵਿਆਹ ਕਰਾ ਲਿਆ ਸੀ। ਕਿਸੇ ਵੀ ਸਿੱਖ ਨੇ ਅਜੇ ਇਸ ਤਰ੍ਹਾਂ ਕਰਨ ਦਾ ਹੌਸਲਾ ਨਹੀਂ ਸੀ ਕੀਤਾ, ਭਾਵੇਂ ਸਿੱਖ ਗੁਰੂਆਂ ਨੇ ਜ਼ਾਤ ਪਾਤ ਅਤੇ ਰੰਗ ਦੇ ਅਧਾਰ ਉਤੇ ਵਿਤਕਰੇ ਦਾ ਸਖਤੀ ਨਾਲ ਵਿਰੋਧ ਕੀਤਾ ਸੀ। ਉਹ ਇੰਨਾ ਧੀਰਜਵਾਨ ਸੀ ਕਿ ਉਸ ਉਤੇ ਰਸ਼ਕ ਕੀਤਾ ਜਾ ਸਕਦਾ ਸੀ। ਕੁੱਕ-ਹਾਊਸ ਵਿਚ ਉਸ ਨੂੰ ਬੜੀਆਂ ਟਿੱਚਰਾਂ ਦਾ ਸਾਹਮਣਾ ਕਰਨਾ ਪੈਂਦਾ ਪਰ ਉਹ ਹੱਸ ਕੇ ਗੱਲ ਟਾਲ ਦਿੰਦਾ। ਕਈ ਵਾਰੀ ਜੇ ਕੋਈ ਕਾਮਾ ਸ਼ਰਾਬੀ ਹਾਲਤ ਵਿਚ ਉਸ ਨਾਲ ਕੋਈ ਗੁਸਤਾਖੀ ਵੀ ਕਰਦਾ ਤਾਂ ਵੀ ਉਹ ਪ੍ਰੇਸ਼ਾਨ ਨਾ ਹੁੰਦਾ। ਆਪਣੀ ਜ਼ਾਤ ਦੀ ਪ੍ਰੰਪਰਾ ਅਨੁਸਾਰ ਉਹ ਪੜ੍ਹਾਈ ਦੀ ਕਦਰ ਕਰਦਾ ਸੀ ਅਤੇ ਆਪ ਵੀ ਚੰਗੀਆਂ ਕਿਤਾਬਾਂ ਪੜ੍ਹਦਾ ਰਹਿੰਦਾ ਸੀ।

"ਪੰਡਤ ਜੀ ਮਹਾਰਾਜ ਨਮਸਕਾਰ", ਮਲੂਕੇ ਨੇ ਸਟੋਰ 'ਚ ਵੜਦਿਆਂ ਕਿਹਾ।

"ਨਮਸਕਾਰ, ਬਈ ਮਲੂਕਿਆ, ਤੇਰਾ ਜੀਅ ਕੀਤਾ ਆਉਣ ਨੂੰ। ਆ ਬਹਿ ਜਾ। ਕੋਈ ਸੇਵਾ ਦੱਸ"। ਮਲੂਕੇ ਦੇ ਕੁਰਸੀ 'ਤੇ ਬਹਿਣ ਤੇ ਪੂਰਨ ਚੰਦ ਬੋਲਿਆ।

"ਬੱਸ ਕੁਝ ਨਹੀਂ ਪੰਡਤ ਜੀ ! ਮਿਹਰਬਾਨੀ"।

"ਲੈ ਆਹ ਥੋੜ੍ਹੇ ਜਿਹੇ ਕਾਜੂ ਖਾ ਲੈ"।

"ਕੋਈ ਖੇਚਲ ਨਾ ਕਰੋ"।

"ਖੇਚਲ ਕਾਹਦੀ ਆ ਮਲੂਕਿਆ, ਡੱਬਾ ਆਪਣੇ ਕੋਲ ਹੀ ਪਿਆ। ਪੰਡਤ ਨੇ ਕਾਜੂਆਂ ਦੀ ਮੁੱਠ ਭਰ ਕੇ ਪਲੇਟ 'ਚ ਪਾ ਲਈ ਅਤੇ ਸੋਡੇ ਦੀਆਂ ਦੋ ਬੋਤਲਾਂ ਖੋਲ੍ਹ ਲਈਆਂ।

"ਮਿੱਲ 'ਤੇ ਬਾਕੀਆਂ ਦਾ ਕੀ ਹਾਲ ਹੈ? ਤੇਰਾ ਕੰਮ ਕਿਵੇਂ ਆ"?

"ਠੀਕ ਹੈ, ਮਿਹਰਬਾਨੀ"।

"ਕੀ ਤੂੰ ਕਿਟਸਲਾਨੋ ਸਕੂਲੇ ਦਾਖਲ ਹੋ ਰਿਹਾ ਏਂ?"

"ਨਹੀਂ।"

"ਕੀ ਉਹਨੀਂ ਦਾਖਲ ਨਹੀਂ ਕੀਤਾ?"

"ਮੇਰਾ ਨਹੀਂ ਖਿਆਲ ਕਿ ਮੈਨੂੰ ਉਥੇ ਕੋਈ ਪਸੰਦ ਕਰਦਾ ਹੈ", ਮਲੂਕੇ ਨੇ ਖਿੱਝ ਜਿਹੀ ਨਾਲ ਕਿਹਾ।

"ਵਾਹਲਾ ਮਨ ਉਤੇ ਨਾ ਲਾ ਮਲੂਕਿਆ। ਇਸ ਇਲਾਕੇ ਵਿਚ ਆਪਣੇ ਲੋਕਾਂ ਦੇ ਖਿਲਾਫ ਬਹੁਤ ਵਿਤਕਰਾ ਹੁੰਦਾ ਹੈ।"

ਪੂਰਨ ਚੰਦ ਨੇ ਆਪਣੇ ਭਰਵੱਟੇ ਤਣੇ ਅਤੇ ਤਾਕੀ ਦੇ ਸ਼ੀਸ਼ੇ ਥਾਣੀ ਬਾਹਰ ਦੇਖਿਆ।

"ਤੂੰ ਕਿੰਗ-ਐਡਵਰਡ ਸਕੂਲੇ ਕਿਉਂ ਨਹੀਂ ਕੋਸ਼ਿਸ਼ ਕਰਦਾ?" ਉਹ ਆਪਣੀ ਗੱਲ ਜਾਰੀ ਰੱਖਦਾ ਹੋਇਆ ਬੋਲਿਆ।

"ਮੈਂ ਉਥੇ ਇਕ ਮਾਸਟਰ ਨੂੰ ਜਾਣਦਾ ਹਾਂ। ਮੈਂ ਉਹਨੂ 'ਕਰੀ-ਪਾਊਡਰ ਅਤੇ ਗਰਮ ਮਸਾਲਾ ਪਹੁੰਚਾਉਂਦਾ ਹਾਂ। ਉਹ ਭਾਰਤ ਨੂੰ ਬਹੁਤ ਪਸੰਦ ਕਰਦਾ ਹੈ। ਉਹ ਤੇਰੀ ਮਦਦ ਕਰਕੇ ਖੁਸ਼ ਹੋਵੇਗਾ।"

"ਮਿਹਰਬਾਨੀ ਪੰਡਤ ਜੀ! ਮੈਂ ਫਿਰ ਗੱਲ ਕਰਾਂਗਾ। ਹੁਣ ਮੈਨੂੰ ਮਿੱਲ ਨੂੰ ਵਾਪਿਸ ਜਾਣਾ ਚਾਹੀਦਾ ਹੈ।" ਮਲੂਕੇ ਨੇ ਜਾਣ ਲਈ ਖੜ੍ਹਾ ਹੁੰਦਿਆਂ ਕਿਹਾ।

"ਇਕ ਮਿੰਟ ਰੁਕੀਂ ਮਲੂਕੇ", ਪੂਰਨ ਚੰਦ ਮੁਸਕਰਾਉਂਦਾ ਬੋਲਿਆ। "ਮੇਰੇ ਕੋਲ ਤੇਰੇ ਲਈ ਕੁਝ ਕਿਤਾਬਾਂ ਹਨ। 'ਗਦਰ ਦੀ ਗੂੰਜ' ਨੰਬਰ ਇਕ ਅਤੇ ਦੋ ਅਤੇ ਇਕ ਕਿਤਾਬ ਇਕਬਾਲ ਦੀਆਂ ਕਵਿਤਾਵਾਂ ਦੀ ਹੈ। ਮੇਰੇ ਖਿਆਲ 'ਚ ਤੂੰ ਪਸੰਦ ਕਰੇਂਗਾ।"

ਜਦੋਂ ਮਲੂਕਾ ਕੁੱਕ-ਹਾਊਸ ਪਹੁੰਚਿਆ ਤਾਂ ਜੱਗਾ ਬੋਲਿਆ, "ਤਾਂ ਤੂੰ ਕਿਟਸਲਾਨੋ ਹਾਈ ਸਕੂਲ ਜਾ ਆਇਆਂ ਅਤੇ ਉਹਨੀਂ ਤੇਰੀ ਕੋਈ ਪ੍ਰਵਾਹ ਨਹੀਂ ਕੀਤੀ। ਮੈਂ ਤੈਨੂੰ ਦੱਸਾਂ ਕਿਉਂ ਨਹੀਂ ਕੀਤੀ?"

"ਛੱਡ ਪਰੇ ਜੈਕ, ਸਾਨੂੰ ਪਤਾ ਹੈ। ਰਸੋਈਏ ਨੇ ਵਿਚੇ ਗੱਲ ਟੋਕੀ।"

"ਸਕੂਲ ਹਿੰਦੂਆਂ ਦੀਆਂ ਝੁੱਗੀਆਂ ਦੇ ਬਹੁਤ ਨੇੜੇ ਹੈ", ਜੱਗਾ ਫਿਰ ਬੋਲਿਆ। "ਗੰਦੇ ਪੁਰਾਣੇ ਘਰਾਂ 'ਚ ਉਹ ਪਸ਼ੂਆਂ ਵਾਂਗ ਰਹਿੰਦੇ ਹਨ। ਆਪਣੇ ਮਨੋਰੰਜਨ ਲਈ ਉਹ ਕਿਟਸਲਾਨੋ ਬੀਚ ਉਤੇ ਚਲੇ ਜਾਂਦੇ ਹਨ ਅਤੇ ਨਹਾਉਂਦੀਆਂ ਗੋਰੀਆਂ ਦਾ ਅੱਖਾਂ ਰਾਹੀਂ ਆਨੰਦ ਮਾਣਦੇ ਹਨ, ਸੁੰਦਰੀਆਂ ਦੇ ਕੋਮਲ ਅੰਗਾਂ ਨੂੰ ਨਿਹਾਰਦੇ ਹਨ। ਗੋਰੇ ਇਹਦਾ ਬੁਰਾ ਮਨਾਉਂਦੇ ਹਨ।"

"ਛੱਡ ਜੈਕ", ਬੰਤਾ ਸਿੰਘ ਬੋਲਿਆ। "ਉਹ ਤਾਂ ਵਿਚਾਰੇ ਜ਼ਰਾ ਅੱਖਾਂ ਤੱਤੀਆਂ ਕਰਨ ਜਾਂਦੇ ਹਨ। ਇਹ ਤਾਂ ਅੱਲ੍ਹੜਾਂ ਦਾ ਸ਼ੁਗਲ ਹੈ।"

ਗਿਆਨ ਚੰਦ ਆਪਣੀ ਰਾਏ ਦਿੰਦਾ ਬੋਲਿਆ, "ਜੇ ਔਰਤਾਂ ਲੋਕਾਂ 'ਚ ਵਿਖਾਵਾ ਕਰਦੀਆਂ ਹਨ ਤਾਂ ਲੋਕ ਕੀ ਕਰਨ? ਨਾਲੇ ਕਿਸੇ ਦੀ ਸੁੰਦਰਤਾ ਨੂੰ ਦੇਖਣਾ ਜਾਂ ਸਲਾਹੁਣਾ ਕੀ ਪਾਪ ਹੈ?"

"ਪਰ ਕਿਟਸਲਾਨੋ ਸਕੂਲ ਜਾਣ ਦੀ ਲੋੜ ਕੀ ਹੈ?" ਸ਼ੇਰ ਸਿੰਘ ਨੇ ਗੁੱਸੇ 'ਚ ਆਪਣੀ ਬਾਂਹ ਖੜ੍ਹੀ ਕੀਤੀ। ਫਰੇਜ਼ਰ ਸਟਰੀਟ ਵਾਲੇ ਸਕੂਲ ਜਾਣ 'ਚ ਕੀ ਹਰਜ ਹੈ। ਇਥੇ ਆਪਣੇ ਆਲੇ ਦੁਆਲੇ ਚੰਗੇ ਬੰਦੇ ਰਹਿੰਦੇ ਹਨ। ਮਲੂਕੇ ਦੇ ਇਸ ਇਲਾਕੇ 'ਚ ਪਹਿਲਾਂ ਵੀ ਕਈ ਦੋਸਤ ਹਨ। ਕੁੜੀਆਂ ਫੁੱਲਾਂ ਵਰਗੀਆਂ ਸੁੰਦਰ ਹਨ। ਮੁਸਕਰਾ ਕੇ ਗੱਲ ਕਰਦੀਆਂ ਹਨ। ਅਤੇ ਨਾਲੇ ਮਲੂਕਾ ਇਥੇ ਸਾਡੇ ਕੋਲ ਰਹਿ ਸਕਦਾ ਹੈ।"

"ਆਹ ਗੱਲ ਸਿਆਣਿਆਂ ਵਾਲੀ ਕੀਤੀ।" ਨੱਥਾ ਸਿੰਘ ਪ੍ਰੋੜ੍ਹਤਾ ਕਰਦਾ ਬੋਲਿਆ, "ਆਪਾਂ ਇਹਦੇ ਲਈ ਦਰਿਆ ਕੰਢੇ ਇਕ ਖੋਖਾ ਜਿਹਾ ਬਣਾ ਦਿਆਂਗੇ। ਮੂਹਰੇ ਬਰਾਂਡਾ ਬਣਾ ਕੇ ਅੰਦਰ ਸਟੋਵ ਰੱਖ ਦਿਆਂਗੇ।"

ਰਤਨ ਸਿੰਘ ਮਦਦ ਦਾ ਭਰੋਸਾ ਦਿਵਾਉਂਦਾ ਬੋਲਿਆ, "ਮੈਂ ਇਹਨੂੰ ਸਾਈਕਲ ਲੈ ਦਿਆਂਗਾ ਅਤੇ ਇਹ ਸਕੂਲ ਨੂੰ ਜਾਂਦਾ ਦੁੱਧ ਢੋਅ ਕੇ ਜੇਬ ਖਰਚ ਲਈ ਪੈਸੇ ਬਣਾ ਸਕਦਾ ਹੈ।"

"ਅਤੇ ਇਥੇ ਇਹ ਭੁੱਖਾ ਨਹੀਂ ਮਰਨ ਲੱਗਾ। ਸਾਰੇ ਇਸ ਗੱਲ ਨਾਲ ਸਹਿਮਤ ਹੋਣਗੇ ਕਿ ਸਾਡੇ ਕੋਲ ਇਕ ਚੰਗਾ ਰਸੋਈਆ ਹੈ।" ਅਰਜਨ ਸਿੰਘ ਨੇ ਗੱਲ ਨਾਲ ਗੱਲ ਰਲਾਈ।

**3**

ਜਾਹਨ ਓਲੀਵਰ ਹਾਈ ਸਕੂਲ ਇਕ ਸਾਦੀ ਜਿਹੀ ਦੋ-ਮੰਜ਼ਲੀ ਇਮਾਰਤ ਸੀ ਜੋ ਦੱਖਣੀ ਵੈਨਕੂਵਰ ਦੇ ਸਿਟੀ ਹਾਲ ਦੇ ਨੇੜੇ ਬਣੀ ਹੋਈ ਸੀ। ਸਕੂਲ ਦੇ ਪਿਛੇ ਲਗਦੇ ਖੇਡ ਮੈਦਾਨ ਦੇ ਇਕ ਪਾਸੇ ਲਕੜੀ ਦੀ ਵਾੜ ਕੀਤੀ ਹੋਈ ਸੀ ਅਤੇ ਦੂਜੇ ਪਾਸੇ ਸੰਘਣੀ ਝਿੜੀ ਸੀ। ਫਰੇਜ਼ਰ ਸਟਰੀਟ ਦੇ ਸਾਹਮਣੇ ਵਾਲੇ ਪਾਸੇ ਝਿੜੀਆਂ ਦੀ ਕਤਾਰ ਛੋਟੇ ਜਿਹੇ ਜੰਗਲ ਦਾ ਭੁਲੇਖਾ ਪਾਉਂਦੀ ਸੀ।

ਸਕੂਲ ਦਾ ਪ੍ਰਿੰਸੀਪਲ ਜੈਕ ਪਾਲਮਰ ਇਕ ਦਿਆਲੂ ਅਤੇ ਵਿਦਵਾਨ ਮਨੁੱਖ ਸੀ। ਦੂਜੇ ਅਧਿਆਪਕਾਂ ਨੇ ਵੀ ਉਹਨੂੰ ਨੇਕ ਸਲਾਹ ਅਤੇ ਹੌਂਸਲਾ ਦੇਣ ਵਿਚ ਕਾਫੀ ਮਦਦ ਕੀਤੀ। ਮਲੂਕੇ ਨੇ ਨਾ ਤਾਂ ਪਹਿਲਾਂ ਫਰਾਂਸੀਸੀ ਪੜ੍ਹੀ ਸੀ ਅਤੇ ਨਾ ਹੀ ਕੈਨੇਡੀਅਨ ਅਤੇ ਯੂਰਪੀਅਨ ਇਤਿਹਾਸ ਪੜ੍ਹਿਆ ਸੀ ਅਤੇ ਉਹਦੀ ਅੰਗਰੇਜ਼ੀ ਵੀ ਅਜੇ ਕਾਫੀ ਕਮਜ਼ੋਰ ਸੀ। ਇਸ ਲਈ ਉਹਨੂੰ ਨੌਵੀਂ ਵਿਚ

ਦਾਖਲ ਕੀਤਾ ਗਿਆ। ਅਗਲੇ ਦੋ ਸਾਲ ਜਿਹੜੇ ਉਹਨੇ ਉਤਸ਼ਾਹੀ ਅਧਿਆਪਕਾਂ ਦੀ ਸਰਪ੍ਰਸਤੀ ਹੇਠ ਗੁਜ਼ਾਰੇ ਉਹਨਾਂ ਨਾਲ ਉਹਦੀ ਉਚੇਰੀ ਵਿਦਿਆ ਦੀ ਨੀਂਹ ਪੂਰੀ ਤਰ੍ਹਾਂ ਪੱਕੀ ਹੋ ਗਈ।

ਸਾਰੇ ਇਲਾਕੇ ਵਿਚ ਪਹਿਲਾ ਸਿੱਖ ਵਿਦਿਆਰਥੀ ਹੋਣ ਕਰਕੇ ਉਹ ਬੜੀ ਉਤਸੁਕਤਾ ਦਾ ਕੇਂਦਰ ਬਣਿਆ। ਲੋਕ ਉਸ ਨੂੰ ਹਸਰਤ ਨਾਲ ਦੇਖਦੇ। ਮਲੂਕੇ ਦਾ ਸਕੂਲ ਵਿਚ ਨਿੱਘਾ ਸਵਾਗਤ ਹੋਇਆ ਅਤੇ ਫਰੇਜ਼ਰ ਸਟਰੀਟ 'ਤੇ ਸਥਿਤ ਦੁਕਾਨਦਾਰਾਂ ਦਾ ਉਸ ਪ੍ਰਤੀ ਵਤੀਰਾ ਬਹੁਤ ਉਤਸ਼ਾਹਜਨਕ ਸੀ।

"ਹੈਲੋ, ਸ਼ੇਖ, ਹੈਲੋ ਸ਼ੇਖ", ਮੁੰਡੇ ਕੁੜੀਆਂ ਨੇ ਉਹਦਾ ਮਿੱਤਰਤਾ ਭਰੀਆਂ ਮੁਸਕਰਾਹਟਾਂ ਨਾਲ ਸੁਆਗਤ ਕੀਤਾ।

ਮਲੂਕੇ ਨੇ ਸੋਚਿਆ ਕਿ ਉਹ ਸਿੱਖ ਸ਼ਬਦ ਦਾ ਗਲਤ ਉਚਾਰਨ ਕਰ ਰਹੇ ਸਨ ਪਰ ਇਸ ਨਾਲ ਉਹਨੇ ਸੋਚਿਆ ਕਿ ਘੱਟੋ ਘੱਟ ਉਹਦੇ ਧਰਮ ਦਾ ਸਤਿਕਾਰ ਕਰਨ ਦੀ ਕੋਸ਼ਿਸ਼ ਕਰ ਰਹੇ ਸਨ।

ਕਈ ਮਹੀਨਿਆਂ ਬਾਅਦ ਉਸ ਨੂੰ ਪਤਾ ਲੱਗਾ ਕਿ ਉਹਦਾ ਨਾਂ ਤਾਂ ਗੋਰੇ ਮੁੰਡੇ ਕੁੜੀਆਂ ਨੇ ਇਕ ਮਸ਼ਹੂਰ ਫਿਲਮ ਐਕਟਰ ਰੂਡੋਲਫ ਵੈਲਿਨਟੀਨੋ ਦੇ ਨਾਂ ਉਤੇ ਰੱਖਿਆ ਸੀ। ਇਹ ਐਕਟਰ ਫਿਲਮਾਂ ਵਿਚ ਅਕਸਰ ਪੂਰਬ ਦੇ ਪਾਤਰਾਂ ਦੇ ਰੋਲ ਕਰਦਾ। ਉਹਦੀਆਂ ਅੱਖਾਂ ਡੂੰਘੀਆਂ, ਕਾਲੀਆਂ ਅਤੇ ਸੁਪਨਮਈ ਸਨ! ਉਹ ਫਿਲਮਾਂ ਵਿਚ ਪੱਗ ਬੰਨ੍ਹਣ, ਅਤੇ ਮਨੋਹਰ ਆਸ਼ਕਾਂ ਦੇ ਰੋਲ ਕਰਨ ਕਰਕੇ ਮਸ਼ਹੂਰ ਸੀ।

ਮਲੂਕੇ ਲਈ ਇਸ ਰੁਮਾਂਟਿਕ ਨਾਂ ਤੋਂ ਛੁਟਕਾਰਾ ਪਾਉਣਾ ਹੁਣ ਸੰਭਵ ਨਹੀਂ ਸੀ। ਪਰ ਉਹ ਉਸ ਐਕਟਰ ਨੂੰ ਦੇਖਣ ਲਈ ਜ਼ਰੂਰ ਕਾਹਲਾ ਸੀ ਜਿਹਦੇ ਨਾਂ ਉਤੇ ਉਹਦਾ ਨਾਂ ਪਿਆ ਸੀ।

ਹੇਸਟਿੰਗ ਸਟਰੀਟ ਉਤੇ ਸਥਿਤ ਰੌਕਸੀ ਸਿਨਮੇ ਵਿਚ ਵੈਲਿਨਟੀਨੋ ਦੇ ਵੱਡੇ ਵੱਡੇ ਪੋਸਟਰ ਚਮਕ ਰਹੇ ਸਨ। ਵੈਲਿਨਟੀਨੋ ਖਜੂਰਾਂ ਦੀ ਇਕ ਝਿੜੀ ਵਿਚ ਖੜਾ ਸੀ ਅਤੇ ਪਿਛੇ ਚੰਦ ਚਮਕ ਰਿਹਾ ਸੀ। ਕਿਸੇ ਪੋਸਟਰ ਵਿਚ ਆਸ਼ਕ ਵੈਲਿਨਟੀਨੋ ਕਿਸੇ ਬਹੁਤ ਸੁਹਣੀ ਮੁਟਿਆਰ ਨੂੰ ਜੱਫੀ ਪਾਈ ਖੜਾ ਸੀ। ਕਿਸੇ ਪੋਸਟਰ ਵਿਚ ਉਸ ਦੇ ਹੱਥ ਵਿਚ ਚਮਕਦਾ ਖੰਜਰ ਸੀ। ਇਕ ਪੋਸਟਰ ਉਹਦੇ ਚਿਹਰੇ ਉਤੇ ਛਾਈ ਉਦਾਸੀ ਜ਼ਾਹਿਰ ਕਰ ਰਿਹਾ ਸੀ। ਅਤੇ ਇਕ ਹੋਰ ਤਸਵੀਰ ਵਿਚ ਉਹ ਜੇਤੂਆਂ ਵਾਂਗੂੰ ਮੁਸਕਰਾ ਰਿਹਾ ਸੀ ਅਤੇ ਮਖਮਲੇ ਗੱਦੇ ਉਤੇ ਕਾਮਿਕ ਮੁਦਰਾ ਵਿਚ ਬੈਠਾ ਸੀ।

ਇਹ ਸਭ ਕੁਝ ਸਿਰਫ ਇਕ ਚੁਆਨੀ ਵਿਚ ਦਿਖਾਇਆ ਜਾ ਰਿਹਾ ਸੀ। ਮਲੂਕਾ ਟਿਕਟ ਲੈਣ ਲਈ ਸ਼ੀਸ਼ੇ ਦੀ ਚੌਰਸ ਬਾਰੀ ਕੋਲ ਜਾ ਖੜ੍ਹਾ ਹੋਇਆ। ਅੰਦਰ ਕੱਕੇ ਵਾਲਾਂ ਵਾਲੀ ਗੋਰੀ ਬੈਠੀ ਸੀ, ਜਿਸ ਨੇ ਭਾਰੀ ਸੁਰਖੀ ਪਾਊਡਰ ਲਾਇਆ ਹੋਇਆ ਸੀ। ਉਹਦੇ ਕੁੰਡਲਾਂ ਵਾਲੇ ਵਾਲ ਮੋਢਿਆਂ ਤਾਂਈ ਫੈਲੇ ਹੋਏ ਸਨ ਅਤੇ ਤੰਗ ਕਾਲੀ ਡਰੈਸ ਵਿਚੋਂ ਪਾਊਡਰ ਨਾਲ ਥੱਪੀਆਂ ਛਾਤੀਆਂ ਝਾਤੀਆਂ ਮਾਰ ਰਹੀਆਂ ਸਨ।

"ਇਕ ਟਿਕਟ ਪਲੀਜ਼", ਮਲੂਕੇ ਨੇ ਆਪਣੀ ਚੁਆਨੀ ਕਾਊਂਟਰ ਉਤੇ ਰਖਦਿਆਂ ਕਿਹਾ।

"ਅੰਦਰ ਦਾਖਲ ਹੋਣ ਲਈ ਪਹਿਲਾਂ ਤੈਨੂੰ ਇਹ ਪੱਗ ਉਤਾਰਨੀ ਪਵੇਗੀ", ਉਹ ਜ਼ਨਾਨੀ ਬੇਸ਼ਰਮੀ ਜਿਹੀ ਨਾਲ ਬੋਲੀ।

ਮਲੂਕਾ ਬੜਾ ਹੈਰਾਨ ਹੋਇਆ ਅਤੇ ਗੁੱਸੇ 'ਚ ਕਹਿਣ ਲੱਗਾ, "ਕੀ ਤੁਸੀਂ ਕਦੀ ਕਿਸੇ ਸਿੱਖ ਨੂੰ ਪੱਗ ਲਾਹ ਕੇ ਕਿਸੇ ਪਬਲਿਕ ਥਾਂ ਵਿਚ ਦਾਖਲ ਹੁੰਦਿਆਂ ਦੇਖਿਆ ਹੈ?"

"ਐਸ ਪੱਗ ਨਾਲ ਤੂੰ ਕਿਸੇ ਵੀ ਸੂਰਤ ਵਿਚ ਅੰਦਰ ਦਾਖਲ ਨਹੀਂ ਹੋ ਸਕਦਾ।" ਉਹਨੇ ਟਕੇ ਵਰਗਾ ਜਵਾਬ ਦਿੱਤਾ।

"ਪਰ ਵੈਲਿਨਟੀਨੋ ਵੀ ਪੱਗ ਬੰਨ੍ਹਦਾ ਹੈ, ਉਹ ਵੀ ਤਾਂ ਅੰਦਰ ਹੈ"। ਮਲੂਕਾ ਜ਼ੋਰ ਦਿੰਦਿਆਂ ਬੋਲਿਆ।

"ਆਹ! ਵੈਲਿਨਟੀਨੋ ਜੋ ਚਾਹੇ ਕਰ ਸਕਦਾ ਹੈ।" ਉਹ ਆਪਣੇ ਸਿਗਰਟਾਂ ਨਾਲ ਧੁਆਂਖੇ ਦੰਦ ਕੱਢਦੀ ਬੋਲੀ।

'ਖਤਰਾ' ਮਲੂਕੇ ਦਾ ਦੂਜਾ ਨਾਂ ਸੀ।

ਰਤਨ ਸਿੰਘ ਨੇ ਆਪਣੇ ਵਾਇਦੇ ਮੁਤਾਬਕ ਮਲੂਕੇ ਲਈ ਖੜ ਖੜ ਕਰਦਾ ਇਕ ਪੁਰਾਣਾ ਸਾਈਕਲ ਅਤੇ ਇਕ ਲਾਲ ਰੰਗ ਦਾ ਚਮਕਦਾ ਸਵੈਟਰ ਲੈ ਦਿੱਤਾ ਸੀ। ਦੋਵਾਂ ਨਵੀਆਂ ਚੀਜ਼ਾਂ ਦੇ ਚਾਅ ਵਿਚ ਮਲੂਕਾ ਤੇਜ਼ੀ ਨਾਲ ਪੈਡਲ ਮਾਰਦਾ ਸਾਈਕਲ ਚਲਾਉਂਦਾ ਅਤੇ ਉਤਰਾਈ ਉਤਰਦਿਆਂ ਬਰੇਕ ਲਾਉਣ ਨੂੰ ਵਾਧੂ ਕੰਮ ਸਮਝਦਾ। ਜਿਥੇ ਗੋਲ ਪੱਥਰਾਂ ਨਾਲ ਬਣੀ ਫਰੇਜ਼ਰ ਸਟਰੀਟ ਮੈਰੀਨ ਡਰਾਈਵ ਵਿਚ ਰਲਦੀ ਸੀ, ਉਸ ਉਤਰਾਈ ’ਤੇ ਬਿਨਾ ਬਰੇਕ ਲਾਇਆਂ ਉਤਰਨਾ ਬਹੁਤ ਖਤਰੇ ਵਾਲਾ ਕੰਮ ਸੀ। ਜਦੋਂ ਉਹ ਨਿਧੜਕਤਾ ਨਾਲ ਉਤਰਾਈ ਉਤਰਦਾ ਤਾਂ ਸੜਕ ਉਤੇ ਜਾਂਦੇ ਰਾਹੀ ਉਸ ਵੱਲ ਹੈਰਾਨੀ ਨਾਲ ਵੇਖ ਚੀਕਾਂ ਮਾਰਦੇ: ਖਤਰਾ, ਖਤਰਾ।

ਮਲੂਕੇ ਦੀ ਪਹਿਲੀ ਅੱਲ ਉਸ ਨੂੰ ਤੋਹਫੇ ਦੇ ਤੌਰ ਉਤੇ ਮਿਲੀ ਸੀ ਅਤੇ ਦੂਜਾ ਨਾਂ ਉਸ ਨੇ ਆਪ ਕਮਾਇਆ ਸੀ। ਪਹਿਲਾਂ ਨਾਂ ਸਮਾਂ ਪੈ ਕੇ ਮਿਟ ਗਿਆ ਪਰ ਦੂਜਾ ਦੋ ਸਾਲ ਬਾਅਦ ਉਦੋਂ ਹੋਰ ਪੱਕਾ ਹੋ ਗਿਆ, ਜਦੋਂ ਮਲੂਕੇ ਨੇ ਬ੍ਰਿਟਿਸ਼ ਕੋਲੰਬੀਆ ਯੂਨੀਵਰਸਿਟੀ ਲਈ ਗਰਾਸ ਹਾਕੀ ਖੇਡੀ।

ਮੁੰਡੇ ਕੁੜੀਆਂ ਮਲੂਕੇ ਤੋਂ ਹਮੇਸ਼ਾਂ ਅਨੇਕਾਂ ਸਵਾਲ ਪੁੱਛਦੇ ਰਹਿੰਦੇ। ਉਹ ਭਾਰਤ ਬਾਰੇ ਸੁਣੀਆਂ ਕਹਾਣੀਆਂ ਦੀ ਪੁਸ਼ਟੀ ਕਰਨਾ ਚਾਹੁੰਦੇ। ਉਹ ਅੱਗ ਖਾਣ ਵਾਲੇ ਫਕੀਰਾਂ, ਸੂਲਾਂ ’ਤੇ ਸੌਣ ਵਾਲੇ ਤਪੱਸਵੀਆਂ, ਹਿਪਨੋਟਿਜ਼ਮ ਜਾਣਨ ਵਾਲੇ ਸਾਧਾਂ ਸੰਤਾਂ, ਹਵਾ ਵਿਚ ਸਿੱਧਾ ਰੱਸਾ ਖੜ੍ਹਾ ਕਰ ਸਕਣ ਵਾਲੇ ਜਾਦੂਗਰਾਂ ਅਤੇ ਸਪੇਰਿਆਂ ਦੀਆਂ ਕਹਾਣੀਆਂ ਸੁਣਨਾ ਚਾਹੁੰਦੇ। ਉਹ ਹੈਰਾਨ ਹੁੰਦੇ ਸਨ ਕਿ ਭਾਰਤ ਵਿਚ ਜਾਦੂਗਰ ਕੁਝ ਮਿੰਟਾਂ ਵਿਚ ਹੀ ਅੰਬ ਦੇ ਦਰਖਤ ਕਿਵੇਂ ਪੈਦਾ ਕਰ ਦਿੰਦੇ ਸਨ?

ਪੰਜਾਬ ਵਿਚ ਮਲੂਕਾ ਮੁੰਡਿਆਂ ਵਾਲੇ ਸਕੂਲੇ ਪੜ੍ਹਿਆ ਸੀ। ਇਥੇ ਕੁੜੀਆਂ ਨਾਲ ਹੋਣ ਕਰਕੇ ਉਹ ਬੜੀ ਸੰਗ ਮਹਿਸੂਸ ਕਰਦਾ ਅਤੇ ਉਹਨਾਂ ਨਾਲ ਲੰਮੀ ਗੱਲਬਾਤ ਕਰਨ ਤੋਂ ਕੰਨੀ ਕਤਰਾਉਂਦਾ। ਇਸ ਗੱਲ ਤੋਂ ਕੁੜੀਆਂ ਨੂੰ ਸ਼ੱਕ ਪੈਦਾ ਹੋ ਗਈ ਅਤੇ ਉਹ ਮਲੂਕੇ ਦੀਆਂ ਸੂਹਾਂ ਲੈਣ ਲੱਗੀਆਂ। ਉਹਨਾਂ ਦੀ ਵਧਦੀ ਹੁਸ਼ਿਆਰੀ ਦੇਖ ਕੇ ਮਲੂਕਾ ਪ੍ਰੇਸ਼ਾਨ ਹੋ ਗਿਆ। ਅਧਿਆਪਕ ਦੀ ਗੈਰ ਹਾਜ਼ਰੀ ਜਾਂ ਵਿਹਲੇ ਸਮੇਂ ਉਹ ਮਲੂਕੇ ਦੁਆਲੇ ਇਕੱਠੀਆਂ ਹੋ ਜਾਂਦੀਆਂ ਅਤੇ ਉਹਨੂੰ ਗੁਰਮੁਖੀ ਅਤੇ ਉਰਦੂ ਵਿਚ ਬਾਂਹਾਂ ’ਤੇ ਨਾਂ ਲਿਖਣ ਲਈ ਕਹਿੰਦੀਆਂ। ਕੁਝ ਆਪਣੇ ਹੱਥ ਉਹਦੇ ਮੂਹਰੇ ਕਰ ਕੇ ਆਪਣੇ ਭਵਿੱਖ ਬਾਰੇ ਪੁੱਛਦੀਆਂ।

ਇਕ ਦਿਨ ਕੁੜੀਆਂ ਦੀ ਮੋਹਰੀ ਰੌਸ ਥੌਂਪਸਨ ਸ਼ਰਾਰਤ ਦੇ ਮੂਡ ਵਿਚ ਸੀ। ਉਹਨੇ ਆਪਣੀਆਂ ਸਹੇਲੀਆਂ ਦੇ ਚਿਹਰਿਆਂ ਉਤੇ ਝਾਤ ਮਾਰੀ ਅਤੇ ਮਲੂਕੇ ਦੇ ਚਿਹਰੇ ਉਤੇ ਅੱਖਾਂ ਗੱਡ ਗੰਭੀਰ ਹੋ ਕੇ ਬੋਲੀ, “ਮਲੂਕੇ, ਕੀ ਤੂੰ ਮੁੰਡਾ ਏ ਜਾਂ ਕੁੜੀ?”

ਪੰਜਾਬ ਦੇ ਜੰਮਪਲ ਜੱਟ ਮੁੰਡੇ ਮਲੂਕੇ ਨੂੰ ਇਹ ਸੁਣ ਕੇ ਭਾਰੀ ਧੱਕਾ ਲੱਗਾ। ਉਸ ਨੂੰ ਲੱਗਾ ਕਿ ਕਿਸੇ ਨੇ ਉਹਦੇ ਮਰਦਪੁਣੇ ਨੂੰ ਵੰਗਾਰਿਆ ਸੀ। ਇਕ ਮੂੰਹ ਫੱਟ ਕੁੜੀ ਨੇ ਉਹਦੇ ਲਿੰਗ ਬਾਰੇ ਗੈਰ ਯਕੀਨੀ ਜ਼ਾਹਿਰ ਕੀਤੀ ਸੀ। ਇਹ ਕਿਹੀ ਗੁਸਤਾਖੀ ਸੀ। ਇਹ ਤਾਂ ਬਹੁਤ ਭਾਰੀ ਬੇਇਜ਼ਤੀ ਸੀ।

ਇਕ ਪਲ ਤਾਂ ਉਹ ਬੋਲ ਨਾ ਸਕਿਆ ਅਤੇ ਉਹਨੇ ਪੰਜਾਬ ਦੀ ਮਹਾਨ ਧਰਤੀ ਕੋਲ ਸਹਾਇਤਾ ਲਈ ਬੇਨਤੀ ਕੀਤੀ। ਛੇਤੀ ਹੀ ਉਹ ਹੌਂਸਲੇ ’ਚ ਹੋ ਗਿਆ ਅਤੇ ਰੋਅਬ ਨਾਲ ਬੋਲਿਆ, “ਮੈਂ ਮੁੰਡਾ ਹਾਂ ਕੁੜੀ ਨਹੀਂ, ਜੇ ਤੁਹਾਨੂੰ ਕੋਈ ਸ਼ੱਕ ਹੈ ਤਾਂ ਮੈਂ ਤੁਹਾਨੂੰ ਆਪਣਾ ਸਰਟੀਫੀਕੇਟ ਦਿਖਾਉਣ ਲੱਗਾ ਹਾਂ।”

ਮੁਸਕੜੀਏਂ ਹੱਸਣ ਵਾਲੀਆਂ ਕੁੜੀਆਂ ਆਪਣੀ ਸ਼ਰਮਿੰਦਗੀ ਨਾ ਛੁਪਾ ਸਕੀਆਂ।

ਜਮਾਤ ਵਿਚ ਫੁੱਲਾਂ ਵਰਗੀਆਂ ਕੁੜੀਆਂ ਦੀ ਮੌਜੂਦਗੀ ਭਾਰਤ ਦੇ ਸਕੂਲਾਂ ਨਾਲੋਂ ਬਿਲਕੁਲ ਵੱਖ ਸੀ। ਇਸ ਨਾਲ ਸਕੂਲ ਦਾ ਮਾਹੌਲ ਜ਼ਿਆਦਾ ਕੁਦਰਤੀ ਅਤੇ ਤੰਦਰੁਸਤ ਬਣਦਾ ਸੀ। ਅੱਧੀ ਜਮਾਤ ਲਗਭਗ ਕੁੜੀਆਂ ਦੀ ਸੀ ਅਤੇ ਉਹ ਮੁੰਡਿਆਂ ਨਾਲੋਂ ਵੱਖਰੀ ਕਤਾਰ ਵਿਚ ਬੈਠਦੀਆਂ ਸਨ। ਤਾਜ਼ੇ ਖਿੜੇ ਚਿਹਰਿਆਂ ਅਤੇ ਖੂਬਸੂਰਤ ਲੰਮੇ ਵਾਲਾਂ ਵਾਲੀਆਂ ਕੁੜੀਆਂ ਰੰਗਦਾਰ ਰਿਬਨ ਪਾਉਂਦੀਆਂ ਸਨ ਅਤੇ ਵਾਲਾਂ ਨੂੰ ਵਾਹ ਸੁਆਰ ਕੇ ਜੂੜੇ ਬਣਾਉਂਦੀਆਂ ਸਨ। ਉਹਨਾਂ ਦਾ ਸ਼ਰਮਾਕਲ ਤੌਰ ਤਰੀਕਾ ਅਤੇ ਬੁੱਲ੍ਹਾਂ ’ਤੇ ਹਰ ਵੇਲੇ ਖੇਡਦੀ ਰਹਿੰਦੀ ਮੁਸਕਰਾਹਟ ਮੁੰਡਿਆਂ ’ਚ ਉਤਸ਼ਾਹ ਭਰੀ ਰੱਖਦੀ। ਮਲੂਕੇ ਨੂੰ ਇਹ ਜਾਣ ਕੇ ਹੈਰਾਨੀ ਹੁੰਦੀ ਕਿ ਕੁੜੀਆਂ ਮੁੰਡਿਆਂ ਨਾਲੋਂ ਪੜ੍ਹਾਈ ’ਚ ਅੱਗੇ ਸਨ। ਖਾਸ ਕਰਕੇ ਭਾਸ਼ਾ, ਸਾਹਿਤ ਅਤੇ ਇਤਿਹਾਸ ਦੇ ਵਿਸ਼ਿਆਂ ’ਚ। ਆਪਣੇ ਸੁਭਾਅ ’ਤੇ ਕਾਬੂ ਪਾ ਕੇ ਮਲੂਕੇ ਨੇ ਆਪਣੇ ਆਪ ਨੂੰ ਮਿਲਾਪੜ੍ਹੇ ਅਤੇ ਖੂਬਸੂਰਤ ਨਵੇਂ ਮਾਹੌਲ ’ਚ ਢਾਲਣਾ ਸਿੱਖ ਲਿਆ।

## 4

ਜਿਹੜੀਆਂ ਸਮੱਸਿਆਵਾਂ ਦਾ ਮਲੂਕੇ ਨੂੰ ਸਾਹਮਣਾ ਕਰਨਾ ਪੈ ਰਿਹਾ ਸੀ, ਉਹਨਾਂ ਵਿਚੋਂ ਸਭ ਤੋਂ ਜ਼ਿਆਦਾ ਪ੍ਰੇਸ਼ਾਨ ਕਰਨ ਵਾਲੀ ਸਮੱਸਿਆ ਲੰਚ ਦੀ ਸੀ।

ਕੁੱਕ-ਹਾਊਸ 'ਚ ਆਮ ਤੌਰ ਉਤੇ ਲੰਚ ਲਈ ਚੋਪੜੀਆਂ ਰੋਟੀਆਂ, ਮੀਟ ਜਾਂ ਸਬਜ਼ੀਆਂ ਦੀ ਤਰੀ ਅਤੇ ਦਾਲਾਂ ਬਣਦੀਆਂ ਸਨ। ਗੋਰਿਆਂ ਦੇ 'ਸੂਪ' ਨਾਲੋਂ ਇਹ ਤਰੀ ਥੋੜ੍ਹੀ ਜਿਹੀ ਗਾਹੜੀ ਹੋਣ ਕਰਕੇ ਨਾ ਤਾਂ ਇਹ ਸਕੂਲ ਨੂੰ ਲਿਜਾਣੀ ਸੌਖੀ ਸੀ ਅਤੇ ਨਾ ਹੀ ਆਮ ਲੋਕਾਂ 'ਚ ਖਾਧੀ ਜਾ ਸਕਦੀ ਸੀ। ਇਸ ਕਰਕੇ ਮਲੂਕੇ ਨੇ ਫਰੇਜ਼ਰ ਸਟਰੀਟ ਦੀ ਇਕ ਬੇਕਰੀ ਦੀ ਦੁਕਾਨ ਤੋਂ ਕੁੱਝ ਡਬਲ ਰੋਟੀਆਂ ਅਤੇ ਬਿਸਕੁਟ ਖਰੀਦ ਲਏ ਪਰ ਇਸ ਕਿਸਮ ਦਾ 'ਲੰਚ' ਨਾ ਤਾਂ ਮਲੂਕੇ ਦੀ ਭੁੱਖ ਮਿਟਾ ਸਕਿਆ ਅਤੇ ਨਾ ਹੀ ਉਸ ਨੂੰ ਸੁਆਦ ਲੱਗਾ।

"ਇਹ ਸਿੱਲ੍ਹਾ ਜਿਹਾ ਸੁੱਕਿਆ ਹੋਇਆ ਮਾਲ ਤੂੰ ਹਰ ਰੋਜ਼ ਕਿਵੇਂ ਖਾਂਦਾ ਏ? ਤੂੰ ਦੇਖ ਲਈ ਛੇਤੀ ਹੀ ਇਹਨਾਂ ਡਬਲ ਰੋਟੀਆਂ ਵਰਗਾ ਪੋਲਾ ਜਿਹਾ ਅਤੇ ਮੋਟਾ ਹੋ ਜਾਣਾ", ਇਕ ਦਿਨ ਰਸੋਈਆ ਉਹਨੂੰ ਕਹਿਣ ਲੱਗਾ।

"ਅਤੇ ਜੇ ਕਿਤੇ ਤੂੰ ਸਕੂਲ ਦੇ ਮੁੰਡਿਆਂ ਕੋਲੋਂ ਕੁੱਟ ਖਾ ਕੇ ਆਇਆ ਤਾਂ ਫਿਰ ਸਾਡੇ ਕੋਲੋਂ ਵੀ ਕੁੱਟ ਖਾਏਂਗਾ।" ਜੱਗੇ ਨੇ ਤਾੜਨਾ ਕੀਤੀ।

ਨੱਥਾ ਸਿੰਘ ਨੇ ਸਲਾਹ ਦਿੰਦਿਆਂ ਕਿਹਾ, "ਅਰਜਨ ਸਿਹੁੰ ਤੇਰੇ ਲਈ ਪਿੰਨੀਆਂ ਬਣਾ ਦਊ। ਇਹ ਸੁਆਦ ਅਤੇ ਭਾਰੀਆਂ ਹੁੰਦੀਆਂ ਹਨ। ਤੇਰੇ 'ਚ ਤਾਕਤ ਭਰਨਗੀਆਂ ਅਤੇ ਨਾਲੇ ਲਿਜਾਣ ਦੀ ਸੌਖ ਰਹੂ।"

ਰਸੋਈਏ ਨੇ ਕੁੱਝ ਕਣਕ ਦਾ ਆਟਾ ਘਿਓ 'ਚ ਭੁੰਨਿਆਂ। ਆਟੇ ਦਾ ਰੰਗ ਭੂਰਾ ਹੋਣ 'ਤੇ ਉਹਦੇ ਵਿਚ ਕੁਝ ਮੇਵੇ, ਬਦਾਮ, ਪਿਸਤਾ ਅਤੇ ਸੌਗੀ ਪਾ ਦਿੱਤੇ। ਇਸ ਵਿਚ ਖੰਡ ਦੀ ਚਾਹਣੀ ਪਾਉਣ ਤੋਂ ਬਾਅਦ ਉਦੋਂ ਤਕ ਕੜਛੀ ਫੇਰਦਾ ਰਿਹਾ ਜਦੋਂ ਤਕ ਸਾਰਾ ਮਾਲ ਪਿੰਨੀਆਂ ਵੱਟਣ ਲਈ ਮਜ਼ਬੂਤ ਨਾ ਹੋ ਗਿਆ।

ਇਹ ਪਿੰਨੀਆਂ ਤਾਜ਼ੀਆਂ ਤਾਂ ਬਹੁਤ ਹੀ ਨਰਮ ਅਤੇ ਸੁਆਦ ਸਨ। ਪਰ ਜ਼ਿਆਦਾ ਠੰਢੇ ਮੌਸਮ ਵਿਚ ਇਹ ਛੇਤੀ ਹੀ ਗੇਦਾਂ ਵਰਗੀਆਂ ਸਖਤ ਹੋ ਗਈਆਂ ਅਤੇ ਰੰਗ ਵੀ ਕਾਲੀ ਭਾਅ ਮਾਰਨ ਲੱਗ ਪਿਆ। ਇਸ ਤਰ੍ਹਾਂ ਮਲੂਕੇ ਦੀ ਸਮੱਸਿਆ ਉਥੇ ਦੀ ਉਥੇ ਹੀ ਖੜ੍ਹੀ ਸੀ।

ਦੁਪਹਿਰ ਵੇਲੇ ਮੁੰਡੇ ਕਿਸੇ ਨਿੱਘੀ ਜਗ੍ਹਾਂ 'ਤੇ ਗਰੁੱਪਾਂ ਵਿਚ ਬੈਠ ਜਾਂਦੇ ਅਤੇ ਚੰਗੀ ਤਰ੍ਹਾਂ ਪੈਕ ਕੀਤੇ ਆਪਣੇ ਸੈਂਡਵਿਚ ਅਤੇ ਕੇਕ ਖੋਲ੍ਹ ਲੈਂਦੇ। ਜਦੋਂ ਉਹ ਖਾਣ ਅਤੇ ਗੱਲਾਂ ਕਰਨ 'ਚ ਮਗਨ ਹੁੰਦੇ, ਮਲੂਕਾ ਚੁੱਪ ਚਪੀਤੇ ਉਥੋਂ ਝਾੜੀਆਂ ਵਲ ਨੂੰ ਖਿਸਕ ਜਾਂਦਾ ਤਾਂ ਜੋ ਉਹ ਆਪਣੀ ਕਰੜੀ ਗਜ਼ਾ ਖਾ ਸਕੇ।

ਇਹ ਚਲਾਕੀ ਬਹੁਤਾ ਚਿਰ ਨਾ ਚੱਲੀ। ਇਕ ਦਿਨ ਮੁੰਡਿਆਂ ਨੇ ਚੋਰੀ ਚੋਰੀ ਉਹਦਾ ਪਿੱਛਾ ਕੀਤਾ। ਮਲੂਕਾ ਆਪਣੀਆਂ ਪਿੰਨੀਆਂ ਨੂੰ ਪੱਥਰ ਨਾਲ ਤੋੜਨ 'ਚ ਮਗਨ ਸੀ ਜਦ ਮੁੰਡੇ ਐਨ ਮੌਕੇ 'ਤੇ ਉਥੇ ਪਹੁੰਚ ਗਏ। ਉਹ ਹੈਰਾਨ ਹੋ ਕੇ ਮਲੂਕੇ ਨੂੰ ਦੇਖ ਰਹੇ ਸਨ।

ਮਲੂਕੇ ਦੇ ਹੱਥ ਵਿਚ ਪੱਥਰ ਦੇਖ ਕੇ ਹੈਰਾਨ ਹੋਇਆ ਹੈਨਰੀ ਬਰਟਨ ਪੁੱਛਣ ਲੱਗਾ, "ਮਲੂਕੇ ਆਹ ਕੀ ਪਾਗਲਪਨ ਕਰ ਰਿਹਾ ਏਂ?"

"ਮੈਂ ਆਪਣਾ ਲੰਚ ਤੋੜ ਰਿਹਾ ਹਾਂ।" ਪ੍ਰੇਸ਼ਾਨ ਅਤੇ ਸ਼ਰਮਿੰਦ ਹੋਇਆ ਉਹ ਬੋਲਿਆ। ਮੁੰਡੇ ਉੱਚੀ ਉੱਚੀ ਹੱਸ ਪਏ?

"ਬਾਈਗਾਡ ਮਲੂਕੇ ਤੂੰ ਇਹ ਸਖਤ ਮਾਲ ਨਹੀਂ ਖਾ ਸਕਦਾ। ਇਹ ਖਾ ਕੇ ਤੂੰ ਫਟ ਜਾਏਂਗਾ", ਚਾਰਲੀ ਗਰੀਨ ਬੋਲਿਆ।

"ਮੈਂ ਖਾ ਸਕਦਾ ਹਾਂ", ਮਲੂਕੇ ਨੇ ਆਮ ਵਾਂਗ ਕਿਹਾ। "ਇਹ ਬਹੁਤ ਵਧੀਆ ਚੀਜ਼ ਹੈ ਖਾ ਕੇ ਦੇਖੋ।"

ਜੋਅ ਕੈਂਬਲ ਕਹਿਣ ਲੱਗਾ, "ਮਲੂਕਿਆ ਜੇ ਤੂੰ ਇਹ ਖਾ ਲਵੇਂ ਤਾਂ ਤੂੰ ਛੇਤੀ ਹੀ ਫਕੀਰਾਂ ਵਾਂਗ ਮੇਖਾਂ ਅਤੇ ਕੱਚ ਖਾਣ ਲੱਗ ਪਵੇਂਗਾ।"

ਪੇਪਰ 'ਚ ਲਪੇਟੀਆਂ ਪਿੰਨੀਆਂ ਵੱਲ ਹੈਨਰੀ ਨੇ ਖਤਰੇ ਭਰੀ ਨਿਗਾਹ ਨਾਲ ਦੇਖਿਆ ਅਤੇ ਇਕ ਪੀਸ ਨੂੰ ਚੁੱਕਣ ਦਾ ਹੌਂਸਲਾ ਕਰ ਲਿਆ।

"ਤੂੰ ਇਹ ਖਾ ਅਤੇ ਅਸੀਂ ਤੇਰੇ ਲਈ ਅਰਦਾਸ ਕਰਾਂਗੇ", ਚਾਰਲੀ ਨੇ ਵਿਅੰਗ ਕੱਸਿਆ।

ਹੈਨਰੀ ਨੇ ਪਿੰਨੀ ਦੇ ਟੁਕੜੇ ਨੂੰ ਚੰਗੀ ਤਰ੍ਹਾਂ ਜਾਚਿਆ।

"ਸ਼ਾਬਾਸ਼! ਬਹਾਦਰਾਂ ਵਾਂਗ ਖਾ ਜਾ। ਅਸੀਂ ਦੇਖਾਂਗੇ ਤੈਨੂੰ ਕੀ ਹੁੰਦਾ ਹੈ।" ਜੋਅ ਨੇ ਫੂਕ ਦਿੰਦਿਆਂ ਕਿਹਾ।

"ਇਹ ਬਹੁਤ ਸੁਆਦ ਹੈ", ਚਾਰਲੀ ਆਪਣੇ ਬੁੱਲ੍ਹ ਚੱਟਦਾ ਬੋਲਿਆ। "ਮੈਂ ਝੂਠ ਨਹੀਂ ਬੋਲਦਾ। ਅਜ਼ਮਾ ਕੇ ਦੇਖੋ।"

ਉਹਨਾਂ ਨੇ ਮਹਿਕਾਂ ਛੱਡਦੀਆਂ ਪਿੰਨੀਆਂ ਦਾ ਇੰਨਾ ਸੁਆਦ ਮਾਣਿਆਂ ਕਿ ਮਲੂਕੇ ਦੀ ਲੰਚ ਦੀ ਸਮੱਸਿਆ ਖਤਮ ਹੋ ਗਈ। ਇਸ ਮਸਲੇ 'ਤੇ ਪ੍ਰੇਸ਼ਾਨ ਹੋਣਾ ਹੁਣ ਬੀਤੇ ਦੀ ਗੱਲ ਬਣ ਗਈ ਸੀ। ਪਿੰਨੀਆਂ ਦੇ ਵਟਾਂਦਰੇ ਵਿਚ ਮਲੂਕੇ ਨੂੰ ਮਜ਼ੇਦਾਰ ਸੈਂਡਵਿਚ ਅਤੇ ਸੁਆਦੀ ਕੇਕ ਖਾਣ ਨੂੰ ਮਿਲਦੇ। ਮਲੂਕਾ ਹੁਣ ਆਪਣੇ ਜਮਾਤੀਆਂ ਨਾਲ ਰਲ ਕੇ ਪੱਛਮੀ ਖਾਣੇ ਦਾ ਅਨੰਦ ਮਾਣਦਾ।

ਭਾਵੇਂ ਪਗੜੀ ਦੇ ਕਈ ਨੁਕਸਾਨ ਵੀ ਸਨ ਪਰ ਇਸ ਦੇ ਫਾਇਦੇ ਵੀ ਕਾਫੀ ਸਨ।

ਇਕ ਸਿੱਖ ਲਈ ਭਾਵੇਂ ਪਗੜੀ ਬੰਨ੍ਹਣ ਦੀ ਗੁਰੂ ਵਲੋਂ ਖਾਸ ਹਦਾਇਤ ਨਹੀਂ ਜਿਵੇਂ ਉਹਨੂੰ ਵਾਲ ਨਾ ਕੱਟਣ ਦੀ ਹੈ, ਪਰ ਪਗੜੀ ਅਤੇ ਦਾਹੜੀ ਉਹਦੇ ਲਈ ਉਸੇ ਤਰ੍ਹਾਂ ਹਨ ਜਿਵੇਂ ਇਕ ਸ਼ੇਰ ਲਈ ਉਹਦੀ ਧੌਣ ਦੇ ਵਾਲ। ਕੱਟੜਪੰਥੀ ਇਸ ਨੂੰ ਵਿਸ਼ੇਸ਼ ਤਾਕਤ ਨਾਲ ਜੋੜਦੇ ਹਨ। ਇਕ ਅਖਬਾਰ ਨੇ ਇਹ ਖਬਰ ਬੜੀ ਪ੍ਰਸ਼ਸਾਤਮਕ ਢੰਗ ਨਾਲ ਦਿੱਤੀ ਕਿ ਕਿਸ ਤਰ੍ਹਾਂ ਨੌਰਥ ਵੈਨਕੂਵਰ ਦੇ ਘਾਟ ਉਤੇ ਇਕ ਕਿਸ਼ਤੀ ਲੱਦਦੇ ਸਮੇਂ ਇਕ ਦੁਰਘਟਨਾ ਵਿਚ ਸਿੱਖਾਂ ਨੇ ਡੁੱਬ ਰਹੇ ਇਕ ਮੁੰਡੇ ਦੀ ਜਾਨ ਆਪਣੀਆਂ ਪੱਗਾਂ ਸੁੱਟ ਕੇ ਬਚਾਈ ਸੀ। ਭਾਈ ਤਾਰਾ ਸਿੰਘ ਨੂੰ ਪੱਕਾ ਯਕੀਨ ਸੀ ਕਿ ਇਹ ਇਖਲਾਕੀ ਕੰਮ ਰੱਬ ਦੀ ਮਰਜ਼ੀ ਨਾਲ ਹੋਇਆ ਸੀ। ਅਤੇ ਜਦੋਂ ਕਿਤੇ ਕਿਸੇ ਥੀਏਟਰ ਵਿਚ ਪੱਗ ਵਾਲੇ ਸਿੱਖਾਂ ਨੂੰ ਅੰਦਰ ਦਾਖਲ ਨਾ ਹੋਣ ਦਿੱਤਾ ਜਾਂਦਾ ਤਾਂ ਉਸ ਦਾ ਵਿਸ਼ਵਾਸ ਹੋਰ ਵੀ ਪੱਕਾ ਹੋ ਜਾਂਦਾ ਕਿ ਇਹ ਰੱਬੀ ਹੁਕਮ ਸੀ।

ਉਹ ਸੰਤੁਸ਼ਟੀ ਨਾਲ ਕਹਿੰਦਾ, "ਇਹ ਤਾਂ ਸਾਡੇ ਲੋਕਾਂ ਨੂੰ ਭ੍ਰਿਸ਼ਟ ਹੋਣ ਤੋਂ ਬਚਾਇਆ ਗਿਆ ਹੈ। ਫਿਲਮਾਂ ਵਿਚ ਕੀ ਪਿਆ ਹੈ? ਕਾਮ ਅਤੇ ਮਾਰ ਧਾੜ। ਸਿਨਮਾ ਹਾਲ ਦੇ ਹਨੇਰੇ ਵਿਚ ਕਾਮ ਕਲਾ ਬਣ ਗਿਆ ਹੈ ਅਤੇ ਪਿਆਰ ਬਦਚਲਣੀ ਬਣ ਕੇ ਰਹਿ ਗਿਆ ਹੈ।"

ਕੰਮ ਉਤੇ ਪੱਗ ਮਲੂਕੇ ਲਈ ਕਾਫੀ ਮੁਸ਼ਕਲਾਂ ਦਾ ਕਾਰਨ ਬਣਦੀ। ਲੱਕੜੀ ਦਾ ਬੂਰਾ ਪੱਗ 'ਚ ਵੜ ਜਾਂਦਾ ਅਤੇ ਕੰਮ ਦੀ ਕਾਹਲ ਵਿਚ ਜੇ ਇਹ ਲੱਥ ਜਾਂਦੀ ਤਾਂ ਉਸ ਨੂੰ ਉਰੇ ਪਰ੍ਹੇ ਹੋ ਕੇ ਫਿਰ ਬੰਨ੍ਹਣੀ ਪੈਂਦੀ। ਸਕੂਲ ਵਿਚ ਖੇਡਣ ਸਮੇਂ ਵੀ ਔਖਿਆਈ ਹੁੰਦੀ ਸੀ। ਰਘਬੀ ਖੇਡਣਾ ਅਸੰਭਵ ਹੁੰਦਾ ਸੀ। ਜੇ ਮੀਂਹ ਪੈ ਰਿਹਾ ਹੋਵੇ, ਤਾਂ ਪੱਗ ਸੁੱਕੀ ਰੱਖਣ ਲਈ ਛਤਰੀ ਜ਼ਰੂਰ ਨਾਲ ਲਿਜਾਣੀ ਪੈਂਦੀ। ਮਲੂਕੇ ਨੂੰ ਇਹ ਜਾਣ ਕੇ ਖੁਸ਼ੀ ਹੋਈ ਕਿ ਕੁੜੀਆਂ ਵੀ ਚਾਹੁੰਦੀਆਂ ਸਨ ਕਿ ਉਨ੍ਹਾਂ ਦੇ ਵਾਲ ਗਿੱਲੇ ਨਾ ਹੋਣ। ਇਸ ਕਰਕੇ ਮੀਂਹ ਵਾਲੇ ਦਿਨ ਛਤਰੀ ਹੇਠ ਉਹ ਕਦੀ ਕਦੀ ਹੀ ਇਕੱਲਾ ਹੁੰਦਾ ਸੀ। ਉਸ ਨੇ ਕਦੀ ਸੋਚਿਆ ਨਹੀਂ ਸੀ ਕਿ ਉਸ ਦੀ ਇਹ ਮਾਸੂਮ ਆਸ਼ਕ ਮਿਜਾਜ਼ੀ ਨਾ ਖਤਮ ਹੋਣ ਵਾਲੀ ਸਮੱਸਿਆ ਖੜੀ ਕਰੇਗੀ।

ਛੇਤੀ ਹੀ ਉਸ ਦੇ ਦੇਸੀ ਸਾਥੀਆਂ ਨੂੰ ਇਸ ਬਾਰੇ ਪਤਾ ਲੱਗ ਗਿਆ। ਜਿਨ੍ਹਾਂ ਨੇ ਛਤਰੀ ਹੇਠ ਜੋੜੇ ਨੂੰ ਗੱਲਾਂ ਕਰਦੇ ਅਤੇ ਮੁਸਕਰਾਉਂਦੇ ਦੇਖਿਆ ਉਹਨਾਂ ਕੁੱਕ-ਹਾਊਸ ਵਿਚ ਗੁੱਝੇ ਇਸ਼ਾਰਿਆਂ ਨਾਲ ਸਨਸਨੀ ਖੇਜ਼ ਗੱਲਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਕੁਝ ਗੱਲਾਂ ਕਰਕੇ ਦਿਲ ਬਹਿਲਾ ਰਹੇ ਸਨ ਅਤੇ ਕੁਝ ਸ਼ੱਕ ਜ਼ਾਹਿਰ ਕਰ ਰਹੇ ਸਨ। ਕੁਝ ਸ਼ਾਂਤ ਸਨ ਪਰ ਭਾਈ ਤਾਰਾ ਸਿੰਘ ਲੋਹਾ ਲਾਖਾ ਹੋਇਆ ਪਿਆ ਸੀ।

"ਇਹਦੇ ਵਿਚ ਗਲਤ ਵੀ ਕੀ ਆ?" ਜੱਗੇ ਨੇ ਪੁਛਿਆ। "ਇਸ ਨਾਲ ਦੋ ਜਣੇ ਭਿਜਣੋਂ ਬਚ ਜਾਂਦੇ ਹਨ।"

“ਨਾਲੇ ਇਸ ਨਾਲ ਪੂਰਬ ਅਤੇ ਪੱਛਮ ’ਚ ਨੇੜਤਾ ਵਧਦੀ ਹੈ।” ਗਿਆਨ ਚੰਦ ਨੇ ਗੱਲ ਜਾਰੀ ਰੱਖੀ।

“ਜਵਾਨ ਮੁੰਡੇ ਨੂੰ ਜ਼ਿੰਦਗੀ ਦਾ ਸੁਆਦ ਲੈਣ ਦਿਉ। ਐਵੇਂ ਖੁਣਸਾ ਨਾ ਕਢੋ”, ਕੋਨੇ ’ਚੋਂ ਇਕ ਅਵਾਜ਼ ਆਈ।

“ਇਕ ਮੂਰਖਤਾ ਦੂਜੀ ਨੂੰ ਜਨਮ ਦੇਵੇਗੀ। ਘਿਉ ਅੱਗ ਦੇ ਨੇੜੇ ਰਹਿ ਕੇ ਪਿਘਲ ਜਾਏਗਾ।” ਭਾਈ ਤਾਰਾ ਸਿੰਘ ਨੇ ਭਵਿੱਖਬਾਣੀ ਕੀਤੀ।

ਗੰਡਾ ਸਿੰਘ ਉਹਨੂੰ ਟੋਕਦਾ ਬੋਲਿਆ, “ਤੈਨੂੰ ਵਹਿਮ ਦੀ ਬਿਮਾਰੀ ਨੇ ਮਾਰ ਲਿਆ। ਸਕੂਲ ’ਚ ਇਹੋ ਜਿਹੀ ਅੱਗ ਦੀਆਂ ਸੌ ਲਾਟਾਂ ਤੁਰੀਆਂ ਫਿਰਦੀਆਂ ਹਨ। ਇਹ ਪਿਘਲ ਕੇ ਗਰੀਸ ਤਾਂ ਨਹੀਂ ਬਣ ਗਿਆ।”

“ਵੱਖਰੇ ਦਿਨ ਛਤਰੀ ਥੱਲੇ ਵੱਖਰੇ ਹੀ ਸਿਰ ਹੁੰਦੇ ਆ।” ਕਿਸੇ ਹੋਰ ਨੇ ਸ਼ਰਾਰਤੀ ਹਾਸਾ ਹੱਸਿਆ।

“ਫੇਰ ਤਾਂ ਉਦੂੰ ਵੀ ਵਧੀਆ! ਨਵਾਂ ਦਿਨ ਨਵਾਂ ਫੁੱਲ।” ਜੱਗਾ ਖੇੜੇ ਨਾਲ ਬੋਲਿਆ।

## 5

ਸਿਆਲ ਦੀ ਰੁੱਤ ਕਰਿਸਮਸ ਦੀਆਂ ਛੁੱਟੀਆਂ ਅਤੇ ਬਰਫ ਲੈ ਕੇ ਆਈ। ਇਹ ਦੋਵੇਂ ਮਲੂਕੇ ਲਈ ਨਵੀਆਂ ਸਨ।

ਭੂਰੇ ਰੰਗੇ ਅਸਮਾਨ ਉਤੇ ਗਹਿਰ ਚੜ੍ਹੀ ਹੋਈ ਸੀ। ਘੁਟਵੇਂ ਅਤੇ ਅਕਾਊ ਮੌਸਮ ਨੇ ਧਰਤੀ ਦੀ ਹਰ ਵਸਤ ਜਕੜੀ ਹੋਈ ਸੀ। ਪਹਿਲਾਂ ਛੋਟੇ ਛੋਟੇ ਚਿੱਟੇ ਫੰਬਿਆਂ ਦੇ ਰੂਪ ਵਿਚ ਥੋੜ੍ਹੀ ਥੋੜ੍ਹੀ ਬਰਫ ਪੈਣੀ ਸ਼ੁਰੂ ਹੋਈ। ਬਰਫ ਦੇ ਇਹ ਫੰਬੇ ਹਵਾ ’ਚ ਇਧਰ ਉਧਰ ਉੱਡਦੇ ਅਤੇ ਧਰਤੀ ਨਾਲ ਲਗਦੇ ਸਾਰ ਖਤਮ ਹੋ ਜਾਂਦੇ। ਛੇਤੀ ਹੀ ਬਰਫ ਦੇ ਇਹ ਛੋਟੇ ਛੋਟੇ ਫੰਬੇ ਮੋਟੇ ਮੋਟੇ ਫੰਬਿਆਂ ਵਿਚ ਬਦਲ ਗਏ। ਹਵਾ ਵਿਚ ਇਧਰ ਉਧਰ ਉਡਣ ਬਿਨਾਂ ਉਹ ਸਿੱਧੇ ਧਰਤੀ ਉਤੇ ਡਿਗਦੇ। ਇਸ ਤਰ੍ਹਾਂ ਜਾਪਦਾ ਸੀ ਜਿਵੇਂ ਦੂਰ ਅਸਮਾਨਾਂ ਵਿਚ ਕੋਈ ਬਲਵਾਨ ਪੇਂਜਾ ਬਿਨਾਂ ਸਾਹ ਲਿਆਂ ਕਿਸੇ ਰੂੰ ਦੇ ਪਹਾੜ ਨੂੰ ਮੁਲਾਇਮ ਗੋਹੜਿਆਂ ਵਿਚ ਪਿੰਜ ਪਿੰਜ ਧਰਤੀ ਵਲ ਸੁੱਟ ਰਿਹਾ ਹੋਵੇ। ਹੁਣ ਬਰਫ ਦੇ ਇਹ ਫੰਬੇ ਧਰਤੀ ਦੀਆਂ ਵਸਤਾਂ ਆਪਣੇ ਹੇਠਾਂ ਕੱਜਣ ਲਗੇ। ਲੱਕੜ ਮਿੱਲ ਅਤੇ ਬੰਕ ਹਾਊਸ ਦੀਆਂ ਕਾਲੀਆਂ ਛੱਤਾਂ, ਪਤਝੜ ਮਾਰੇ ਭੂਰੇ ਰੁੱਖ ਅਤੇ ਹੋਰ ਮਲਬਾ ਸਭ ਦੁੱਧ ਚਿੱਟੀ ਬਰਫ ਨੇ ਕੱਜ ਲਿਆ। ਸਦਾ ਬਹਾਰ ਬੂਟਿਆਂ ਦੀਆਂ ਟਾਹਣੀਆਂ ਸੁਹਜਮਈ ਢੰਗ ਨਾਲ ਬਰਫ ਦੇ ਭਾਰ ਹੇਠਾਂ ਦੱਬ ਗਈਆਂ ਅਤੇ ਦਿਖਾਈ ਦਿੰਦੀ ਹਰਿਆਲੀ ਅਲੋਪ ਹੋ ਗਈ। ਸਿਰਫ ਫਰੇਜ਼ਰ ਦਰਿਆ ਹੀ ਬਰਫ ਦੇ ਫੰਬਿਆਂ ਨੂੰ ਆਪਣੇ ’ਚ ਸਮੇਟਦਾ, ਇਕ ਵੱਡੇ ਖੁੱਲ੍ਹੇ ਚਿੱਟੇ ਪਸਾਰ ’ਚ ਭੂਰੀ ਵਿੰਗ ਵਲਾਵੇਂ ਖਾਦੀ ਧਾਰੀ ਦੇ ਰੂਪ ਵਿਚ ਆਪਣੀ ਨਗਨਤਾ ਕਾਇਮ ਰੱਖ ਸਕਿਆ।

ਵੈਨਕੂਵਰ ਦੀਆਂ ਦੁਕਾਨਾਂ ਵਿਚ ‘ਕੌਨਫਰ’ ਦੇ ਛੋਟੇ ਛੋਟੇ ਬੂਟੇ ਰੂੰ ਦੇ ਫੰਬਿਆਂ ਨਾਲ ਅਤੇ ਹੋਰ ਕਈ ਤਰ੍ਹਾਂ ਦੀਆਂ ਸਜਾਵਟਾਂ ਨਾਲ ਸਜਾ ਕੇ ਰੱਖੇ ਹੋਏ ਸਨ। ਉਹਨਾਂ ਦੇ ਸਿਰੇ ਨਕਲੀ ਬਰਫ ਨਾਲ ਕੱਜੇ ਹੋਏ ਸਨ। ਕੁਝ ਦੁਕਾਨਾਂ ਵਿਚ ਪਸ਼ੂਆਂ ਦਾ ਨਕਲੀ ਵਾੜਾ ਬਣਾ ਕੇ ਰੱਖਿਆ ਹੋਇਆ ਸੀ। ਇਸ ਦੇ ਨਾਲ ਖੁਰਲੀ ਵਿਚ ਚਿਹਰੇ ’ਤੇ ਤੇਜ਼ ਵਾਲਾ ਇਕ ਬੱਚਾ ਅਤੇ ਖੁੱਲ੍ਹੇ ਚੋਗਿਆਂ ਵਿਚ ਤਿੰਨ ਖੁਸ਼ ਮਿਜਾਜ, ਅਤੇ ਸੰਤੁਸ਼ਟ ਦਿਸਦੇ, ਦਾਹੜੀਆਂ ਵਾਲੇ ਮਨੁੱਖ ਦਿਖਾਏ ਗਏ ਸਨ।

ਦੁਕਾਨਾਂ ਤਰ੍ਹਾਂ ਤਰ੍ਹਾਂ ਦੀਆਂ ਵਸਤਾਂ ਨਾਲ ਭਰੀਆਂ ਪਈਆਂ ਸਨ। ਦੁਕਾਨਾਂ ਦੀਆਂ ਬਾਰੀਆਂ ਚਮਕੀਲੀਆਂ ਅਤੇ ਭੜਕੀਲੀਆਂ ਵਸਤਾਂ ਨਾਲ ਸਜਾਈਆਂ ਹੋਈਆਂ ਸਨ। ਲੋਕ ਖੁਸ਼ੀ ਅਤੇ ਦੋਸਤਾਨਾ ਮੂਡ ਵਿਚ ਸਨ। ਏਥੋਂ ਤਕ ਕਿ ਭੀੜ ਭੜੱਕੇ ਵਿਚ ਵੀ ਇਕ ਦੂਜੇ ਨਾਲ ਨਿਮਰਤਾ ਨਾਲ ਸਲੂਕ ਕਰਦੇ। ਧਰਤੀ ’ਤੇ ਸਦਭਾਵਨਾ ਦਾ ਰਾਜ ਸੀ ਅਤੇ ਵਿਉਪਾਰ ਭਰ ਜੋਬਨ ਉੱਤੇ ਸੀ।

ਕਾਮਿਆਂ ਨੂੰ ਵੀ ਮਿੱਲ ਦੀ ਮੁਸ਼ੱਕਤ ਤੋਂ ਕੁੱਝ ਚਿਰ ਲਈ ਛੁਟਕਾਰਾ ਮਿਲ ਗਿਆ ਸੀ। ਸਿੱਖ ਕਾਮਿਆਂ ਨੇ ਵੀ ਹੋਰਨਾਂ ਵਾਂਗ ਤੋਹਫਿਆਂ ਦਾ ਲੈਣ ਦੇਣ ਕਰ ਇਸ ਤਿਉਹਾਰ ਨੂੰ ਮਨਾਇਆ। ਮਾਲਕਾਂ ਅਤੇ ਫੋਰਮੈਨਾਂ ਅਤੇ ਉਹਨਾਂ ਦੀਆਂ ਘਰਵਾਲੀਆਂ ਨੂੰ ਸਿੱਖਾਂ ਨੇ ਮਹਿੰਗੇ ਮਹਿੰਗੇ ਤੋਹਫੇ ਲੈ ਕੇ ਦਿੱਤੇ।

ਇਸ ਉਤੇ ਜੱਗੇ ਨੇ ਬੋਲ ਕੱਸਿਆ, “ਇਹ ਤੋਹਫੇ ਨਹੀਂ, ਮਾਲਕਾਂ ਅਤੇ ਫੋਰਮੈਨਾਂ ਵਲੋਂ ਪਹਿਲਾਂ ਬਖਸ਼ੀਆਂ ਅਤੇ ਭਵਿੱਖ ਵਿਚ ਮਿਲਣ ਵਾਲੀਆਂ ਰਿਆਇਤਾਂ ਲਈ ਵੱਢੀ ਹੈ।”

ਮਲੂਕੇ ਨੂੰ ਵੀ ਉਸ ਦੇ ਵਤਨੀਆਂ ਅਤੇ ਚਿੱਟੇ ਲੋਕਾਂ, ਜਿਨ੍ਹਾਂ ਦੇ ਘਰ ਵਿੱਚ ਉਹ ਦੁੱਧ ਦੇਣ ਜਾਂਦਾ ਸੀ, ਨੇ ਕ੍ਰਿਸਮਸ ਦੇ ਤੋਹਫੇ ਦਿੱਤੇ। ਇਕ ਗਰੀਬ ਅਤੇ ਬਹੁਤ ਧਾਰਮਿਕ ਖਿਆਲਾਂ ਦੇ ਪਰਿਵਾਰ ਵਲੋਂ ਮਿਲੀ ਚਮੜੇ ਦੀ ਜਿਲਦ ਵਾਲੀ ਬਾਈਬਲ ਨੇ ਮਲੂਕੇ ਦਾ ਮਨ ਮੋਹ ਲਿਆ। ਇਸ ਨੂੰ ਖਰੀਦਣ ਲਈ ਪਰਿਵਾਰ ਦੇ ਹਰ ਮੈਂਬਰ ਨੇ ਥੋੜ੍ਹਾ ਬਹੁਤ ਹਿੱਸਾ ਪਾਇਆ ਸੀ।

ਮਲੂਕੇ ਦੇ ਬਹੁਗਿਣਤੀ ਜਮਾਤੀ ਧਾਰਮਿਕ ਨਹੀਂ ਸਨ ਅਤੇ ਉਹ ਕਦੇ ਕਦਾਈਂ ਹੀ ਚਰਚ ਜਾਂਦੇ ਸਨ। ਤਾਂ ਵੀ ਇਕ ਦਿਨ ਲੰਮੇ-ਸਲੰਮੇ, ਹਸਮੁੱਖ ਚਿਹਰੇ, ਸਾਊ ਸੁਭਾਅ ਅਤੇ ਕੱਕੇ ਭੂਰੇ ਵਾਲਾਂ ਵਾਲੇ ਜੌਰਜ ਵਿਲੀਅਮ ਨੇ ਮਲੂਕੇ ਨੂੰ 'ਸੰਡੇ ਸਕੂਲ' ਵਿਚ ਆਉਣ ਅਤੇ ਉਸ ਦੇ ਪਰਿਵਾਰ ਨਾਲ ਰਾਤ ਦਾ ਖਾਣਾ ਖਾਣ ਦਾ ਸੱਦਾ ਦਿੱਤਾ।

ਸੰਡੇ ਸਕੂਲ ਦਾ ਅਧਿਆਪਕ ਮਨਮੋਹਣੇ ਸੁਭਾਅ ਵਾਲਾ ਨੌਜਵਾਨ ਸੀ। ਉਸ ਦੇ ਮੂੰਹ 'ਚੋਂ ਸ਼ਬਦ ਆਪ ਮੁਹਾਰੇ ਨਿਕਲਦੇ ਸਨ। ਉਸ ਨੇ ਮੁੰਡਿਆਂ ਦੇ ਛੋਟੇ ਜਿਹੇ ਇਕੱਠ ਨੂੰ ਇਕ ਫਜ਼ੂਲ ਖਰਚ ਪੁੱਤਰ ਦੀ ਕਹਾਣੀ ਸੁਣਾਈ। ਕਹਾਣੀ ਸੁਣਾਉਂਦੇ ਵਕਤ ਉਹ ਕਈ ਵਾਰੀ ਸਵਾਲ ਪੁੱਛਣ ਲਈ ਰੁਕਿਆ। ਕਹਾਣੀ ਦੇ ਅੰਤ ਉਤੇ ਉਸ ਨੇ ਫਜ਼ੂਲ ਖਰਚ ਪੁੱਤਰ ਦੀ ਵਾਪਸੀ ਦਾ ਬਿਰਤਾਂਤ ਦੱਸਿਆ ਅਤੇ ਮਲੂਕੇ ਨੂੰ ਪੁੱਛਿਆ, "ਤੇਰੇ ਖਿਆਲ ਵਿਚ ਇਸ ਸਮੇਂ ਉਸ ਦੇ ਪਿਤਾ ਨੇ ਉਸ ਨਾਲ ਕਿਹੋ ਜਿਹਾ ਸਲੂਕ ਕੀਤਾ ਹੋਵੇਗਾ?"

"ਉਹ ਉਸ ਨੂੰ ਘਰ ਅੰਦਰ ਲੈ ਗਿਆ ਹੋਵੇਗਾ।" ਮਲੂਕੇ ਨੇ ਜੁਆਬ ਦਿੱਤਾ।

"ਬਿਲਕੁਲ ਠੀਕ", ਅਧਿਆਪਕ ਉਸ ਦੇ ਜੁਆਬ ਤੋਂ ਥੋੜ੍ਹਾ ਹੈਰਾਨ ਹੁੰਦਾ ਬੋਲਿਆ, "ਕੀ ਤੂੰ ਪਹਿਲਾਂ ਬਾਈਬਲ ਪੜ੍ਹੀ ਹੈ?"

"ਨਹੀਂ। ਪਰ ਇਕ ਪਿਤਾ ਵਲੋਂ ਆਪਣੇ ਪੁੱਤਰ ਨਾਲ ਇਸ ਤਰ੍ਹਾਂ ਦਾ ਸਲੂਕ ਬੜਾ ਕੁਦਰਤੀ ਹੈ", ਮਲੂਕਾ ਬੋਲਿਆ।

"ਹਾਂ ਹਾਂ। ਅਤੇ ਸਵਰਗ ਵਿਚ ਰਹਿੰਦਾ ਸਾਰਿਆਂ ਦਾ ਪਿਤਾ ਉਹਨਾਂ ਸਾਰਿਆਂ ਨਾਲ ਅਜਿਹਾ ਹੀ ਕਰੇਗਾ ਜਿਹੜੇ ਆਪਣੇ ਪਾਪਾਂ ਦਾ ਪ੍ਰਾਸ਼ਚਿੱਤ ਕਰਨਗੇ।" ਅਧਿਆਪਕ ਨੇ ਅਖੀਰਲੇ ਹਿੱਸੇ ਉਤੇ ਜ਼ੋਰ ਦਿੰਦਿਆ ਕਿਹਾ।

"ਕੀ ਤੂੰ ਚਰਚ ਜਾਂਦਾ ਹੁੰਦਾ ਏਂ?" ਉਸ ਨੇ ਮਲੂਕੇ ਨੂੰ ਪੁੱਛਿਆ।

"ਨਹੀਂ। ਅੱਜ ਪਹਿਲੀ ਵਾਰੀ ਆਇਆਂ।"

"ਜੇ ਤੂੰ ਹਰ ਐਤਵਾਰ ਆਇਆਂ ਕਰੇਂ ਤਾਂ ਸਾਨੂੰ ਬੜੀ ਖੁਸ਼ੀ ਹੋਵੇਗੀ", ਅਧਿਆਪਕ ਨੇ ਬਹੁਤ ਹੀ ਨਿੱਘ ਨਾਲ ਕਿਹਾ, "ਅਸੀਂ ਤੈਨੂੰ ਕੋਈ ਵੀ ਅਜਿਹਾ ਕੰਮ ਕਰਨ ਲਈ ਨਹੀਂ ਕਹਾਂਗੇ ਜਿਸ ਨੂੰ ਕਰਨ ਲਈ ਤੇਰਾ ਮਨ ਨਾ ਮੰਨੇ।"

ਅਤੇ ਉਸ ਨੇ ਮਲੂਕੇ ਨੂੰ ਇਕ ਹੋਰ ਬਾਈਬਲ ਦੇ ਦਿੱਤੀ।

ਅੰਤਾਂ ਦੀ ਸਰਦੀ ਸੀ। ਬਾਹਰ ਪਾਈਪਾਂ ਅਤੇ ਚਲ੍ਹੀਆਂ ਵਿਚ ਪਾਣੀ ਜੰਮ ਗਿਆ ਸੀ ਅਤੇ ਜੰਮੀ ਹੋਈ ਧਰਤੀ ਪੱਥਰ ਨਾਲੋਂ ਵੀ ਸਖਤ ਸੀ। ਕੁੱਕ ਹਾਊਸ ਦੀ ਛੱਤ ਦੇ ਪਾਸਿਆਂ ਤੋਂ ਦੀ ਚੋਂਦਾ ਪਾਣੀ ਜੰਮ ਕੇ ਬੋਹੜ ਦੀਆਂ ਜੜ੍ਹਾਂ ਵਾਂਗ ਹੇਠਾਂ ਲਮਕਦਾ ਲੱਗਦਾ ਸੀ। ਇਹ ਬਰਫ ਸੂਰਜ ਦੀਆਂ ਟੇਢੀਆਂ ਕਿਰਨਾਂ ਪੈਣ 'ਤੇ ਲਿਸ਼ਕਾਂ ਮਾਰਦੀ ਅਤੇ ਕਿਰਨਾਂ ਦੀ ਗਰਮੀ ਕਾਰਨ ਤੁਪਕਾ ਤੁਪਕਾ ਚੋਂਦੀ। ਜਦੋਂ ਸੂਰਜ ਪਹਾੜ ਦੀਆਂ ਟੀਸੀਆਂ ਉਹਲੇ ਛਿੱਪ ਜਾਂਦਾ ਤਾਂ ਇਸ ਬਰਫ ਦੀ ਲੰਬਾਈ ਹੋਰ ਵੱਧ ਜਾਂਦੀ।

ਏਥੋਂ ਤਕ ਕਿ ਫਰੇਜ਼ਰ ਦਰਿਆ ਦੀ ਸਤਹ ਉਤੇ ਬਰਫ ਦੀਆਂ ਪਤਲੀਆਂ ਪਤਲੀਆਂ ਤਹਿਆਂ ਝਲਕਣ ਲੱਗੀਆਂ। ਹਰ ਸਰਦ ਰਾਤ ਨਾਲ ਇਹਨਾਂ ਤਹਿਆਂ ਦੀ ਮੋਟਾਈ ਵੱਧ ਜਾਂਦੀ। ਜਦੋਂ ਪਾਣੀ ਚੜ੍ਹਦਾ ਤਾਂ ਬਰਫ ਦੀਆਂ ਇਹ ਤਹਿਆਂ ਮਲੂਕੇ ਦੀ ਸ਼ੈਕ ਦੀ ਫਰਸ਼, ਜਿਹੜੀ ਕਿ ਫਰੇਜ਼ਰ ਦਰਿਆ ਉਪਰ ਵਾਧਰੇ ਵਾਂਗ ਸੀ, ਹੇਠਾਂ ਟੋਟੇ ਟੋਟੇ ਹੋ ਜਾਂਦੀਆਂ। ਅਤੇ ਜਦੋਂ ਪਾਣੀ ਉਤਰਦਾ ਤਾਂ ਬਰਫ ਦੇ ਇਹ ਟੋਟੇ ਦਰਿਆ ਕੰਢਲੇ ਚਿੱਕੜ ਗਾਰੇ ਉਪਰ ਜੰਮ ਜਾਂਦੇ। ਛੇਤੀ ਹੀ ਦਰਿਆ ਉਪਰ ਜੰਮੀ ਬਰਫ ਦੀ ਤਹਿ ਏਨੀ ਮੋਟੀ ਹੋ ਗਈ ਕਿ ਦਰਿਆ ਵਿਚਲੀ ਆਵਾਜਾਈ ਬੰਦ ਕਰਨੀ ਪਈ। ਇਸ ਜੰਮੀ ਬਰਫ ਉਪਰ 'ਲੂਲੂ ਆਈਲੈਂਡ' ਦੇ ਕੰਢੇ ਬੇਬਾਕ ਅਤੇ ਨਿੱਡਰ ਲੋਕਾਂ ਨੂੰ 'ਸਕੇਟਿੰਗ' ਕਰਦੇ ਦੇਖ ਮਲੂਕਾ ਬਹੁਤ ਹੈਰਾਨ ਹੁੰਦਾ।

ਲੰਮੇ ਸਿਆਲ ਬਾਅਦ ਬਸੰਤ ਹਰ ਪਾਸੇ ਖੁਸ਼ੀਆਂ ਲੈ ਕੇ ਆਈ। ਪੰਜਾਬ ਵਿਚ ਅਜਿਹੀ ਖੁਸ਼ੀ ਉਦੋਂ ਆਉਂਦੀ ਸੀ ਜਦੋਂ ਲੰਮੀ ਔੜ ਬਾਅਦ ਬਰਸਾਤ ਸੁੱਕ ਰਹੇ ਖੇਤਾਂ ਨੂੰ ਨਵਾਂ ਜੀਵਨ ਬਖਸ਼ਦੀ ਸੀ। ਗਿੱਲੀ ਮਿੱਟੀ ਦੀ ਮਹਿਕ ਬੱਚਿਆਂ ਨੂੰ ਮੌਜੀ ਬਣਾ ਦਿੰਦੀ। ਜਾਨਵਰ ਮੱਛਰ ਜਾਂਦੇ ਅਤੇ ਪੰਛੀ ਅਠਖੇਲੀਆਂ ਕਰਦੇ ਉੱਚੀ ਉੱਚੀ ਚਹਿਚਹਾਉਂਦੇ ਸਨ। ਇਸ ਨਵੀਂ ਦੁਨੀਆਂ ਵਿਚ ਬਸੰਤ ਅਛੋਪਲੇ ਜਿਹੇ ਸਭ ਕੁੱਛ ਨੂੰ ਆਪਣੇ ਘੇਰੇ ਵਿਚ ਲੈ ਲੈਂਦੀ। ਪਹਾੜਾਂ ਵੱਲ ਮੱਧਮ ਜਿਹੀ ਧੁੰਦ ਅਤੇ ਗੂੜ੍ਹੇ ਰੰਗ ਦੇ ਦਰਖਤ ਹੋਰ ਗੂੜ੍ਹੇ ਨਜ਼ਰ ਆਉਂਦੇ। ਸ਼ੋਖ ਚਿੱਟੇ ਗੁਲਬਹਾਰ ਦੇ ਫੁੱਲ ਹਰੇ ਭਰੇ ਮੈਦਾਨਾਂ 'ਚ ਖਿੜ ਉਠਦੇ। ਕਾਸ਼ਨੀ, ਗੂੜ੍ਹੇ ਜਾਮਨੀ ਅਤੇ ਚਿੱਟੇ ਕੁਮੁਦਨੀ (ਲਿੱਲੀ) ਦੇ ਫੁੱਲ ਹਵਾ ਨੂੰ ਗਾੜ੍ਹੀ ਖੁਸ਼ਬੂ ਨਾਲ ਭਰ ਦਿੰਦੇ। ਛੇਤੀ ਹੀ ਫਲਾਂ ਭਰੇ ਦਰਖਤ ਵੀ ਇਸ ਖੁਸ਼ੀ ਭਰੇ ਉਤਸਵ ਵਿਚ ਸ਼ਾਮਲ ਹੋ ਜਾਂਦੇ। ਬਾਗਾਂ ਅਤੇ ਬਗੀਚਿਆਂ ਵਿਚ ਸਾਵੇ ਰੰਗੇ 'ਟੂਲਿਪ' ਦੇ ਪੌਦੇ ਰੁਮਕਦੀ ਹਵਾ ਵਿਚ ਸੁਹਜਮਈ ਢੰਗ ਨਾਲ ਹਿਲੋਰੇ ਖਾਂਦੇ।

ਸਕੂਲ ਦਾ ਮਾਹੌਲ ਹੋਰ ਜ਼ਿੰਦਾ ਹੋ ਗਿਆ। ਸ਼ੋਖ ਰੰਗਾਂ ਦੇ ਕਪੜੇ ਪਾਈ ਕੁੜੀਆਂ ਤਿੱਤਲੀਆਂ ਲੱਗਦੀਆਂ ਸਨ। ਮੁੰਡੇ ਬੜੇ ਸਜੀਵ ਅਤੇ ਹਾਸੇ ਠੱਠੇ ਦੇ ਰੌਂਅ ਵਿਚ ਸਨ। ਸਭ ਇੰਜ ਤੁਰਦੇ ਸਨ ਜਿਵੇਂ ਉਹਨਾਂ ਦੀਆਂ ਲੱਤਾਂ ਵਿਚ ਸਪਰਿੰਗ ਲੱਗੇ ਹੋਏ ਹੋਣ ਅਤੇ ਕਲਾਸ ਵਿਚ ਇਸ ਤਰ੍ਹਾਂ ਬਹਿੰਦੇ ਜਿਵੇਂ ਉਹਨਾਂ ਨੂੰ ਅਚਵੀ ਲੱਗੀ ਹੋਈ ਹੋਵੇ।

"ਮਲੂਕਿਆ ਆ ਤੈਨੂੰ ਦਿਖਾਵਾਂ ਬਸੰਤ ਕਿਵੇਂ ਮਨਾਈਦੀ ਆ।" ਹੱਡਾਂ ਪੈਰਾਂ ਦੇ ਖੁੱਲ੍ਹੇ ਅਤੇ 'ਰਗਬੀ' ਦੇ ਖਿਡਾਰੀ ਜੈਕ ਮੁਰਡੌਕ ਨੇ ਕਿਹਾ।

ਜਦੋਂ ਕੁੜੀਆਂ ਕਲਾਸ ਰੂਮ ਦੇ ਪਿੱਛੇ ਬਣੇ ਤੰਗ ਉਹਲੇ ਵਿਚ ਆਪਣੇ ਬਸਤੇ, ਸਵੈਟਰ ਅਤੇ ਗੁਲੂਬੰਦ ਟੰਗਣ ਆਈਆਂ ਤਾਂ ਜੈਕ ਨੇ ਉਹਨਾਂ ਵਿਚੋਂ ਸੁਹਣੀਆਂ ਲਗਦੀਆਂ ਕੁੜੀਆਂ ਨੂੰ ਫੜ ਚੁੰਮਣ ਦੀ ਕੋਸ਼ਿਸ਼ ਕੀਤੀ। ਕੁੜੀਆਂ ਨੇ ਝੂਠੀ ਮੂਠੀ ਦਾ ਵਿਰੋਧ ਕੀਤਾ ਤਾਂ ਕਿ ਇਸ ਖੇਡ ਵਿਚ ਹੋਰ ਮਜ਼ਾ ਆਵੇ ਅਤੇ ਫਿਰ ਹਸਦੀਆਂ ਅਤੇ ਸ਼ਰਮਾਉਂਦੀਆਂ ਉਥੋਂ ਨੱਸ ਗਈਆਂ।

ਸਕੂਲ ਤੋਂ ਬਾਅਦ ਖਿਡਾਰੀ ਮੁੰਡੇ ਅਤੇ ਕੁੜੀਆਂ ਖੇਡ ਦੇ ਮੈਦਾਨ ਵਿਚ ਕਸਰਤ ਲਈ ਆਉਂਦੇ। ਇਹ ਲਚਕੀਲੇ ਅਤੇ ਫੁਰਤੀਲੇ ਮੁੰਡੇ ਕੁੜੀਆਂ ਪੂਰੇ ਉਮਾਹ ਅਤੇ ਤਾਣ ਨਾਲ ਦੌੜ ਅਤੇ ਛਾਲਾਂ ਲਾਉਂਦੇ।

ਅਖਬਾਰਾਂ ਵੰਡਣ ਵਾਲੇ ਮੁੰਡੇ ਜੋ ਆਪਣੇ ਹਿੱਸੇ ਦੇ 'ਵੈਨਕੂਵਰ ਸੰਨ' ਅਤੇ 'ਦੀ ਡੇਲੀ ਪਰਾਵਿੰਸ' ਦੀਆਂ ਕਾਪੀਆਂ ਫਰੇਜ਼ਰ ਸਟਰੀਟ ਉਤੇ ਇਕਲਵਾਂਜੇ ਬਣੀ ਸ਼ੈਕ ਤੋਂ ਲੈਂਦੇ ਸਨ, ਬਹੁਤ ਖੁਸ਼ ਅਤੇ ਖਰੂਦੀ ਰੌਂਅ ਵਿਚ ਸਨ। ਅਖਬਾਰ ਦੇਖਦੇ ਜਾਂ ਉਹਨਾਂ ਦੀਆਂ ਤਹਿਆਂ ਲਾ ਲਾ ਛੋਟੇ ਚੌਰਸ ਬੰਡਲ ਬਣਾ ਆਪਣੇ ਤਰਪਾਲ ਦੇ ਝੋਲਿਆਂ 'ਚ ਪਾਉਂਦੇ, ਉਹ ਉੱਚੀ ਉੱਚੀ ਗੱਲਾਂ ਕਰ ਰਹੇ ਸਨ। ਜਦੋਂ ਇਹ ਮੁੰਡੇ ਘਰਾਂ ਅੱਗੋਂ ਦੀ ਗੋਲ ਪੱਥਰਾਂ ਦੀ ਬਣੀ ਸੜਕ ਉੱਤੇ ਆਪਣੇ ਸਾਈਕਲਾਂ 'ਤੇ ਚੜ੍ਹੇ ਚੜ੍ਹੇ ਅਚੁੱਕ ਨਿਸ਼ਾਨੇ ਨਾਲ ਘਰਾਂ ਦੇ ਬਰਾਂਡਿਆਂ ਅਤੇ ਦਰਵਾਜ਼ਿਆਂ ਅੱਗੇ ਅਖਬਾਰ ਵਗਾਹ ਮਾਰਦੇ ਤਾਂ ਮਲੂਕ ਉਹਨਾਂ ਦੀ ਨਿਪੁੰਨਤਾ ਅਤੇ ਮੁਹਾਰਤ ਦੀ ਸਿਫਤ ਕਰਨੋਂ ਨਾ ਰਹਿ ਸਕਦਾ।

"ਓ ਮਲੂਕਿਆ, ਐਧਰ ਆਈਂ। ਆਹ 'ਸੰਨ' ਅਖਬਾਰ ਦੇਖੀਂ। ਇਹ ਇੰਡੀਆ ਬਾਰੇ ਅਜੀਬ ਤਸਵੀਰਾਂ ਨਾਲ ਭਰਿਆ ਪਿਆ।" ਜੋਅ ਕੈਂਬਿਲ ਨੇ ਮਲੂਕੇ ਨੂੰ ਆਵਾਜ਼ ਮਾਰੀ।

"ਆਹੋ ਆ ਜਾ। ਤੈਨੂੰ ਸਪੇਰਿਆਂ, ਨਹਾਉਣ ਵਾਲੀਆਂ ਘਾਟਾਂ, ਨੱਚਦੀਆਂ ਕੁੜੀਆਂ ਅਤੇ ਭੀੜ ਭਰੀਆਂ ਗਲੀਆਂ ਵਿਚ ਅਵਾਰਾ ਫਿਰਦੀਆਂ ਗਾਈਆਂ ਦੀਆਂ ਤਸਵੀਰਾਂ ਘਰ ਦੀ ਯਾਦ ਤਾਜ਼ਾ ਕਰਾ ਦੇਣਗੀਆਂ", ਮਲੂਕੇ ਦੇ ਨੇੜੇ ਆਉਣ ਉਤੇ ਚਾਰਲੀ ਗਰੀਨ ਬੋਲਿਆ।

"ਅਤੇ ਤੂੰ ਬਿੱਲ ਬਿੰਘਮ ਦੀਆਂ ਲਿਖੀਆਂ ਅਜੀਬ ਕਹਾਣੀਆਂ ਪੜ੍ਹ ਸਕਦੈ", ਹੈਰੀ ਬਰੁੱਕ ਨੇ ਕਿਹਾ, "ਉਹ ਆਪਣੇ ਆਪ ਨੂੰ ਇੰਡੀਆ ਵਿਚ ਤੁਰਿਆ ਫਿਰਿਆ ਆਦਮੀ ਕਹਾਉਂਦਾ ਹੈ।"

"ਮੇਰਾ ਡੈਡੀ ਕਹਿੰਦਾ ਕਿ ਬਿੱਲ ਬਿੰਘਮ ਇਹ ਕਹਾਣੀਆਂ ਸ਼ਰਾਬਖਾਨੇ 'ਚ ਬੈਠਾ ਸ਼ਰਾਬ ਦੇ ਗਲਾਸ ਵਿਚੋਂ ਕੱਢਦਾ ਹੈ। ਡੈਡੀ ਮੁਤਾਬਕ ਜੇ ਬਿੱਲ ਬਿੰਘਮ ਆਪਣੇ ਆਪ ਨੂੰ ਇੰਡੀਆ ਵਿਚ 'ਸਿਰ ਫਿਰਿਆ' ਆਦਮੀ ਕਹੇ ਤਾਂ ਜ਼ਿਆਦਾ ਠੀਕ ਰਹੂ", ਜਿੰਮ ਕੰਮਿੰਗਜ਼ ਨੇ ਵੀ ਗੱਲ 'ਚ ਗੱਲ ਰਲਾਈ।

"ਆਹ ਲੈ ਪੇਪਰ ਰੱਖ ਲੈ। ਮੇਰੇ ਕੋਲ ਇਕ ਵਾਧੂ ਆ", ਚਾਰਲੀ ਨੇ ਮਲੂਕੇ ਨੂੰ ਪੇਪਰ ਦਿੰਦਿਆ ਕਿਹਾ।

“ਧੰਨਵਾਦ”

“ਓ ਰੱਬਾ, ਇਹ ਤਾਂ ਬੜੀ ਅਜੀਬ ਗੱਲ ਹੋਊ। ਮੈਂ ਤਾਂ ਇੰਡੀਆ ਜਾਣਾ ਚਾਹੁੰਦਾ। ਆਹ ਫਨੀਅਰ ਵੱਲ ਦੇਖ। ਫਨ ਫੈਲਾਈ ਕਿੰਨਾ ਭਿਆਨਕ ਲੱਗਦਾ। ਇਹਨੂੰ ਫੜਦੇ ਕਿੱਦਾਂ ਹੋਣਗੇ?”

“ਇਕ ਲੰਬੇ ਬਾਂਸ ਦੇ ਸਿਰੇ ’ਤੇ ਮਲਮਲ ਦਾ ਕੱਪੜਾ ਬੰਨ ਉਸ ਅੱਗੇ ਸੁੱਟਦੇ ਹਨ। ਜਦੋਂ ਉਹ ਡੰਗ ਮਾਰਦਾ ਹੈ ਤਾਂ ਉਸ ਦੇ ਦੰਦ ਕੱਪੜੇ ਵਿਚ ਫਸ ਜਾਂਦੇ ਹਨ। ਫੇਰ ਉਹ ਬਾਂਸ ਨੂੰ ਇਕ ਝਟਕਾ ਮਾਰ ਕੇ ਖਿੱਚਦੇ ਹਨ। ਇਕ ਜਣਾ ਸੱਪ ਨੂੰ ਧੌਣ ਪਿਛੋਂ ਫੜ ਲੈਂਦਾ ਹੈ ਅਤੇ ਦੂਜਾ ਉਸ ਦੇ ਦੰਦ ਬਾਹਰ ਕੱਢ ਦਿੰਦਾ। ਅਤੇ ਇਸ ਤੋਂ ਬਾਅਦ ਉਹ ਜ਼ਹਿਰੀ ਨਹੀਂ ਰਹਿੰਦਾ ਅਤੇ ਤਮਾਸ਼ਿਆਂ ਲਈ ਤਿਆਰ ਹੋ ਜਾਂਦਾ ਹੈ।”

“ਤੂੰ ਝੂਠ ਬੋਲਦਾ ਹੈਂ।”

“ਨਹੀਂ ਮੈਂ ਝੂਠ ਨਹੀਂ ਬੋਲਦਾ। ਡੰਗ ਮਾਰਨ ਬਾਅਦ ਜ਼ਹਿਰ ਛੱਡਣ ਲਈ ਸੱਪ ਨੂੰ ਪੁੱਠਾ ਹੋਣਾ ਪੈਂਦਾ ਹੈ। ਜੇ ਤੁਸੀਂ ਉਹਨੂੰ ਪੁੱਠਾ ਨਾ ਹੋਣ ਦਿਓ ਤਾਂ ਤੁਹਾਨੂੰ ਕੁਛ ਨਹੀਂ ਹੁੰਦਾ।”

“ਤੂੰ ਕਦੇ ਕੋਬਰਾ ਫੜਿਆ?”

“ਹਾਂ, ਕਿੰਨੇ ਹੀ। ਉਹਦੇ ਬੱਚੇ, ਪੂਰੀ ਤਰ੍ਹਾਂ ਬਣੇ ਹੋਏ ਪਰ ਆਂਡਿਆਂ ਵਿੱਚ। ਪਿੰਡ ਦੇ ਗੁਰਦੁਆਰੇ ਪਿੱਛੇ ਜਿਹੜਾ ਮਲਬਾ ਹੁੰਦਾ ਸੀ ਉਥੇ ਬਹੁਤ ਹੁੰਦੇ ਸਨ। ਖੋਲ੍ਹ ਤੋੜਨ ਉੱਤੇ ਬੜੀ ਤੇਜ਼ੀ ਨਾਲ ਸੂਰਲ ਸੂਰਲ ਕਰਦੇ ਬਾਹਰ ਨੂੰ ਨੱਠਦੇ ਸਨ।”

“ਤੂੰ ਉਹਨਾਂ ਨੂੰ ਮਾਰਦਾ ਨਹੀਂ ਸੀ?”

“ਹਰ ਇਕ ਨੂੰ ਮਾਰਦਾ ਸੀ।”

ਨਹਾਉਂਦੇ ਲੋਕਾਂ ਨਾਲ ਭਰੀਆਂ ਘਾਟਾਂ ਜਿੰਮ ਕੰਮਿੰਗਜ਼ ਨੂੰ ਬਹੁਤ ਮੋਹਿਕ ਲਗਦੀਆਂ ਸਨ।

“ਕੀ ਤੂੰ ਕਦੇ ਗੰਗਾ ’ਚ ਇਸ਼ਨਾਨ ਕੀਤਾ?” ਉਹਨੇ ਪੁਛਿਆ।

“ਨਹੀਂ। ਸਿੱਖ ਲੋਕ ਅੰਮ੍ਰਿਤਸਰ ਦੇ ਪਵਿੱਤਰ ਸਰੋਵਰ ’ਚ ਇਸ਼ਨਾਨ ਕਰਦੇ ਹਨ।”

“ਓ ਹਾਂ ਪਿਛਲੇ ਹਫਤੇ ਦੇ ‘ਸੰਨ’ ਵਿਚ ਤਸਵੀਰਾਂ ਦੇਖੀਆਂ ਸਨ। ਹੋਰ ਕਿੰਨੀਆਂ ਇਮਾਰਤਾਂ ਦੀਆਂ ਫੋਟੋ ਵੀ ਸਨ – ਪੁਰਾਣੇ ਕਿਲ੍ਹਿਆਂ ਅਤੇ ਮੰਦਰਾਂ ਦੀਆਂ, ਮੁਗਲਾਂ ਦੇ ਮਹਿਲਾਂ ਦੀਆਂ ਅਤੇ ਤਾਜ ਮਹਿਲ ਦੀਆਂ। ਬਿੰਘਮ ਨੇ ਹਰ ਇਕ ਬਾਰੇ ਛੋਟੀ ਛੋਟੀ ਕਹਾਣੀ ਲਿਖੀ ਹੋਈ ਸੀ।”

“ਕੀ ਲਿਖਿਆ ਸੀ ਉਹਨੇ?”

“ਤਾਜ ਮਹਿਲ ਬਾਰੇ ਉਹਨੇ ਲਿਖਿਆ ਸੀ ਕਿ ਇਕ ਰਾਜੇ ਨੇ ਬਣਾਇਆ ਸੀ। ਉਹ ਇਕ ਕੁੜੀ ਨੂੰ ਪਿਆਰ ਕਰਦਾ ਸੀ, ਜਿਹੜੀ ਛੋਟੀ ਹੁੰਦੀ ਉਹਦੇ ਨਾਲ ਹੀ ਖੇਡਿਆ ਕਰਦੀ ਸੀ। ਇਕ ਵਾਰੀ ਉਹਨੇ ਉਸ ਕੁੜੀ ਨੂੰ ਦੋ ਕਬੂਤਰ ਫੜਨ ਲਈ ਦਿਤੇ। ਉਹਨਾਂ ਵਿਚੋਂ ਇਕ ਉੱਡ ਗਿਆ। ਰਾਜੇ ਨੂੰ ਬੜਾ ਗੁੱਸਾ ਆਇਆ। ਉਹਨੇ ਕੁੜੀ ਨੂੰ ਪੁੱਛਿਆ, “ਕਿੱਦਾਂ ਉੱਡ ਗਿਆ?” ਕੁੜੀ ਨੇ ਹੱਥ ਵਿਚ ਫੜੇ ਦੂਜੇ ਕਬੂਤਰ ਨੂੰ ਵੀ ਛੱਡ ਦਿੱਤਾ ਅਤੇ ਰਾਜੇ ਨੂੰ ਕਹਿੰਦੀ “ਏਦਾਂ”। ਬਸ ਏਨੇ ਨਾਲ ਹੀ ਰਾਜਾ ਉਹਦੇ ਪਿਆਰ ਵਿਚ ਫਸ ਗਿਆ।”

“ਬੜੀ ਦਿਲਚਸਪ ਕਹਾਣੀ ਆ।“ ”

“ਬਹੁਤ ਵੱਡੀ ਗੱਪ ਆ।”

## 6

“ਐਤਵਾਰ ਨੂੰ ਸਾਡੇ ਘਰ ਆਵੀਂ। ਆਪਾਂ ਵਿਹੜੇ ਵਿਚਲੇ ਦਰੱਖਤਾਂ ਦੇ ਮੁੱਢ ਉਖਾੜਾਂਗੇ”, ਜੈਕ ਮੁਰਡੌਕ ਨੇ ਸੱਦਾ ਦਿੱਤਾ।

ਜੈਕ ਦਾ ਘਰ ਪਹਾੜੀ ਉੱਪਰ ਸੀ। ਮਿੱਲ ਤੋਂ ਉਸ ਦੇ ਘਰ ਤੱਕ ਤੁਰ ਕੇ ਜਾਣ ਲਈ ਅੱਧਾ ਘੰਟਾ ਲੱਗਦਾ ਸੀ ਅਤੇ ਮਲੂਕਾ ਬਹੁਤ ਵਾਰੀ ਉਥੇ ਜਾਇਆ ਕਰਦਾ ਸੀ।

ਉਹਨਾਂ ਦਾ ਘਰ ਇਕ ਏਕੜ ਜਗ੍ਹਾ ਵਿਚ ਛੱਤਿਆ ਹੋਇਆ ਛੋਟਾ ਜਿਹਾ ਮਕਾਨ ਸੀ। ਬੱਕਰੀਆਂ ਲਈ ਵਾੜਾ, ਕੁੱਕੜਾਂ ਅਤੇ ਸਹਿਆਂ ਦੇ ਖੁੱਡਿਆਂ ਅਤੇ ਲੱਕੜ ਰੱਖਣ ਲਈ ਬਣਾਏ ਕਮਰੇ ਤੋਂ ਬਾਅਦ ਪੱਧਰੀ ਕੀਤੀ ਜ਼ਮੀਨ ਦਾ ਜਿਹੜਾ ਅੱਧ ਬਚਦਾ ਸੀ, ਉਸ ਵਿਚ ਇਕ ਬਗੀਚਾ ਬਣਿਆ ਹੋਇਆ ਸੀ। ਬਗੀਚੇ ਵਿਚ ਫਲਾਂ ਦੇ ਦਰੱਖਤ, ਫੁੱਲਾਂ ਦੇ ਬੂਟੇ ਅਤੇ ਸਬਜੀਆਂ ਲਾਈਆਂ ਜਾਂਦੀਆਂ ਸਨ। ਸ੍ਰੀਮਤੀ ਮੁਰਡੌਕ ਤਰ੍ਹਾਂ ਤਰ੍ਹਾਂ ਦੀਆਂ ਸਬਜੀਆਂ ਅਤੇ ਫਲ, ਜਿਵੇਂ ਸਟਰਾਬੇਰੀ, ਰਸਬੇਰੀ, ਗੂਜ਼ਬੇਰੀ ਅਤੇ ਲਾਲ ਅਤੇ ਕਾਲੀ ਸੌਂਗੀ ਬੀਜਦੀ ਸੀ। ਮਲੂਕਾ ਕਈ ਵਾਰੀ ਬਗੀਚੇ ਦੇ ਕੰਮ ਵਿਚ ਸ੍ਰੀਮਤੀ ਮੁਰਡੌਕ ਦਾ ਹੱਥ ਵਟਾਉਂਦਾ ਹੁੰਦਾ ਸੀ।

“ਮਲੂਕਿਆ, ਧਰਤੀ ਮਾਂ ਦਿਆ ਲਾਡਲਿਆ, ਤੂੰ ਬੜਾ ਤਕੜਾ ਏਂ”, ਉਹ ਬੜੀ ਮਿਠਾਸ ਨਾਲ ਕਹਿੰਦੀ, “ਪਰ ਤੂੰ ਕਿਤੇ ਥੱਕ ਨਾ ਜਾਵੀਂ।”

ਉਹ ਇਹ ਕਹਿ ਅੰਦਰ ਚਲੇ ਜਾਂਦੀ ਅਤੇ ਇਕ ਕੌਲੀ ਵਿਚ ਬੱਕਰੀ ਦੇ ਦੁੱਧ ਵਿਚ ਖੰਡ ਨਾਲ ਧੂੜੀਆਂ ਸਟਰਾਬੇਰੀਆਂ ਲੈ ਕੇ ਆਉਂਦੀ।

“ਬਥੇਰਾ ਕੰਮ ਕਰ ਲਿਆ। ਤੈਨੂੰ ਹੁਣ ਕੁਛ ਖਾਣ ਦੀ ਲੋੜ ਆ। ਆਹ ਲੈ ਫੜ ਬਹਿ ਜਾ ਅਤੇ ਇਹਨੂੰ ਖਾਹ।”

ਸ੍ਰੀਮਤੀ ਮੁਰਡੌਕ ਇਕ ਅੰਗਰੇਜ਼ ਵਿਧਵਾ ਸੀ ਅਤੇ ਆਪਣੀ ਉਮਰ ਨਾਲੋਂ ਜ਼ਿਆਦਾ ਬੁੱਢੀ ਲੱਗਦੀ ਸੀ। ਉਹਨੇ ਸਦਾ ਫਿੱਕੇ ਨੀਲੇ ਜਾਮਨੀ ਰੰਗ ਦੀ ਲੰਮੀ ਪੁਸ਼ਾਕ ਪਾਈ ਹੁੰਦੀ ਜਿਹੜੀ ਉਹਦੇ ਗਿੱਟਿਆਂ ਤਕ ਆਉਂਦੀ। ਸਿਰ ਉਤੇ ਹਮੇਸ਼ਾਂ ਚੌੜੀ ਝਾਲਰ ਵਾਲੀ ਕੱਪੜੇ ਦੀ ਟੋਪੀ ਲੈਂਦੀ। ਉਹ ਖੁਸ਼ ਖੁਸ਼ ਸਦਾ ਹੀ ਕਿਸੇ ਨਾ ਕਿਸੇ ਕੰਮ ਵਿਚ ਲੱਗੀ ਹੁੰਦੀ। ਜਦੋਂ ਉਹ ਨਰਮ ਅਵਾਜ਼ ਵਿਚ ਬੋਲਦੀ ਤਾਂ ਉਸ ਦੀਆਂ ਨੀਲੀਆਂ ਅੱਖਾਂ ਲਿਸ਼ਕਾਂ ਮਾਰਦੀਆਂ ਅਤੇ ਹੋਠ ਨਿੱਘੀ ਮੁਸਕਰਾਹਟ ਵੰਡਦੇ। ਆਪਣੇ ਕੰਮਾਂ ਵਿਚ ਰੁੱਝੀ, ਬਾਹਰ ਬੱਕਰੀਆਂ, ਮੁਰਗੀਆਂ ਜਾਂ ਫੁੱਲਾਂ ਨਾਲ ਅਤੇ ਘਰ ਦੇ ਅੰਦਰ ਆਪਣੇ ਆਪ ਨਾਲ ਉਹ ਹਮੇਸ਼ਾਂ ਧੀਮੀ ਅਵਾਜ਼ ਵਿਚ ਗੱਲਾਂ ਕਰਦੀ।

“ਆਹ ਕੇਕ ਮਲੂਕੇ ਲਈ ਆ। ਸੁਆਦ ਹੋਵੇ ਤਾਂ ਚੰਗਾ, ਵਿਚਾਰਾ ਮੁੰਡਾ, ਜ਼ਰੂਰ ਆਪਣੀ ਮਾਂ ਨੂੰ ਚੇਤੇ ਕਰਦਾ ਹੋਊ।”

“ਮੁੰਡਿਆਂ ਨੇ ਛੇਤੀ ਹੀ ਆ ਜਾਣਾ ਮੈਂ ਘਰ ਨੂੰ ਸੰਵਾਰ ਲਵਾਂ। ਕਿੰਨਾ ਗੰਦ ਪਾਉਂਦਾ ਆ ਜੈਕ। ਸਾਰੇ ਇਕੋ ਜਿਹੇ ਆ। ਬੇਫਿਕਰ, ਲਾਪ੍ਰਵਾਹ ਮੁੰਡੇ।”

ਘਰ ਦੁਆਲੇ ਅੱਧੀ ਪੱਧਰੀ ਕੀਤੀ ਜ਼ਮੀਨ ਵਿਚ ਥਾਂ ਥਾਂ ‘ਫਰ’ ਦੇ ਦਰਖਤਾਂ, ਜਿਹੜੇ ਕਾਫੀ ਦੇਰ ਪਹਿਲਾਂ ਵੱਢੇ ਸਨ, ਦੇ ਧੁਆਂਖੇ ਹੋਏ ਮੁੱਢ ਪੁੱਟਣ ਵਾਲੇ ਰਹਿੰਦੇ ਸਨ। ਇਹਨਾਂ ਮੁੱਢਾਂ ਦੁਆਲੇ ਬੱਕਰੀਆਂ ਚਰਦੀਆਂ ਅਤੇ ਕਈ ਥਾਵੀਂ ਘਾਹ ਏਨਾ ਉੱਚਾ ਸੀ ਕਿ ਉਹ ਦਿਖਾਈ ਹੀ ਨਾ ਦਿੰਦੀਆਂ। ਬਗੀਚੇ ਵਿਚ ਪੁੱਟ ਪੁਟਾਈ ਕਰਨ ਦੀ ਥਾਂ ਜੈਕ ਆਪਣਾ ਜ਼ਿਆਦਾ ਸਮਾਂ ਬੇਸਮਿੰਟ ਵਿਚ ਬਣਾਈ ਨਿੱਕੀ ਜਿਹੀ ਲੈਬਾਰਟਰੀ ਵਿਚ ਧਮਾਕੇ ਵਾਲਾ ਮਸਾਲਾ (ਗੰਨ ਪਾਉਡਰ) ਬਣਾਉਣ ਵਿਚ ਲੰਘਾਉਂਦਾ। ਕੈਮਿਸਟਰੀ ਨਾਲ ਉਸ ਦਾ ਲਗਾਓ ਜਨੂੰਨੀ ਪੱਧਰ ਤੱਕ ਸੀ ਅਤੇ ਬਗੀਚੇ ਦਾ ਕੰਮ ਬੱਧਾ ਰੁੱਧਾ ਇਕ ਪੁੱਤਰ ਦੇ ਫਰਜ਼ ਵਜੋਂ ਹੀ ਕਰਦਾ। ਐਤਵਾਰ ਸਵੇਰੇ ਹੀ ਮਲੂਕਾ, ਹੈਰੀ ਬਰੁੱਕਸ ਅਤੇ ਜਿੰਮ ਕੰਮਿੰਗਜ਼ ਉਸ ਦੀ ਮਦਦ ਲਈ ਉਹਦੇ ਘਰ ਪਹੁੰਚੇ।

“ਇੰਡੀਆ ’ਚ ਮੁੱਢ ਕਿਵੇਂ ਪੁੱਟਦੇ ਆ?” ਹੈਰੀ ਨੇ ਪੁੱਛਿਆ।

“ਉਹ ਇਸ ਤਰ੍ਹਾਂ ਦਾ ਸਖਤ ਕੰਮ ਕਰਨ ਲਈ ਹਾਥੀਆਂ ਨੂੰ ਵਰਤਦੇ ਆ। ਬੜੇ ਦਿਮਾਗੀ ਲੋਕ ਨੇ”, ਜਿੰਮ ਨੇ ਜੁਆਬ ਦਿੱਤਾ।

“ਇਸ ਤਰ੍ਹਾਂ ਤਾਂ ਬਰਮਾ ਵਿੱਚ ਕਰਦੇ ਆ”, ਮਲੂਕੇ ਨੇ ਉਹਨੂੰ ਦਰੁਸਤ ਕਰਦਿਆਂ ਕਿਹਾ, “ਪੰਜਾਬ ਵਿੱਚ ਤਾਂ ਅਸੀਂ ਕੋਈ ਵੀ ਮੁੱਢ ਜ਼ਮੀਨ ਵਿਚ ਨਹੀਂ ਰਹਿਣ ਦਿੰਦੇ। ਦਰੱਖਤ ਵੱਢਣ ਤੋਂ ਪਹਿਲਾਂ ਹੀ ਅਸੀਂ ਉਹਦੇ ਦੁਆਲੇ ਟੋਆ ਪੁੱਟ, ਸਾਰੀਆਂ ਜੜ੍ਹਾਂ ਵੱਢ ਦਿੰਦੇ ਆਂ। ਸਾਡੇ ਉੱਥੇ ਬਾਲਣ ਲਈ ਲੱਕੜ ਦੀ ਬਹੁਤ ਥੁੜ ਆ, ਇਸ ਲਈ ਜੜ੍ਹਾਂ ਨੂੰ ਧਰਤੀ ’ਚ ਰਹਿਣ ਦੇਣਾ ਸਾਨੂੰ ਵਾਰੇ ਨਹੀਂ ਖਾਂਦਾ।”

“ਇਸ ਤਰ੍ਹਾਂ ਤਾਂ, ਜਿੰਨੀਆਂ ਲੱਕੜਾਂ ਅਸੀਂ ਮਹੀਨੇ ਵਿਚ ਬੀ.ਸੀ. ਵਿਚ ਚੀਰਦੇ ਆਂ, ਉਹਨਾਂ ਨੂੰ ਵੱਢਣ ਲਈ ਸਾਲ ਲੱਗ ਜਾਣ”, ਜਿੰਮ ਬੋਲਿਆ।

ਜੈਕ ਨੇ ਕਈ ਮੁੱਢਾਂ ਦੇ ਹੇਠਲੇ ਹਿੱਸਿਆਂ ਵਿਚ ਲੰਮੇ ਲੰਮੇ ਸੁਰਾਖ ਕੀਤੇ ਅਤੇ ਉਹਨਾਂ ਨੂੰ ਘਰ ਬਣਾਏ ਧਮਾਕੇ ਵਾਲੇ ਮਸਾਲੇ ਨਾਲ ਭਰ ਦਿੱਤਾ। ਅੱਗ ਲਾਉਣ ਲਈ ਲੰਮੇ ਫੀਤੇ ਬਾਹਰ ਰੱਖ ਉਹਨੇ ਇਹਨਾਂ ਸੁਰਾਖਾਂ ਨੂੰ ਲੋਹੇ ਦੇ ਢੱਕਣਾਂ ਨਾਲ ਬੰਦ ਕਰ ਦਿੱਤਾ।

ਜਦੋਂ ਫੀਤੇ ਨੂੰ ਅੱਗ ਲਾਈ ਤਾਂ ਸਾਰੇ ਜਣੇ ਉਹਲਾ ਲੱਭਣ ਲਈ ਆਸੇ ਪਾਸੇ ਦੌੜੇ। ਇਕ ਉੱਚਾ ਧਮਾਕਾ ਹੋਇਆ, ਜਿਸ ਨਾਲ ਆਸੇ ਪਾਸੇ ਚਰਦੀਆਂ ਬੱਕਰੀਆਂ ਡਰ ਗਈਆਂ। ਗਾੜ੍ਹੇ ਧੂੰਏਂ ਦੇ ਬੱਦਲ ਨੇ ਹਵਾ ਨੂੰ ਗੰਧਕ ਦੀ ਬੋਅ ਨਾਲ ਭਰ ਦਿੱਤਾ। ਪਰ ਲੱਕੜ ਦੇ ਮੁੱਢ ਪਹਿਲਾਂ ਦੀ ਤਰ੍ਹਾਂ ਧਰਤੀ ’ਚ ਆਪਣੇ ਪੈਰ ਜਮਾਈ ਖੜ੍ਹੇ ਸਨ। ਸਿਰਫ ਛੋਟੇ ਛੋਟੇ ਸੱਕ ਲਹਿ ਕੇ ਹਵਾ ’ਚ ਇਧਰ ਉਧਰ ਉੱਡੇ ਸਨ।

“ਹਾਲੇ ਤੈਨੂੰ ਹੋਰ ਕੈਮਿਸਟਰੀ ਸਿੱਖਣ ਦੀ ਲੋੜ ਹੈ”, ਜਿੰਮ ਨੇ ਕਿਹਾ।

“ਮੈਂ ਤਾਂ ਕਹਿੰਦਾ ਬਰਮਾ ਤੋਂ ਹਾਥੀ ਮੰਗਾ ਲੈ” ਹੈਰੀ ਨੇ ਸਲਾਹ ਦਿੱਤੀ।

“ਆ ਜਾਓ ਮੁੰਡਿਓ। ਬਥੇਰਾ ਕੰਮ ਕਰ ਲਿਆ। ਖਾਣਾ ਤਿਆਰ ਆ”, ਸ੍ਰੀਮਤੀ ਮੁਰਡੌਕ ਨੇ ਅਵਾਜ਼ ਦਿਤੀ।

## 7

ਡੋਰਿਸ ਮਿੱਚਲ, ਖੂਬਸੂਰਤ ਭੂਰੀਆਂ ਅੱਖਾਂ, ਕਰੂੰਬਲ ਤੋਂ ਉੱਪਰ ਨੂੰ ਮੁੜੇ ਨਿੱਕੇ ਨੱਕ ਵਾਲੀ ਸ਼ਰਮੀਲੀ ਅਤੇ ਹੁਸ਼ਿਆਰ ਕੁੜੀ ਸੀ। ਜਦੋਂ ਉਹ ਹੱਸਦੀ ਤਾਂ ਮੋਤੀਆਂ ਵਾਂਗ ਜੜੇ ਖੂਬਸੂਰਤ ਦੰਦ ਲਿਸ਼ਕਾ ਮਾਰਦੇ। ਪਿੱਠ ਪਿਛੇ ਸੁੱਟੇ ਉਸ ਦੇ ਸੰਘਣੇ ਕਾਲੇ ਵਾਲ ਪਿੱਠ ਦੇ ਅੱਧ ਤਕ ਆਉਂਦੇ। ਗੁੱਤਾਂ ਕਰ, ਮੋਢਿਆਂ ਉਤੋਂ ਦੀ ਅੱਗੇ ਸੁੱਟਦੀ ਤਾਂ ਗੁੱਤਾਂ ਉਸ ਦੇ ਬਲਾਊਜ ਵਿਚ ਉਭਰੀਆਂ ਗੋਲਾਈਆਂ ਨੂੰ ਛੁਹਦੀਆਂ।

ਫਰੈਂਚ ਵਿਚ ਉਹ ਅੱਵਲ ਵਿਦਿਆਰਥਣ ਸੀ ਅਤੇ ਅਧਿਆਪਕਾਂ ਨੂੰ ਉਸ ਤੇ ਮਾਣ ਸੀ। ਉਹ ਮਲੂਕੇ ਦੀ ਫਰੈਂਚ ਪੜ੍ਹਨ ਵਿਚ ਮਦਦ ਕਰਦੀ ਅਤੇ ਕਦੇ ਕਦੇ ਅੰਗਰੇਜ਼ੀ ਦੀ ਲਿਖਾਈ ਵਿਚ ਵੀ।

ਕਲਾਸ ਵਿਚ ਉਹ ਮਲੂਕੇ ਤੋਂ ਮੂਹਰਲੀ ਕਤਾਰ ਵਿਚ ਉਸ ਤੋਂ ਸਿਰਫ ਇਕ ਸੀਟ ਅੱਗੇ ਬੈਠਦੀ। ਜਦੋਂ ਮਲੂਕਾ ਬੋਰਡ ਵੱਲ ਦੇਖਦਾ ਤਾਂ ਡੋਰਿਸ ਦਾ ਖੱਬਾ ਪਾਸਾ – ਚੁਸਤ ਦਿਸਦਾ ਨੱਕ , ਗੋਰੀ ਗੱਲ੍ਹ ਵਿਚਕਾਰ ਗੁਲਾਬੀ ਹਿੱਸਾ, ਅਤੇ ਛੋਟਾ ਸੰਤੁਲਿਤ ਵਾਲਾਂ ਨਾਲ ਅੱਧ ਕੱਜਿਆ ਕੰਨ – ਹਮੇਸ਼ਾਂ ਉਸ ਦੀ ਨਜ਼ਰ ਵਿਚ ਰਹਿੰਦਾ। ਕਦੇ ਕਦੇ ਉਹ ਮਲੂਕੇ ਦੀਆਂ ਅੱਖਾਂ ਦੀ ਗਰਮੀ ਆਪਣੇ ਚਿਹਰੇ ’ਤੇ ਮਹਿਸੂਸ ਕਰ ਇਕ ਦਮ ਘੁੰਮਦੀ ਅਤੇ ਉਸ ਦੀ ਗੱਲ੍ਹਾਂ ਦੀ ਲਾਲੀ ਕੰਨਾਂ ਤਕ ਫੈਲ ਜਾਂਦੀ।

ਸਾਲ ਦਾ ਅੰਤ ਆਉਣ ਵਾਲਾ ਸੀ। ਮਲੂਕਾ ਚਾਹੁੰਦਾ ਸੀ ਕਿ ਉਹ ਡੋਰਿਸ ਦਾ ਉਸ ਵਲੋਂ ਕੀਤੀ ਮਦਦ ਲਈ ਧੰਨਵਾਦ ਕਰੇ। ਦਿਨ ਦੇ ਅੰਤ ਉੱਤੇ ਉਹਨੇ ਫਰੇਜ਼ਰ ਸਟਰੀਟ ਉੱਤੇ ਸਥਿੱਤ ਮਠਿਆਈਆਂ ਦੀ ਦੁਕਾਨ ਤੋਂ ‘ਚਾਕਲੇਟ’ ਦਾ ਇਕ ਡੱਬਾ ਖ਼੍ਰੀਦਿਆ। ਡੱਬੇ ਨੂੰ ਆਪਣੇ ਬਸਤੇ ਵਿਚ ਪਾ ਉਹ ਮੋੜ ਉਤੇ ਜਿਥੋਂ ਡੋਰਿਸ ਦੇ ਘਰ ਨੂੰ ਸੜਕ ਮੁੜਦੀ ਸੀ, ਉਸ ਦੀ ਉਡੀਕ ਕਰਨ ਲੱਗਾ।

“ਮਲੂਕਿਆ ਤੂੰ ਕਿਸੇ ਨੂੰ ਉਡੀਕਦਾ ਏਂ?” ਡੋਰਿਸ ਨੇ ਉਸ ਦੇ ਨੇੜੇ ਪਹੁੰਚ ਮੁਸਕਰਾਉਂਦਿਆਂ ਪੁੱਛਿਆ।

“ਤੈਨੂੰ ਉਡੀਕਦਾ ਸੀ”, ਮਲੂਕੇ ਨੇ ਸ਼ਰਮਾਉਂਦਿਆਂ ਕਿਹਾ, ਮੈਂ ਤੈਨੂੰ ਘਰ ਤਕ ਛੱਡ ਆਉਂਦਾ ਹਾਂ। ਮਦਦ ਲਈ ਮੈਂ ਤੇਰਾ ਧੰਨਵਾਦ ਕਰਨਾ ਚਾਹੁੰਦਾ ਹਾਂ।”

“ਓ ਇਹ ਤਾਂ ਕੋਈ ਗੱਲ ਨਹੀਂ, ਮੈਂ ਤਾਂ ਕੁਛ ਵੀ ਨਹੀਂ ਕੀਤਾ।”

“ਤੂੰ ਮੇਰੇ ਨਾਲ ਬੜਾ ਚੰਗਾ ਵਰਤਾਅ ਕੀਤਾ। ਤੂੰ ਮੇਰੇ ਲਈ ਆਪਣਾ ਕਾਫੀ ਸਮਾਂ ਲਾਇਆ।”

“ਤੂੰ ਵੀ ਬਹੁਤ ਧਿਆਨ ਨਾਲ ਪੜ੍ਹਿਆ। ਸਭ ਕੁਛ ਬਹੁਤ ਛੇਤੀ ਸਿੱਖਦਾ ਰਿਹਾ।”

ਗੋਲ ਪੱਥਰਾਂ ਦੀ ਬਣੀ ਸੜਕ ਉੱਤੇ ਉਹ ਹੌਲੀ ਹੌਲੀ ਤੁਰਦੇ ਗਏ। ਫਿਰ ਵਾਟ ਘਟਾਉਣ ਲਈ ਉਹ ਇਕ ਕੱਚੀ ਸੜਕੇ ਪੈ ਗਏ। ਅਸਮਾਨ ਬਿਲਕੁਲ ਸਾਫ ਸੀ, ਅਤੇ ਸੂਰਜ ਦੀਆਂ ਚਮਕੀਲੀਆਂ ਟੇਢੀਆਂ ਕਿਰਨਾਂ ਵਿੱਚ ਨਿੱਘ ਸੀ। ਡੋਰਿਸ ਉਤਸ਼ਾਹ ਭਰੇ ਅੰਗਾ ਨਾਲ ਮਸਤ ਚਾਲੇ ਤੁਰ ਰਹੀ ਸੀ। ਉਸ ਦੇ ਚਿਹਰੇ ਦਾ ਰੰਗ ਹੋਰ ਨਿੱਖਰ ਗਿਆ ਸੀ ਅਤੇ ਉਸ ਦੇ ਸੁੰਦਰ ਵਾਲ ਚਿੱਟੇ ਬਲਾਊਜ਼ ਉਪਰ ਲਿਸ਼ਕੋਰੇ ਮਾਰਦੇ ਸਨ। ਇਹਨਾਂ ਸੰਘਣੇ ਵਾਲਾਂ ਨੂੰ ਪਿਆਰ ਨਾਲ ਪਲੋਸਣ ਦੀ ਅਸਪੱਸ਼ਟ ਇੱਛਾ ਮਲੂਕੇ ਦੀਆਂ ਨਾੜਾਂ ਵਿਚ ਗਰਮਾਇਸ਼ ਭਰ ਗਈ। ਅੰਦਰਲੀ ਅੱਗ ਦੇ ਭਾਂਬੜ ਬਣ ਜਾਣ ਦੇ ਡਰੋਂ ਮਲੂਕੇ ਨੇ ਸਾਇਕਲ ਦੇ ਹੈਂਡਲ ਨੂੰ ਹੱਥਾਂ ਵਿੱਚ ਘੁੱਟ ਲਿਆ।

ਸੜਕ ਕਿਨਾਰੇ ਜੇਨੀਏ ਅਤੇ ਗੇਂਦੇ ਦੇ ਖਿੜੇ ਹੋਏ ਫੁੱਲਾਂ ਅਤੇ ਡੇਲੀਏ ਦੀਆਂ ਖਿੜੀਆਂ ਮੋਟੀਆਂ ਮੋਟੀਆਂ ਡੋਡੀਆਂ ਨਾਲ ਭਰੀਆਂ ਕਿਆਰੀਆਂ ਛੋਟੇ ਛੋਟੇ ਘਰਾਂ ਨੂੰ ਨਿੱਘ ਅਤੇ ਸੁੰਦਰਤਾ ਬਖਸ਼ਦੀਆਂ ਸਨ। ਸਿਆਲ ਵਿਚ ਇਸ ਨਿੱਘ ਅਤੇ ਸੁੰਦਰਤਾ ਤੋਂ ਇਹ ਘਰ ਬਾਂਝੇ ਰਹਿੰਦੇ ਸਨ। ਕਈ ਘਰਾਂ ਸਾਹਮਣੇ ਗੁਲਾਬੀ ਅਤੇ ਗੂੜ੍ਹੇ ਲਾਲ ਰੰਗੇ ਨਾਜ਼ਕ ਗੁਲਾਬ ਦੇ ਫੁੱਲਾਂ ਦੇ ਗੁੱਛੇ ਸਨ ਜੋ ਟਾਹਣੀਆਂ ਦੇ ਪੱਤਿਆਂ ਨੂੰ ਢਕ ਰਹੇ ਸਨ। ਅਤੇ ਇਧਰ ਉਧਰ ਲੱਗੇ ਫੁੱਲਾਂ ਦੇ ਵੇਲਦਾਰ ਬੂਟੇ ‘ਹਨੀ ਸਕਲ’ ਦੇ ਝੁੰਡ ਹਵਾ ਵਿਚ ਮਿੱਠੀ ਮਿੱਠੀ ਸੁਗੰਧ ਭਰ ਰਹੇ ਸਨ।

ਡੋਰਿਸ ਨੇ ਹਾਈ ਸਕੂਲ ਵਿਚ ਪੜ੍ਹਦੇ ਕਿੰਨੇ ਮੁੰਡੇ ਕੁੜੀਆਂ ਦੇ ਘਰਾਂ ਵੱਲ ਇਸ਼ਾਰਾ ਕਰ ਮਲੂਕੇ ਨੂੰ ਜਾਣੂੰ ਕਰਾਇਆ।

“ਮਲੂਕਿਆ ਤੂੰ ਆਪਣੇ ਪਰਿਵਾਰ ਅਤੇ ਘਰ ਬਿਨਾਂ ਜ਼ਰੂਰ ਓਦਰ ਜਾਂਦਾ ਹੋਵੇਂਗਾ?” ਉਹਨੇ ਕੂਲੀ ਅਵਾਜ਼ ਵਿਚ ਪੁੱਛਿਆ।

“ਹਾਂ ਉਹਨਾਂ ਦੀ ਯਾਦ ਮੈਨੂੰ ਬਹੁਤ ਸਤਾਉਂਦੀ ਹੈ। ਪਰ ਮਿੱਲ ’ਚ ਰਹਿੰਦੇ ਲੋਕ ਬਹੁਤ ਚੰਗੇ ਹਨ।”

“ਤੇਰੀ ਕੋਈ ਭੈਣ ਵੀ ਹੈ?”

“ਹਾਂ, ਮੈਥੋਂ ਛੋਟੀ ਹੈ।”

“ਕੀ ਨਾਂ ਹੈ ਉਸ ਦਾ?”

“ਗੁਰਬਚਨੀ।”

“ਅਤੇ ਇਹਦਾ ਕੀ ਅਰਥ ਹੈ?”

“ਇਹਦਾ ਅਰਥ ਹੈ ਰੱਬੀ ਬਾਣੀ।”

“ਕਿੰਨਾ ਸੋਹਣਾ ਨਾਂ ਹੈ! ਕਾਸ਼ ਮੇਰਾ ਨਾਉਂ ਵੀ ਕਾਵਿਕ ਹੁੰਦਾ।”

“ਡੋਰਿਸ ਬਹੁਤ ਖੂਬਸੂਰਤ ਨਾਂ ਹੈ। ਸੁਣਨ ਨੂੰ ਸਨਹਿਰੀ ਲੱਗਦਾ।”

“ਕੀ ਸਾਰੇ ਹੀ ਇੰਡੀਅਨ ਨਾਵਾਂ ਦਾ ਕੋਈ ਨਾ ਕੋਈ ਅਰਥ ਹੁੰਦਾ ਹੈ?”

"ਹਾਂ ਬਹੁਤਿਆਂ ਦਾ ਹੁੰਦਾ ਹੈ।"

"ਮਲੂਕੇ ਦਾ ਕੀ ਅਰਥ ਹੈ?"

"ਇਹਦਾ ਅਰਥ ਹੈ ਨਰਮ, ਮੁਲਾਇਮ।"

"ਲਿਆ ਤਾਂ ਦੇਖਾਂ ਕੀ ਇਹ ਸੱਚ ਹੈ?" ਅਤੇ ਉਹਨੇ ਆਪਣਾ ਪੁੱਠਾ ਹੱਥ ਮਲੂਕੇ ਦੀ ਗੱਲ੍ਹ ਉਤੇ ਰੱਖ ਦਿੱਤਾ। ਮਲੂਕੇ ਦੀਆਂ ਨਾੜਾਂ ਵਿਚ ਖ਼ੂਨ ਤੇਜ਼ੀ ਨਾਲ ਦੌੜਨ ਲੱਗਾ।

"ਤੇਰੀ ਮਾਂ ਨੂੰ ਤੈਨੂੰ ਨਿੱਘਾ ਕਹਿਣਾ ਚਾਹੀਦਾ ਸੀ", ਉਹ ਮੂੰਹ ਵਿਚ ਫੁਸ-ਫਸਾਈ। ਮਲੂਕੇ ਉੱਤੇ ਉਹਦੇ ਅੰਦਰ ਉੱਠੀ ਖਲਬਲੀ ਨੇ ਕਾਬੂ ਪਾ ਲਿਆ। ਕੁਝ ਵੀ ਕਹਿਣਾ ਉਸ ਨੂੰ ਮੁਸ਼ਕਲ ਲੱਗਿਆ। ਅਸਲ ਵਿਚ ਉਹ ਆਪਣੀਆਂ ਭਾਵਨਾਵਾਂ ਨੂੰ ਲੁਕਾਉਣਾ ਅਤੇ ਬੋਲਾਂ ਨੂੰ ਦਬਾਉਣਾ ਚਾਹੁੰਦਾ ਸੀ।

ਕੁਝ ਦੇਰ ਉਹ ਬਿਨਾਂ ਕੁਝ ਕਹੇ ਤੁਰੀ ਗਏ। ਪਰ ਉਹਨਾਂ ਦੀ ਇਹ ਚੁੱਪ ਇਕ ਦੂਜੇ ਨੂੰ ਬਹੁਤ ਕੁਝ ਕਹਿ ਰਹੀ ਸੀ। ਛੇਤੀ ਹੀ ਉਹ ਉਸ ਦੇ ਘਰ ਦੇ ਨੇੜੇ ਦੇ ਚੌਰੱਸਤੇ ਉਤੇ ਪਹੁੰਚ ਗਏ।

"ਆਹ ਮੇਰੇ ਵਲੋਂ ਭੇਟ", ਮਲੂਕੇ ਨੇ ਸ਼ਰਮਾਉਂਦਿਆਂ ਸ਼ਰਮਾਉਂਦਿਆਂ ਬਸਤੇ ਵਿਚੋਂ ਚਾਕਲੇਟਾਂ ਦਾ ਡੱਬਾ ਕੱਢ ਉਸ ਅੱਗੇ ਕਰ ਦਿੱਤਾ।

"ਓ ਮਲੂਕਿਆ! ਇਹਦੀ ਲੋੜ ਨਹੀਂ ਸੀ।"

"ਇਹ ਤਾਂ ਕੁਛ ਵੀ ਨਹੀਂ। ਤੂੰ ਮੇਰੇ ਲਈ ਇਸ ਤੋਂ ਕਈ ਗੁਣਾਂ ਵੱਧ ਕੀਤਾ ਹੈ।"

ਉਹਨੇ ਡੱਬਾ ਫੜ ਲਿਆ ਅਤੇ ਪੋਲੇ ਜਿਹੇ ਮਲੂਕੇ ਦੀ ਗੱਲ੍ਹ ਨੂੰ ਚੁੰਮਿਆ। "ਕਿੰਨਾ ਪਿਆਰਾ ਅਤੇ ਮਿੱਠਾ ਏਂ ਤੂੰ", ਆਪਣੀ ਬਾਂਹ ਉਹਦੇ ਦੁਆਲੇ ਘੁੱਟਦਿਆਂ ਕਿਹਾ। ਡੋਰਿਸ ਦੇ ਨਿੱਘੇ ਸਾਹ ਨੇ ਮਲੂਕੇ ਦੇ ਚਿਹਰੇ ਦੀ ਤਪਸ਼ ਨੂੰ ਹੋਰ ਵਧਾ ਦਿੱਤਾ।

"ਚੰਗਾ ਫੇਰ।"

"ਚੰਗਾ ਫੇਰ ਮਲੂਕਿਆ।"

ਉਸ ਪਿਛੋਂ ਮਿੱਲ ਤਕ ਮਲੂਕਾ ਸਰੂਰ ਵਿਚ ਗੜੂੰਦ ਆਪਣੇ ਆਲੇ ਦੁਆਲੇ ਤੋਂ ਬੇਖ਼ਬਰ ਤੁਰਿਆ ਗਿਆ।

## 8

ਮੁੰਡੇ ਕੁੜੀਆਂ ਸਕੂਲ ਦੀ ਸਲਾਨਾ ਅਸੰਬਲੀ ਦੀਆਂ ਤਿਆਰੀਆਂ ਕਰਨ ਵਿਚ ਰੁੱਝੇ ਹੋਏ ਸਨ। ਹਰੇਕ ਜਮਾਤ ਪੂਰੀ ਗਰਮ ਜੋਸ਼ੀ ਨਾਲ ਆਪਣੀ ਪੇਸ਼ਕਸ਼ ਦੀ ਤਿਆਰੀ ਵਿਚ ਸਰਗਰਮ ਸੀ।

ਇਕ ਦਿਨ ਖਾਣੇ ਦੀ ਛੁੱਟੀ ਸਮੇਂ ਮਲੂਕੇ ਦੇ ਕਈ ਜਮਾਤੀ ਉਸ ਦੁਆਲੇ ਆ ਇਕੱਠੇ ਹੋਏ। "ਸਾਡੀ ਜਮਾਤ ਨੂੰ ਕੁਛ ਨਾ ਕੁਛ ਜ਼ਰੂਰ ਪੇਸ਼ ਕਰਨਾ ਚਾਹੀਦਾ ਹੈ, ਅਤੇ ਇਸ ਵਿਚ ਤੈਨੂੰ ਮਦਦ ਕਰਨੀ ਪੈਣੀ ਆਂ", ਜੈਕ ਮੁਰਡੌਕ ਨੇ ਕਿਹਾ।

"ਮੈਂ ਕੀ ਕਰ ਸਕਦਾ ਹਾਂ?"

"ਮੁਹੱਬਤ ਭਰਿਆ ਕੋਈ ਗਾਣਾ ਸੁਣਾ ਦੇ", ਜਿੰਮ ਕੰਮਿੰਗਜ਼ ਨੇ ਹਸਦਿਆਂ ਕਿਹਾ।

“ਮੈਨੂੰ ਗਾਉਣਾ ਨਹੀਂ ਆਉਂਦਾ”, ਮਲੂਕੇ ਨੇ ਝੇਂਪਦਿਆਂ ਜੁਆਬ ਦਿੱਤਾ।

“ਭਾਰਤੀ ਜਾਦੂ ਦੇ ਕੋਈ ਤਮਾਸ਼ੇ ਹੀ ਦਿਖਾ ਦੇ।”

“ਕਿਹੜੇ ਤਮਾਸ਼ੇ?”

“ਰੱਸੇ ’ਤੇ ਤੁਰਨਾ ਜਾਂ ਤਲਵਾਰ ਨੂੰ ਅੰਦਰ ਲੰਘਾਉਣਾ, ਇਸ ਤਰ੍ਹਾਂ ਦਾ ਕੋਈ ਵੀ।”

“ਨਹੀਂ, ਕੋਈ ਇਸ ਤਰ੍ਹਾਂ ਦਾ ਤਮਾਸ਼ਾ ਕਰ ਜਿਸ ਨਾਲ ਸਾਰਿਆਂ ਦੀਆਂ ਹੱਸ ਹੱਸ ਵੱਖੀਆਂ ਚੜ੍ਹ ਜਾਣ। ਬਿਲੀਅਰਡ ਦੀਆਂ ਗੇਂਦਾਂ ਅਤੇ ਫਰਾਂਸੀਸੀ ਦੇ ਕੈਦੇ ਨੂੰ ਮਿਸ ਕਜਨ ਦੀਆਂ ਨਾਸਾਂ ਥਾਣੀ ਛਪਣ ਕਰਦੇ।” ਹੈਨਰੀ ਬਰਟਨ ਨੇ ਸਲਾਹ ਦਿੱਤੀ।

“ਜੇ ਪ੍ਰਿੰਸੀਪਲ ਪਾਲਮਰ ਦੇ ਪੈਸੇ ਗਾਇਬ ਕਰ ਦੇਵੇਂ ਤਾਂ ਬੜਾ ਮਜ਼ਾ ਆਵੇ। ਉਹ ਸਦਾ ਹੀ ਆਪਣੀ ਜੇਬ ਵਿਚ ਪੈਸਿਆਂ ਨੂੰ ਟੁਣਕਾਉਂਦਾ ਰਹਿੰਦਾ ਹੈ”, ਚਾਰਲੀ ਗਰੀਨ ਨੇ ਆਪਣੀ ਸਲਾਹ ਦਿੱਤੀ।

ਇਹਨਾਂ ਦਿਲਚਸਪ ਗੱਲਾਂ ਅੱਗੇ ਮਲੂਕਾ ਮਜਬੂਰ ਸੀ। ਉਹਨੇ ਸੋਚਿਆ ਕਾਸ਼ ਉਹ ਜਾਦੂਗਰ ਹੁੰਦਾ। ਪਰ ਹੁਣ ਕੀ ਕਰ ਸਕਦਾ ਸੀ? ਉਹਦੀ ਮੱਤ ਮਾਰੀ ਗਈ।

“ਤੂੰ ਸਾਨੂੰ ਇਹ ਦੱਸ ਮਲੂਕਿਆ ਕਿ ਤੈਨੂੰ ਸਕੂਲ ਕਿਸ ਤਰ੍ਹਾਂ ਦਾ ਲੱਗਾ। ਇਹ ਦੱਸਣਾ ਤਾਂ ਸੌਖਾ ਈ ਆ”, ਡੋਰਿਸ ਨੇ ਕਾਇਲ ਕਰਨ ਦੇ ਢੰਗ ਨਾਲ ਕਿਹਾ।

“ਚੰਗਾ ਠੀਕ ਹੈ ਇਹ ਮੈਂ ਕਰ ਦਊਂ”, ਮਲੂਕੇ ਨੇ ਸਹਿਮਤ ਹੁੰਦਿਆਂ ਕਿਹਾ।

ਇਹ ਪ੍ਰਵਾਨਗੀ ਉਤੇਜਨਾ ਵੱਸ ਸੀ। ਜਦੋਂ ਉਹ ਇਹਦੇ ਬਾਰੇ ਸੋਚਦਾ ਤਾਂ ਉਹਨੂੰ ਇਹ ਪਤਾ ਨਹੀਂ ਸੀ ਲੱਗਦਾ ਕਿ ਕੀ ਕਹਿਣਾ ਚਾਹੀਦਾ ਹੈ ਅਤੇ ਕਿਸ ਤਰ੍ਹਾਂ ਕਹਿਣਾ ਚਾਹੀਦਾ ਹੈ। ਉਹਨੇ ਆਪਣੇ ਆਪ ਨੂੰ ਮੰਚ ’ਤੇ ਸਾਰੇ ਅਧਿਆਪਕਾਂ ਅਤੇ ਵਿਦਿਆਰਥੀਆਂ ਸਾਹਮਣੇ ਖੜੇ ਚਿਤਵਿਆ। ਇਸ ਸੋਚ ਨੇ ਉਸ ਨੂੰ ਡਰਾ ਦਿੱਤਾ।

ਜੇਮਜ਼ ਬਰੈੱਡਫੋਰਡ ਲਾਲ ਮੂੰਹ, ਨੀਲੀਆਂ ਅੱਖਾਂ ਅਤੇ ਭੂਰੀਆਂ ਮੁੱਛਾਂ ਵਾਲਾ, ਮਧਰੇ ਕੱਦ ਦਾ ਆਦਮੀ ਸੀ, ਜੋ ਪਹਿਲਾਂ ਸਕੂਲ ਵਿਚ ਅਧਿਆਪਕ ਹੁੰਦਾ ਸੀ। ਮਿੱਲ ਵਿਚ ਉਹ ਸੌਖੀ ਅਤੇ ਵੱਧ ਤਨਖਾਹ ਵਾਲੀ ‘ਸ਼ਿਪਰ’ ਦੀ ਨੌਕਰੀ ਕਰਦਾ ਸੀ। ਉਹ ਅਕਸਰ ਦੋ ਸਿੱਖਾਂ, ਜਿਹਨਾਂ ਨੂੰ ਉਹ ਆਪਣੇ ਬੱਬਰ ਸ਼ੇਰ ਖਿਆਲਦਾ ਸੀ, ਵਲੋਂ ਗੱਡੀ ਵਿਚ ਲੱਕੜੀ ਲੱਦਣ ਤੋਂ ਪਹਿਲਾਂ ਉਸ ਦੀ ਗਿਣਤੀ ਕਰਦਾ। ਉਹ ਪਲੇਟਫਾਰਮ ’ਤੇ ਕੰਨ ’ਚ ਪੈਨਸਲ ਟੰਗੀ ਅਤੇ ਹੱਥ ਵਿਚ ਕਾਪੀ ਫੜੀ ਹਰ ਇਕ ਨਾਲ ਗੱਲਬਾਤ ਕਰਨ ਲਈ ਤਿਆਰ ਰਹਿੰਦਾ।

ਇੰਡੀਆ ਉਸ ਨੂੰ ਖਿੱਚ ਪਾਉਂਦਾ ਸੀ। ਉਹਨੇ ਥੋੜ੍ਹੀ ਬਹੁਤ ਹਿੰਦੀ ਬੋਲਣੀ ਸਿੱਖ ਲਈ ਸੀ। ਅਤੇ ਭਾਰਤੀ ਕਲਾ ਅਤੇ ਇਤਿਹਾਸ ਬਾਰੇ ਪੜ੍ਹਨਾ ਉਸ ਨੂੰ ਅਨੰਦ ਦਿੰਦਾ ਸੀ।

ਕਿਸੇ ਗੁੱਝੇ ਪਰ ਪ੍ਰਬਲ ਕਾਰਨਾਂ ਕਰਕੇ ਉਹ ਹਿੰਦੁਸਤਾਨੀ ਪਹਾੜਾਂ, ਦਰਿਆਵਾਂ ਅਤੇ ਸ਼ਹਿਰਾਂ ਦੇ ਨਾਵਾਂ ਨੂੰ ਉਸ ਤਰ੍ਹਾਂ ਉਚਾਰਨਾ ਚਾਹੁੰਦਾ ਜਿਸ ਤਰ੍ਹਾਂ ਹਿੰਦੁਸਤਾਨੀ ਉਚਾਰਦੇ ਸਨ।

ਜਦੋਂ ਵੀ ਮਲੂਕਾ ਗੱਡੀਆਂ ਲੱਦਣ ਵਾਲੇ ‘ਪਲੇਟਫਾਰਮ’ ਕੋਲ ਦੀ ਲੰਘਦਾ ਤਾਂ ਮਿਸਟਰ ਬਰੈੱਡਫੋਰਡ ਬਹੁਤ ਖੁਸ਼ ਹੋ ਕੇ ਮਿਲਦਾ। ਸਕੂਲ ਬਾਰੇ ਜਾਂ ਇਧਰ ਉਧਰ ਦੀ ਥੋੜ੍ਹੀ ਗੱਲਬਾਤ ਕਰਨ ਤੋਂ ਬਾਅਦ ਉਹ ਝੱਟ ਅਸਲ ਗੱਲ ਵਲ ਆ ਜਾਂਦਾ।

“ਹਿਮਾਲੀਆ ਜਾਂ ਹਿੰਮ-ਲਿਆ, ਕੀ ਹੁੰਦਾ ਮਲੂਕਿਆ?”

“ਹਿਮਾਲੀਆ ਮਿਸਟਰ ਬਰੈੱਡਫੋਰਡ।”

“ਅਤੇ ਤੁਸੀਂ ਡੈਲੀ ਨੂੰ ਕਿਵੇਂ ਉਚਾਰਦੇ ਹੋ?”

“ਦਿੱਲੀ”

“ਅਤੇ ਬਨਾਰਸ ਨੂੰ?”

“ਬਨਾਰਸ ਮਿਸਟਰ ਬਰੈੱਡਫੋਰਡ। ਉਹਦਾ ਪੁਰਾਣਾ ਨਾਂ ਵਾਰਾਨਸੀ ਹੁੰਦਾ ਸੀ।”

“ਪੁਰਾਣਾ ਨਾਂ ਜ਼ਿਆਦਾ ਸੁਹਣਾ ਲੱਗਦਾ। ਅਤੇ ਤੁਸੀਂ ‘ਮਦਰ ਗੇਂਜਜ਼’ ਨੂੰ ਕੀ ਸੱਦਦੇ ਹੋ?”

“ਗੰਗਾ ਮਾਈ”

“ਮਲੂਕਿਆ ਜਿਵੇਂ ਤੂੰ ਸਵਰ ਅੱਖਰਾਂ ਨੂੰ ਲਮਕਾ, ਬ੍ਰਹਮਪੁੱਤਰਾ ਕਹਿੰਦਾ, ਉਹ ਮੈਨੂੰ ਬਹੁਤ ਪਿਆਰਾ ਲੱਗਦਾ। ਇਸ ਤਰ੍ਹਾਂ ਕੀਟਸ ਪੂਰਬੀ ਨਾਵਾਂ ਨਾਲ ਕਰਦਾ ਹੁੰਦਾ ਸੀ। ਜਦੋਂ ਤੁਸੀਂ ਇਸ ਤਰ੍ਹਾਂ ਨਾਂ ਲੈਂਦੇ ਹੋ ਤਾਂ ਤੁਸੀਂ ਅਸਲ ’ਚ ਮਹਿਸੂਸ ਕਰ ਸਕਦੇ ਹੋ ਕਿ ਇਹ ਬ੍ਰਹਮਾ ਦੇ ਸਿਰਾਂ ਵਿਚੋਂ ਨਿਕਲਦੀ ਹੈ? ਤੁਸੀਂ ਉਸ ਸਮੇਂ ਵੀ ਇਸ ਦਾ ਨਜ਼ਾਰਾ ਤੱਕ ਸਕਦੇ ਹੋ ਜਦੋਂ ਸ਼ਾਨਾਮੱਤੇ ਪਹਾੜਾਂ ਅਤੇ ਖੁੱਲ੍ਹੇ ਮੈਦਾਨੀ ਇਲਾਕਿਆਂ ਵਿਚ ਦੀ ਵਗਦੀ ਸਮੁੰਦਰ ’ਚ ਜਾ ਡਿਗਦੀ ਹੈ।”

“ਇਹ ਨਾਂ ਬੜੇ ਕਾਵਿਕ ਹਨ ਮਿਸਟਰ ਬਰੈੱਡਫੋਰਡ।”

“ਨਾਂ ਇਤਿਹਾਸ ਦੀ ਆਤਮਾ ਨੂੰ ਸਾਕਾਰ ਕਰਦੇ ਹਨ ਮਲੂਕਿਆ। ਜਿੰਨਾ ਚਿਰ ਤੁਸੀਂ ਸਥਾਨਕ ਬਸ਼ਿੰਦਿਆਂ ਵਾਂਗ ਨਾਵਾਂ ਨੂੰ ਉਚਾਰ ਅਤੇ ਸਮਝ ਨਹੀਂ ਸਕਦੇ ਉਨਾ ਚਿਰ ਤੁਸੀਂ ਉਥੋਂ ਦਾ ਇਤਿਹਾਸ ਨਹੀਂ ਸਮਝ ਸਕਦੇ।”

“ਠੀਕ ਹੈ, ਮਿਸਟਰ ਬਰੈੱਡਫੋਰਡ।”

ਸਕੂਲੇ ਅਸੰਬਲੀ ਵਿਚ ਭਾਸ਼ਨ ਦੇਣ ਲਈ ਹਾਂ ਕਰਨ ਵਾਲੇ ਦਿਨ ਮਲੂਕਾ ਲੱਕੜਾਂ ਲੱਦਣ ਵਾਲੇ ਪਲੇਟਫਾਰਮ ਕੋਲ ਦੀ ਆਪਣੀਆਂ ਹੀ ਸੋਚਾਂ ਵਿਚ ਡੁੱਬਾ ਤੁਰਿਆ ਜਾ ਰਿਹਾ ਸੀ।

“ਸਕੂਲ ਕਿਵੇਂ ਆਂ ਨੌਜਵਾਨ?” ਮਿਸਟਰ ਬਰੈੱਡਫੋਰਡ ਨੇ ਅਧਿਆਪਕਾਂ ਵਾਂਗ ਪੈਨਸਿਲ ਫੜੀ ਪੁੱਛਿਆ, “ਛੇਤੀ ਹੀ ਛੁੱਟੀਆਂ ਹੋ ਜਾਣਗੀਆਂ।”

“ਮੈਨੂੰ ਬੜਾ ਫਿਕਰ ਲੱਗਾ ਹੋਇਆ ਮਿਸਟਰ ਬਰੈੱਡਫੋਰਡ।”

“ਕਿਸ ਗੱਲ ਦਾ, ਇਮਤਿਹਾਨਾਂ ਦਾ ਜਾਂ ਛੁੱਟੀਆਂ ’ਚ ਕੰਮ ਲੱਭਣ ਦਾ?”

“ਇਹਨਾਂ ’ਚੋਂ ਕਿਸੇ ਦਾ ਵੀ ਨਹੀਂ। ਮੈਂ ਸਕੂਲ ਦੀ ਅਸੰਬਲੀ ’ਚ ਭਾਸ਼ਨ ਦੇਣ ਦਾ ਵਾਅਦਾ ਕਰ ਬੈਠਾਂ। ਉਸ ਦਾ ਫਿਕਰ ਹੈ ਮੈਨੂੰ। ਮੈਂ ਕਦੇ ਵੀ ਅੰਗਰੇਜ਼ੀ ਵਿਚ ਭਾਸ਼ਨ ਨਹੀਂ ਦਿੱਤਾ। ਨਾਲੇ ਮੈਨੂੰ ਸਾਰੇ ਵਿਦਿਆਰਥੀਆਂ ਅਤੇ ਅਧਿਆਪਕਾਂ ਸਾਹਮਣੇ ਬੋਲਣਾ ਪੈਣਾ।”

“ਤੂੰ ਕਾਹਦੇ ਬਾਰੇ ਬੋਲਣਾ?”

“ਸਕੂਲ ਬਾਰੇ ਮੇਰੇ ਪ੍ਰਭਾਵ।”

“ਓਏ ਇਹ ਤਾਂ ਕੁਛ ਵੀ ਨਹੀਂ ਮੁੰਡਿਆ ਕੁਛ ਵੀ ਨਹੀਂ”, ਮਿਸਟਰ ਬਰੈੱਡਫੋਰਡ ਨੇ ਪੈਨਸਿਲ ਵਾਲੇ ਹੱਥ ਨੂੰ ਹਵਾ ’ਚ ਲਹਿਰਾਉਂਦਿਆਂ ਆਖਿਆ, “ਸਿਰਫ ਇਕ ਤੂੰ ਏਂ ਜਿਹੜਾ ਸਕੂਲ ਬਾਰੇ ਆਪਣੇ ਪ੍ਰਭਾਵ ਜਾਣਦਾ ਹੈਂ। ਹੋਰ ਕਿਸੇ ਨੂੰ ਕੁਛ ਪਤਾ ਨਹੀਂ। ਫਿਰ ਵੀ ਤੂੰ ਇੰਨਾ ਘਬਰਾਇਆ ਹੋਇਆ ਹੈਂ।”

"ਕਹਿਣਾ ਕੀ ਆ ਮੈਨੂੰ ਤਾਂ ਇਹ ਵੀ ਨਹੀਂ ਪਤਾ।"

"ਇਹ ਤਾਂ ਬੜਾ ਸੌਖਾ ਕੰਮ ਆ। ਤੂੰ ਉਹਨਾਂ ਨੂੰ ਇਹ ਦੱਸੀਂ ਕਿ ਏਥੋਂ ਦੇ ਅਤੇ ਪੰਜਾਬ ਦੇ ਸਕੂਲਾਂ ਵਿਚ ਕੀ ਫਰਕ ਆ। ਇਹ ਦੱਸ ਕਿ ਏਥੋਂ ਦੇ ਮੁੰਡੇ ਕੁੜੀਆਂ ਨੇ ਤੇਰੇ ਨਾਲ ਕਿਸ ਤਰ੍ਹਾਂ ਦਾ ਵਰਤਾਅ ਕੀਤਾ ਅਤੇ ਤੂੰ ਉਸ ਬਾਰੇ ਕਿਸ ਤਰ੍ਹਾਂ ਮਹਿਸੂਸ ਕੀਤਾ। ਜੇ ਉਹਨਾਂ ਨੇ ਤੇਰੇ ਨਾਲ ਚੰਗਾ ਸਲੂਕ ਕੀਤਾ ਤਾਂ ਉਨ੍ਹਾਂ ਦਾ ਸ਼ੁਕਰੀਆ ਅਦਾ ਕਰੀਂ। ਜੇ ਨਹੀਂ ਤਾਂ ਸਾਫ ਸਾਫ ਆਪਣਾ ਗੁੱਸਾ ਜ਼ਾਹਰ ਕਰ ਦੇਵੀਂ।"

"ਤੁਹਾਡੀ ਗੱਲ ਤੋਂ ਤਾਂ ਲਗਦਾ ਇਹ ਗੱਲ ਕੁਛ ਵੀ ਨਹੀਂ, ਬੜੀ ਸੌਖੀ ਆ।"

"ਇਹ ਹੈ ਹੀ ਸੌਖੀ। ਮੈਂ ਤੇਰੀ ਮਦਦ ਕਰਾਂਗਾ।"

ਮਲੂਕੇ ਨੇ ਮਹਿਸੂਸ ਕੀਤਾ ਕਿ ਉਸ ਤੋਂ ਮਣਾਂ ਮੂੰਹੀਂ ਭਾਰ ਲੱਥ ਗਿਆ। ਉਹ ਥੋੜ੍ਹਾ ਹੌਂਸਲੇ 'ਚ ਆ ਗਿਆ।

"ਦੇਖ ਮੁੰਡਿਆ ਤੂੰ ਭਾਸ਼ਨ ਲਿਖ ਕੇ ਮੇਰੇ ਕੋਲ ਲੈ ਆ। ਜੇ ਕੁਛ ਠੀਕ ਕਰਨ ਵਾਲਾ ਹੋਇਆ ਮੈਂ ਕਰ ਦੇਵਾਂਗਾ। ਫਿਰ ਤੂੰ ਉਸ ਨੂੰ ਵਾਰ ਵਾਰ ਪੜ੍ਹੀਂ। ਫਿਰ ਇਕ ਦਿਨ ਮੈਨੂੰ ਆਪਣਾ ਸ੍ਰੋਤਾ ਸਮਝ ਮੇਰੇ ਅੱਗੇ ਭਾਸ਼ਨ ਕਰੀਂ।"

"ਮਿਹਰਬਾਨੀ ਮਿਸਟਰ ਬਰੈੱਡਫੋਰਡ। ਤੁਸੀਂ ਕਿੰਨੇ ਸਹਾਇਕ ਅਤੇ ਦਿਆਲੂ ਹੋ।"

ਪੂਰੇ ਇਕ ਹਫਤੇ ਬਾਅਦ ਮਲੂਕੇ ਨੇ ਪਲੇਨਰ ਮਿੱਲ ਦੀ ਸ਼ੈਡ 'ਚ ਚੁੱਪ ਮਸ਼ੀਨਾਂ ਅਤੇ ਮਿਸਟਰ ਬਰੈੱਡਫੋਰਡ ਸਾਹਮਣੇ ਆਪਣਾ ਭਾਸ਼ਣ ਪੜ੍ਹਿਆ। ਮਿਸਟਰ ਬਰੈੱਡਫੋਰਡ ਨੇ ਹੌਂਸਲੇ ਭਰੀਆਂ ਸਿਫਤਾਂ ਦੇ ਨਾਲ ਨਾਲ 'ਰਘਬੀ' ਦੇ ਕੋਚ ਵਾਂਗ ਕੁਛ ਹਦਾਇਤਾ ਵੀ ਦਿਤੀਆਂ। "ਠੋਡੀ ਨੂੰ ਥੋੜ੍ਹਾ ਉੱਚਾ ਰੱਖ ਮਲੂਕਿਆ। ਅਤੇ ਪਰਲੇ ਸਿਰੇ 'ਤੇ ਨਿਗ੍ਹਾ ਰੱਖ।"

"ਏਨਾ ਤੇਜ਼ ਨਾ ਬੋਲ। ਇਸ ਤਰ੍ਹਾਂ ਬੋਲ  ਜਿਵੇਂ ਤੂੰ ਕਿਸੇ ਨਾਲ ਗੱਲਾਂ ਕਰ ਰਿਹਾ ਹੋਵੇਂ।"

"ਥੋੜ੍ਹੇ ਠਰੰਮੇ ਨਾਲ, ਥੋੜ੍ਹੇ ਠਰੰਮੇ ਨਾਲ।"

"ਆਪਣੇ ਭਾਸ਼ਣ ਨਾਲ ਇਕ ਮੁੱਕ ਹੋ ਜਾ। ਸਾਰੇ ਆਪੇ, ਚਿਹਰੇ, ਅੱਖਾਂ, ਸ਼ਰੀਰ ਅਤੇ ਹੱਥਾਂ ਨੂੰ ਬੋਲਣ ਦੇ।"

"ਕੱਲ੍ਹ ਸ਼ਾਮੀਂ ਤੇਰਾ ਭਾਸ਼ਨ ਬਹੁਤ ਵਧੀਆ ਸੀ", ਡੋਰਿਸ ਨੇ ਕਿਹਾ, "ਮੈਂ ਤਾਂ ਮਲੂਕੇ ਡਰ ਨਾਲ ਹੀ ਜੰਮ ਜਾਣਾ ਸੀ।"

"ਮਿੱਲ ਵਿਚ ਮਿਸਟਰ ਬਰੈੱਡਫੋਰਡ ਨੇ ਬਹੁਤ ਮਦਦ ਕੀਤੀ।"

"ਪਰ ਫਿਰ ਵੀ ਅਸਲੀ ਸਿਹਰਾ ਤੇਰੇ ਸਿਰ ਹੈ। ਇਹ ਤੂੰ ਸੀ ਜਿਸ ਨੇ ਮੰਚ ਉਤੇ ਖੜ੍ਹ ਕੇ ਭਾਸ਼ਨ ਦਿੱਤਾ। ਤੂੰ ਸਾਡੇ ਸਾਰਿਆਂ ਬਾਰੇ ਬੜੀਆਂ ਚੰਗੀਆਂ ਗੱਲਾਂ ਕੀਤੀਆਂ। ਸਾਰਿਆਂ ਨੂੰ ਬਹੁਤ ਪਸੰਦ ਆਈਆਂ।"

"ਚੰਗੇ ਲੋਕਾਂ ਬਾਰੇ ਚੰਗੀਆਂ ਗੱਲਾਂ ਕਰਨੀਆਂ ਬਹੁਤ ਸੌਖੀਆਂ ਹਨ।"

"ਤੂੰ ਬਹੁਤ ਮਿਹਨਤ ਨਾਲ ਪੜ੍ਹਾਈ ਕਰ ਰਿਹਾ ਹੋਵੇਂਗਾ? ਹੁਣ ਇਮਤਿਹਾਨ ਸਿਰ ਉੱਤੇ ਹਨ।"

"ਪਰ ਤੈਨੂੰ ਫਿਕਰ ਕਰਨ ਦੀ ਲੋੜ ਨਹੀਂ ਤੂੰ ਤਾਂ ਬਥੇਰੀ ਹੁਸ਼ਿਆਰ ਏਂ।"

"ਮੈਨੂੰ ਇਮਤਿਹਾਨਾਂ ਤੋਂ ਬਹੁਤ ਡਰ ਲੱਗਦਾ। ਮੈਨੂੰ ਬਹੁਤ ਫਿਕਰ ਹੈ।"

"ਤੂੰ ਛੁੱਟੀਆਂ 'ਚ ਕੀ ਕਰਨਾ?"

"ਪਤਾ ਨਹੀਂ। ਹਾਲੇ ਤਕ ਤਾਂ ਕੁਛ ਪੱਕਾ ਨਹੀਂ।"

“ਅੱਛਾ, ਤੂੰ ਅਗਲੇ ਸਤੰਬਰ ਯੂਨੀਵਰਸਿਟੀ ਆਫ ਬ੍ਰਿਟਿਸ਼ ਕੋਲੰਬੀਆ ਵਿਚ ਦਾਖਲਾ ਲਵੇਂਗੀ?”

“ਲਗਦਾ ਨਹੀਂ ਮਲੂਕੇ। ਡੈਡੀ ਨੂੰ ਕੈਨੇਡੀਅਨ ਪੈਸੇਫਿਕ ਰੇਲਵੇ ਦੀ ਕੈਲਗਰੀ ਵਾਲੀ ਵਰਕਸ਼ਾਪ ਵਿਚ ਏਥੋਂ ਨਾਲੋਂ ਚੰਗੀ ਨੌਕਰੀ ਮਿਲ ਗਈ ਹੈ।”

“ਉਹ ਤਾਂ ਬਹੁਤ ਦੂਰ ਹੈ। ਮੈਂ ਤੈਨੂੰ ਯਾਦ ਕਰਿਆ ਕਰੂੰ।”

“ਇਮਤਿਹਾਨ ਚੰਗੇ ਹੋਣ।”

“ਤੇਰੇ ਵੀ।”

## 9

ਹਰ ਮਹੀਨੇ ਦੇ ਅੰਤ ’ਤੇ ਮਲੂਕਾ ਮੈਰੀਨ ਡਰਾਈਵ ਦੁਆਲੇ ਰਹਿੰਦੇ ਰਤਨ ਸਿੰਘ ਦੇ ਗਾਹਕਾਂ ਤੋਂ ਦੁੱਧ ਦੇ ਪੈਸੇ ਇਕੱਠੇ ਕਰਿਆ ਕਰਦਾ ਸੀ। ਉਸ ਦਿਨ ਉਸ ਨੂੰ ਵਾਪਿਸ ਆਉਣ ਲਈ ਕੁਵੇਲਾ ਹੋ ਗਿਆ। ਅਜੇ ਉਹ ਮਿੱਲ ਨੂੰ ਜਾਂਦੀ ਬਾਲਿਆਂ ਦੀ ਬਣੀ ਨੀਵੀਂ ਸੜਕ ਵੱਲ ਮੁੜਨ ਲੱਗਾ ਸੀ ਕਿ ਉਹਨੂੰ ਦਿਹਾੜੀ ਅੰਤ ਦੀ ਲੰਮੀ ਸੀਟੀ ਸੁਣੀ। ਉਹ ਬਹੁਤ ਹੈਰਾਨ ਹੋਇਆ। ਇਸ ਲਈ ਅਜੇ ਕੁਵੇਲਾ ਸੀ। ਫਿਰ ਇਕ ਹੋਰ ਅਤੇ ਉਸ ਤੋਂ ਬਾਅਦ ਇਕ ਹੋਰ ਲੰਮੀ ਸੀਟੀ ਦੀ ਆਵਾਜ਼ ਆਈ।

ਥੋੜ੍ਹੀ ਥੋੜ੍ਹੀ ਵਿੱਥ ਪਾ ਕੇ ਪੰਜ ਲੰਮੀਆਂ ਅਤੇ ਚੀਕਵੀਆਂ ਸੀਟੀਆਂ ਨੇ ਹਵਾ ਨੂੰ ਚੀਰ ਦਿੱਤਾ। ਦੋ ਸੀਟੀਆਂ ਦੇ ਵਿਚਕਾਰ ਦੀ ਚੁੱਪ ਬਹੁਤ ਡਰਾਉਣੀ ਜਾਪਦੀ ਸੀ।

ਅੱਗ ਲੱਗ ਗਈ ਸੀ।

ਮਲੂਕਾ ਬਿਨਾਂ ਬਰੇਕਾਂ ਲਾਇਆਂ ਤੇਜ਼ੀ ਨਾਲ ਪੈਡਲ ਮਾਰਦਾ ਖੜ ਖੜ ਕਰਦੀ ਲੱਕੜੀ ਦੀ ਸੜਕ ਉਪਰ ਦੀ ਮਿੱਲ ਵਲ ਵਧਿਆ।

ਅੱਗ ਹੁਣ ਤਕ ਸਾਰੀ ਮਿੱਲ ਨੂੰ ਤਬਾਹ ਕਰ ਚੁੱਕੀ ਸੀ।

ਤੇਲ, ਰੱਦੀ ਅਤੇ ਪੁਰਾਣੀ ਸੁੱਕੀ ਲੱਕੜੀ ਕਾਰਨ ਅੱਗ ਦੀਆਂ ਲਾਟਾਂ ਛੇਤੀ ਹੀ ਭਾਂਬੜ ਬਣ ਗਈਆਂ ਸਨ। ਅੱਗ ਡਾਇਣ ਵਾਂਗ ਜੀਭ ਕੱਢੀ ਨਾਲ ਦੀਆਂ ਇਮਾਰਤਾਂ ਵੱਲ ਵੀ ਵਧੀ ਅਤੇ ਛੇਤੀ ਹੀ ਪਲੇਨਰ ਮਿੱਲ, ਡਰਾਈ ਕਿਲਨ ਅਤੇ ਸਟੋਰ ਦੀਆਂ ਇਮਾਰਤਾਂ ਵੀ ਲਪੇਟ ਵਿਚ ਆ ਗਈਆਂ। ਜਦੋਂ ਤਕ ਸਾਊਥ ਵੈਨਕੂਵਰ ਤੋਂ ਮਿਉਂਸਪੈਲਿਟੀ ਦੀਆਂ ਅੱਗ ਬੁਝਾਉਣ ਵਾਲੀਆਂ ਗੱਡੀਆਂ ਪਹੁੰਚੀਆਂ, ਉਦੋਂ ਤਕ ਸਿਰਫ ਲੱਕੜਾਂ ਰੱਖਣ ਵਾਲਾ ਵਿਹੜਾ ਹੀ ਬਚਾਉਣ ਲਈ ਬਚਿਆ ਸੀ।

ਨੀਲੀਆਂ ਡਾਂਗਰੀਆਂ ਪਾਈ ਕਾਮੇ ਬੇਬਸ ਅਤੇ ਉਦਾਸ ਖੜੇ ਸਨ, ਜਿਵੇਂ ਉਹ ਦਾਹ-ਸੰਸਕਾਰ ਉਤੇ ਆਏ ਹੋਏ ਹੋਣ। ਅੱਧੇ ਘੰਟੇ ਤੋਂ ਵੀ ਘੱਟ ਸਮੇਂ ਵਿਚ ਉਹਨਾਂ ਦੀ ਰੋਜ਼ੀ, ਧੂੰਏਂ ਦੇ ਬੱਦਲਾਂ ਵਿਚ ਅਲੋਪ ਹੋ ਗਈ ਸੀ। ਰਾਤ ਦੇ ਹਨ੍ਹੇਰੇ ਵਿਚ ਮਿੱਲ ਦੀ ਰਹਿੰਦ ਖੂੰਹਦ ਕੋਲਿਆਂ ਵਾਂਗ ਦਮਕਦੀ ਰਹੀ। ਅਤੇ ਫਰੇਜ਼ਰ ਦਰਿਆ ਦੇ ਕੰਢੇ ਮੌਤ ਵਰਗੀ ਚੁੱਪ ਪਸਰੀ ਹੋਈ ਸੀ। ਕੁੱਕ ਹਾਊਸ ਦੀ ਮੱਧਮ ਰੌਸ਼ਨੀ ’ਚ ਬੈਠੇ ਸਿੱਖ ਕਾਮੇ ਇਸ ਬਦਬਖਤੀ ਬਾਰੇ ਧੀਮੀ ਅਵਾਜ਼ ਵਿਚ ਗੱਲਾਂ ਕਰ ਰਹੇ ਸਨ।

ਹਫਤੇ ਵਿਚ ਹੀ ਸਭ ‘ਬੰਕ ਹਾਊਸ’ ਖਾਲੀ ਹੋ ਗਏ। ਨਾ ਕਿਸੇ ਨੇ ਰਸੋਈ ਦੇ ਸਟੋਵ ਵਿੱਚ ਅਤੇ ਨਾ ਹੀ ਗਰਮ ਪਾਣੀ ਵਾਲੇ ਡਰੱਮ ਹੇਠਾਂ ਅੱਗ ਬਾਲੀ। ਪਸਰੀ ਚੁੱਪ ਵਹਿਸ਼ੀ ਉਦਾਸੀ ਵਿਚ ਬਦਲ ਗਈ ਸੀ। ਇੰਝ ਲੱਗਦਾ ਸੀ ਕਿ ਤੇਜ਼ ਰਫਤਾਰ ਪਲ, ਜਿਨ੍ਹਾਂ ਕਰਕੇ ਇਕ ਸਾਲ ਝੱਟ ਬੀਤ ਗਿਆ ਸੀ, ਅਟਕ ਗਏ ਹੋਣ।

ਬਹੁਤੇ ਕਾਮੇ ਬਿਸਤਰੇ ਬੰਨ੍ਹ ਅਤੇ ਆਪਣਾ ਥੋੜ੍ਹਾ ਬਹੁਤਾ ਸਮਾਨ ਟੁੱਟੇ ਫੁੱਟੇ ‘ਸੂਟਕੇਸਾਂ’ ’ਚ ਬੰਦ ਕਰ ਨਵੀਂ ਨੌਕਰੀ ਦੀ ਤਲਾਸ਼ ਵਿਚ ਚੱਲ ਪਏ। ਪਰ ਇਸ ਮੰਦਵਾੜੇ ਦੇ ਦਿਨਾਂ ਵਿਚ ਨਵੀਂ ਨੌਕਰੀ ਮਿਲਣਾ ਸੌਖਾ ਨਹੀਂ ਸੀ। ਖੁਸ਼ਕਿਸਮਤੀ ਨਾਲ ਟੱਬਰਾਂ ਤੋਂ ਬਿਨਾਂ ਹੋਣ ਕਾਰਨ, ਉਹ ਇਕ ਥਾਂ ਤੋਂ ਦੂਜੀ ਥਾਂ ਬਿਨਾਂ ਕਿਸੇ ਰੋਕ ਟੋਕ ਦੇ ਆ ਜਾ ਸਕਦੇ ਸਨ। ਇਸ ਤੋਂ ਇਲਾਵਾ ਕਾਮਿਆਂ ਵਿਚਕਾਰ ਇਕ ਬੜਾ ਸ਼ਲਾਘਾਯੋਗ ਰਿਵਾਜ ਪ੍ਰਚੱਲਤ ਸੀ। ਕੰਮ ਲੱਭਣ ਆਏ ਵਿਅਕਤੀ ਕਿਸੇ ਵੀ ਕੈਂਪ ਵਿਚ ਜਾ ਉੱਨਾ ਚਿਰ ਮੁਫਤ ਖਾ ਅਤੇ ਰਹਿ ਸਕਦੇ ਸਨ ਜਿੰਨਾ ਚਿਰ ਉਨ੍ਹਾਂ ਨੂੰ ਕੰਮ ਨਹੀਂ ਸੀ ਮਿਲਦਾ। ਬਹੁਤੇ ਕਾਮੇ ਵੈਨਕੂਵਰ ਆਈਲੈਂਡ, ਓਕਨਆਗਨ ਵੈਲੀ ਜਾਂ ਬੀ.ਸੀ. ਦੇ ਇਨਟੀਰੀਅਰ ਵੱਲ ਨੂੰ ਚਲੇ ਗਏ ਸਨ। ਸ਼ਾਮ ਸਿੰਘ, ਜੱਗੇ, ਪ੍ਰੇਮ, ਸੰਤੋਖ ਸਿੰਘ ਸਮੇਤ

ਦਰਜਨ ਦੇ ਕਰੀਬ ਲੋਕਾਂ ਨੇ ਇੰਡੀਆ ਵਾਪਿਸ ਜਾਣ ਦਾ ਫੈਸਲਾ ਕਰ ਲਿਆ। ਕਮਿਉਨਿਟੀ ਵਿਚ ਇੱਜ਼ਤ, ਮਿਲਾਪੜੇ ਸੁਭਾਅ ਅਤੇ ਧਰਮ ਵਿਚ ਸੱਚੇ ਯਕੀਨ ਕਾਰਨ ਨੱਥਾ ਸਿੰਘ ਨੂੰ ਵੈਨਕੂਵਰ ਦੇ ਗੁਰਦੁਆਰੇ ਦਾ ਗ੍ਰੰਥੀ ਬਣਾ ਦਿੱਤਾ ਗਿਆ।

ਕੁਝ ਹੋਰ ਸਿਆਣੀ ਉਮਰ ਦੇ ਲੋਕ ਜਿਨ੍ਹਾਂ ਨੂੰ ਕੰਮ ਮਿਲਣ ਦੀ ਆਸ ਘੱਟ ਸੀ ਅਤੇ ਨਾ ਹੀ ਉਹ ਵਾਪਿਸ ਦੇਸ਼ ਜਾਣਾ ਚਾਹੁੰਦੇ ਸਨ ਉਥੇ ਥੋੜ੍ਹਾ ਚਿਰ ਹੋਰ ਠਹਿਰੇ। ਪਰ ਛੇਤੀ ਹੀ ਉਹ ਵੀ ਚਲੇ ਗਏ ਅਤੇ ਸ਼ੈਕ ਵਿਚ ਮਲੂਕਾ ਇਕੱਲਾ ਰਹਿ ਗਿਆ। ਕਦੇ ਕਦੇ ਉਹ ਫਰੇਜ਼ਰ ਦਰਿਆ ਕੰਢੇ ਬੈਂਚ ਉਤੇ ਬੈਠਾ ਸ਼ਾਮ ਦੇ ਹਨ੍ਹੇਰੇ ਨੂੰ ਹੋਰ ਸੰਘਣਾ ਹੁੰਦਾ ਦੇਖਦਾ। ਇਸ ਚੁੱਪ ਵਿਚ ਝਾੜੀਆਂ ਨਾਲ ਖਹਿ ਪੈਦਾ ਹੁੰਦੀ ਕਲਕਲ ਇਕੱਲ ਨੂੰ ਘਟਾਉਂਦੀ। ਛੇਤੀ ਹੀ ਦਿਸਦੀਆਂ ਵਸਤਾਂ ਦੇ ਆਕਾਰ ਧੁੰਧਲੇ ਪੈ ਜਾਂਦੇ ਅਤੇ ਉੱਚੇ ਫਰ ਦੇ ਦਰਖਤਾਂ ਦੀ ਰੂਪ ਰੇਖਾ ਅਸਮਾਨ ਸਾਹਮਣੇ ਉੱਚੀਆਂ ਕਾਲੀਆਂ ਟੀਸੀਆਂ ਵਾਂਗ ਲਗਦੀ। ਛੇਤੀ ਹੀ ਦਰਿਆ ਦੀ ਮਿੱਟੀ ਰੰਗੀ ਸਤਹ ਅਤੇ ਕੰਢਿਆਂ ਉਤੇ ਲੱਗੀਆਂ ਝਾੜੀਆਂ ਨੂੰ ਰਾਤ ਦਾ ਹਨ੍ਹੇਰਾ ਆਪਣੇ ਵਿਚ ਸਮੋ ਲੈਂਦਾ। ਮਲੂਕਾ ਕੁੱਕ-ਹਾਊਸ ਵਿਚ ਸੁਣੀਆਂ ਅਵਾਜ਼ਾਂ ਬਾਰੇ ਸੋਚਦਾ। ਅਤੇ ਫਿਰ ਇਕ ਨਸੀਹਤ ਉਹਦੇ ਕੰਨਾਂ 'ਚ ਗੂੰਜਦੀ, "ਮਲੂਕਿਆ ਤੂੰ ਜ਼ਰੂਰ ਪੜ੍ਹੀਂ ਅਤੇ ਫਿਰ ਇਕ ਦਿਨ ਸਾਡੀ ਕਹਾਣੀ ਲਿਖੀਂ।"

## ਗੁਰਦੁਆਰਾ

ਮਲੂਕੇ ਨੂੰ ਸਿੱਖ ਧਰਮ ਲਈ ਲਗਨ ਤਾਂ ਉਹਦੀ ਮਾਂ ਕੋਲੋਂ ਹੀ ਲੱਗੀ ਸੀ, ਪਰ ਸਿੱਖ ਕਮਿਉਨਿਟੀ ਦੇ ਕੰਮਾਂ ਵਿਚ ਉਹਦੀ ਦਿਲਚਸਪੀ ਗੁਰਦੁਆਰੇ ਜਾਣ ਕਰਕੇ ਹੀ ਵਧੀ।

ਉਹਨੇ ਸਿੱਖ ਗੁਰੂਆਂ ਦੇ ਉਪਦੇਸ਼ ਅਤੇ ਉਹਨਾਂ ਦੇ ਕੰਮਾਂ ਦੀ ਮਹੱਤਤਾ ਬਾਰੇ ਆਪਣੇ ਛੋਟੇ ਜਿਹੇ ਪਿੰਡ ਵਿਚ ਹੀ ਕਾਫੀ ਕੁਝ ਸਿੱਖ ਲਿਆ ਸੀ। ਪਿੰਡ ਵਿਚ ਹੀ ਅੰਮ੍ਰਿਤ ਛਕ ਲਿਆ ਸੀ ਅਤੇ ਕਿਰਪਾਨ ਧਾਰੀ ਖਾਲਸਾ ਸਜ ਗਿਆ ਸੀ।

ਅੰਮ੍ਰਿਤ ਵੇਲੇ ਜਦੋਂ ਅਜੇ ਪਹੁ ਫੁਟਾਲਾ ਹੀ ਹੁੰਦਾ ਸੀ, ਮਲੂਕੇ ਦੀ ਮਾਂ ਘਰ ਦਾ ਕੰਮ ਕਾਜ ਕਰਦੀ ਅਤੇ ਨਾਲੇ ਜਪੁਜੀ ਸਾਹਿਬ ਦਾ ਪਾਠ ਕਰਦੀ। ਇਸ ਤਰ੍ਹਾਂ ਹਰ ਸਵੇਰ ਮਲੂਕੇ ਦੀ ਅੱਖ ਖੁੱਲ੍ਹਦਿਆਂ ਹੀ ਉਹਦੇ ਕੰਨਾਂ ਵਿਚ ਜਪੁਜੀ ਸਾਹਿਬ ਦੀ ਮਿੱਠੀ ਬਾਣੀ ਦਾ ਮਧੁਰ ਸੰਗੀਤ ਪੈਂਦਾ। ਉਹਨੂੰ ਇਸ ਤਰ੍ਹਾਂ ਮਹਿਸੂਸ ਹੁੰਦਾ, ਜਿਵੇਂ ਸਾਰੀ ਦੀ ਸਾਰੀ ਕਾਇਨਾਤ ਹੀ ਹਨ੍ਹੇਰੇ ਵਿੱਚੋਂ ਉਜਾਗਰ ਹੋ ਹੌਲੀ ਹੌਲੀ ਰੰਗਾਂ, ਸੰਗੀਤ ਅਤੇ ਖੁਸ਼ੀ ਨਾਲ ਭਰ ਜਾਂਦੀ।

ਮਲੂਕੇ ਨੂੰ ਰਹਿਰਾਸ ਦੀ ਅਰਦਾਸ ਦੇ ਅਸਲੀ ਅਰਥਾਂ ਦੀ ਬਹੁਤੀ ਸਮਝ ਨਹੀਂ ਸੀ। ਬਾਣੀ ਦੀ ਸੋਲ੍ਹਵੀਂ ਸਦੀ ਦੀ ਪੰਜਾਬੀ ਵਿਚ ਸੰਸਕ੍ਰਿਤ ਅਤੇ ਫਾਰਸੀ ਦੇ ਲਫਜ਼ਾਂ ਦੀ ਭਰਮਾਰ ਹੋਣ ਕਰਕੇ ਉਹਦੇ ਪੱਲੇ ਮਧੁਰ ਸੰਗੀਤ ਤੋਂ ਵਾਧੂ ਕੁਝ ਨਾ ਪੈਂਦਾ। ਪਰ ਉਹ ਦਿਨ ਚੜ੍ਹਦੇ ਰੱਬ ਦੀ ਮਹਿਮਾਂ ਕਰਨ ਵਾਲੇ ਸੰਗੀਤ ਵਜੋਂ ਇਹਨੂੰ ਪਿਆਰ ਨਾਲ ਸੁਣਦਾ।

"ਪੁੱਤ, ਤੈਨੂੰ ਰਹਿਰਾਸ ਦਾ ਪਾਠ ਕਰਨਾ ਸਿਖਣਾ ਚਾਹੀਦਾ ਹੈ", ਉਹਦੀ ਮਾਂ ਉਹਨੂੰ ਸਵੇਰੇ ਸਕੂਲ ਜਾਣ ਤੋਂ ਪਹਿਲਾਂ ਖਾਣਾ ਖੁਆਣ ਵੇਲੇ ਪਿਆਰ ਨਾਲ ਕਹਿੰਦੀ।

"ਮੈਂ ਕਾਹਦੇ ਲਈ ਅਰਦਾਸ ਕਰਿਆ ਕਰਾਂ ਮਾਂ?" ਮਲੂਕਾ ਆਪਣੀ ਮਾਂ ਨੂੰ ਪੁੱਛਦਾ।

"ਪੁੱਤ, ਜੋ ਕੁਛ ਆਪਾਂ ਨੂੰ ਰੱਬ ਨੇ ਦਿੱਤਾ ਹੋਇਆ, ਉਹਦੇ ਲਈ। ਇੰਨੀ ਸੁਹਣੀ ਰੱਬ ਦੀ ਲੀਲ੍ਹਾ। ਸਭ ਤੋਂ ਵੱਧ ਤੈਨੂੰ ਚਾਨਣ ਲਈ ਅਰਦਾਸ ਕਰਨੀ ਚਾਹੀਦੀ ਹੈ ਜਿਹਦੇ ਤੋਂ ਬਿਨਾਂ ਸਭ ਜੱਗ ਹਨ੍ਹੇਰਾ ਆ ਤੇ ਚਾਨਣ ਤੈਨੂੰ ਗੁਰੂ ਦੀ ਕਿਰਪਾ ਨਾਲ ਹੀ ਮਿਲ ਸਕਦਾ ਹੈ। ਪਰ ਇਸ ਸਭ ਕਾਸੇ ਲਈ ਸੱਚੇ ਦਿਲੋਂ ਅਰਦਾਸ ਕਰਨੀ ਚਾਹੀਦੀ ਹੈ।"

"ਅੱਛਾ ਮਾਂ", ਮਲੂਕਾ ਗੱਲ ਦੀ ਪੂਰੀ ਸਮਝ ਨਾ ਹੋਣ ਦੇ ਬਾਵਜੂਦ ਵੀ ਆਪਣੀ ਮਾਂ ਨਾਲ ਸਹਿਮਤ ਹੋ ਜਾਂਦਾ। ਉਹਨੂੰ ਇਸ ਗੱਲ ਦਾ ਯਕੀਨ ਸੀ ਕਿ ਜੋ ਕੁਝ ਮਾਂ ਕਹਿੰਦੀ ਸੀ ਉਹ ਸੱਚ ਸੀ ਅਤੇ ਉਹਨੂੰ ਆਪਣੀ ਮਾਂ ਦਾ ਕਿਹਾ ਮੰਨਣਾ ਚਾਹੀਦਾ ਹੈ।

"ਵੱਡਾ ਹੋ ਕੇ ਤੂੰ ਇਕ ਦਿਨ ਅੰਮ੍ਰਿਤਸਰ ਜਾਵੀਂ। ਤੈਨੂੰ ਪਤਾ ਗੁਰੂ ਅਰਜਨ ਦੇਵ ਨੇ ਸਰੋਵਰ ਦਾ ਕੰਮ ਨੇਪਰੇ ਚਾੜ੍ਹਿਆ ਸੀ ਅਤੇ ਹਰਿਮੰਦਰ ਸਾਹਿਬ ਦੀ ਉਸਾਰੀ ਕੀਤੀ ਸੀ। ਉਥੇ ਬੈਠ ਕੇ ਹੀ ਉਹਨਾਂ ਨੇ ਗੁਰੂ ਗ੍ਰੰਥ ਦਾ ਕੰਮ ਪੂਰਾ ਕੀਤਾ ਸੀ। ਉਥੇ ਤੂੰ ਹਰਿਮੰਦਰ ਸਾਹਿਬ ਵਿਚ ਗੁਰੂ ਸਾਹਿਬਾਂ ਦੀ ਬਾਣੀ ਸੁਣੀ ਨਾਲੇ ਸਰੋਵਰ 'ਚ ਇਸ਼ਨਾਨ ਕਰੀਂ। ਕਿੰਨਾ ਚੰਗਾ ਹੋਵੇ ਜੇ ਕਿਤੇ ਆਪਾਂ ਇਕੱਠੇ ਜਾ ਸਕੀਏ।"

ਭਾਵੇਂ ਮਲੂਕੇ ਨੂੰ ਸਿੱਖ ਧਰਮ ਵੱਲ ਰੁਚੀ ਆਪਣੀ ਮਾਂ ਕੋਲੋਂ ਮਿਲੀ, ਪਰ ਸਿੱਖ ਗੁਰੂਆਂ ਦੇ ਜੀਵਨ ਬਾਰੇ ਗਿਆਨ ਉਹਨੂੰ ਮਾਤਾ ਗੁਜਰੀ ਕੋਲੋਂ ਮਿਲਿਆ ਸੀ।

ਮਾਤਾ ਗੁਜਰੀ ਛੋਟੇ ਜਿਹੇ ਕੱਦ ਦੀ ਬਹੁਤ ਹੀ ਧਾਰਮਿਕ ਖਿਆਲਾਂ ਵਾਲੀ ਔਰਤ ਸੀ। ਭਾਵੇਂ ਉਹਦੇ ਸਾਰੇ ਵਾਲ ਚਿੱਟੇ ਹੋ ਗਏ ਸਨ, ਪਰ ਉਹਦੇ ਸਰੀਰ ਵਿਚ ਅਜੇ ਵੀ ਜਵਾਨਾਂ ਵਾਲੀ ਫੁਰਤੀ ਸੀ। ਉਹਦਾ ਬਹੁਤ ਹੀ ਸੁਹਣਾ ਨਿਖਰਿਆ ਹੋਇਆ ਮੂੰਹ ਸੀ, ਵੱਡੀਆਂ ਵੱਡੀਆਂ ਚਮਕਦੀਆਂ ਅੱਖਾਂ 'ਚੋਂ ਦਇਆ ਡੁੱਲ੍ਹ ਡੁੱਲ੍ਹ ਪੈਂਦੀ ਅਤੇ ਉਹਦੇ ਬੁੱਲ੍ਹਾਂ ਉਤੇ ਸਦਾ ਮੁਸਕਾਨ ਰਹਿੰਦੀ। ਉਹ ਅੰਮ੍ਰਿਤਸਰ ਇਕ ਪੜ੍ਹੇ ਲਿਖੇ ਸਿੱਖ ਪ੍ਰਵਾਰ ਵਿਚ ਜੰਮੀ ਪਲੀ ਸੀ ਅਤੇ ਪਿੰਡ ਵਾਲੇ ਉਹਦੀ ਸਿਆਣਪ ਅਤੇ ਚੰਗੇ ਵਰਤਾਅ ਕਰਕੇ ਉਹਦੀ ਬਹੁਤ ਇੱਜ਼ਤ ਕਰਦੇ ਸਨ। ਉਹਦੇ ਅੰਦਰਲੀ ਭਾਵਨਾ ਅਤੇ ਕਵਿਤਾ ਲਈ ਉਹਦੀ ਲਗਨ ਨੇ ਉਹਨੂੰ ਇਕ ਬਹੁਤ

ਹੀ ਵਧੀਆ ਅਧਿਆਪਕ ਬਣਾ ਦਿੱਤਾ ਸੀ। ਜਦੋਂ ਉਹ ਸਿੱਖ ਗੁਰੂਆਂ ਬਾਰੇ ਗੱਲਾਂ ਕਰਦੀ ਤਾਂ ਉਹਦੇ ਮੂੰਹ ਵਿਚੋਂ ਸ਼ਬਦ ਮਧੁਰ ਸੰਗੀਤ ਵਾਂਗ ਨਿਕਲਦੇ; ਅਤੇ ਜਦੋਂ ਉਹ ਗ੍ਰੰਥ ਸਾਹਿਬ ਵਿਚੋਂ ਕੀਰਤਨ ਕਰਦੀ ਤਾਂ ਸਰੋਤਿਆਂ ਉਪਰ ਜਾਦੂਮਈ ਅਸਰ ਕਰਦੀ।

ਮਲੂਕਾ ਕਿੰਨੇ ਹੀ ਵਰ੍ਹੇ ਆਪਣੇ ਦੋਸਤ ਬਲਵੰਤ ਸਿੰਘ ਨਾਲ ਹਰ ਐਤਵਾਰ ਨੂੰ ਮਾਤਾ ਗੁਜਰੀ ਦੇ ਘਰ ਧਾਰਮਿਕ ਵਿਦਿਆ ਸਿੱਖਣ ਜਾਂਦਾ ਰਿਹਾ ਸੀ। ਉਹਦਾ ਘਰ ਲਾਲ ਇੱਟਾਂ ਦਾ ਬਣਿਆ ਹੋਇਆ ਸੀ ਜਿਹਦੇ ਵਿਚ ਬਹੁਤ ਸੋਹਣੀ ਬਗੀਚੀ ਵੀ ਲਾਈ ਹੋਈ ਸੀ।

"੧ ੳ, ਸਤਿਨਾਮ। ਗੁਰੂ ਸਾਹਿਬ ਫਰਮਾਉਂਦੇ ਹਨ ਪ੍ਰਮਾਤਮਾ ਇਕ ਹੈ ਤੇ ਉਹ ਸਭ ਤੋਂ ਵੱਡਾ ਸੱਚ ਹੈ।"

"ਸਭ ਤੋਂ ਜ਼ਰੂਰੀ ਸਮਝਣ ਵਾਲੀ ਗੱਲ ਇਹੋ ਹੀ ਹੈ", ਉਹ ਆਪਣਾ ਪਤਲਾ ਜਿਹਾ ਹੱਥ ਚੁੱਕ ਕੇ ਕਹਿੰਦੀ, "ਨਾ ਉਹਦਾ ਕੋਈ ਰੂਪ ਹੈ, ਨਾ ਨਾਮ, ਨਾ ਰੰਗ, ਨਾ ਕੋਈ ਉਹਦੇ ਗੁਣ ਔਗਣ ਹਨ।"

"ਉਹ ਫੁੱਲਾਂ ਵਿਚਲੀ ਮਹਿਕ ਹੈ, ਵਗਦੇ ਪਾਣੀਆਂ ਦਾ ਸੰਗੀਤ ਹੈ, ਦਰਿਆਵਾਂ ਦਾ ਵਹਾਅ ਹੈ, ਉਹ ਰਾਤ ਦੇ ਸੰਨਾਟੇ ਵਿਚ ਵੀ ਹੈ।"

ਅਤੇ ਸਿੱਧਾ ਉਹਨਾਂ ਵੱਲ ਮੂੰਹ ਕਰਕੇ ਉਹ ਕਹਿੰਦੀ, "ਉਹ ਤੁਹਾਡੇ ਦਿਲ ਵਿਚਲੀ ਖੁਸ਼ੀ ਹੈ, ਤੁਹਾਡੇ ਮਨ ਦੀ ਸ਼ਰਾਰਤ ਹੈ, ਤੇ ਤੁਹਾਡੀਆਂ ਲੱਤਾਂ ਵਿਚਲੀ ਬੇਚੈਨੀ ਹੈ।"

ਮਾਤਾ ਗੁਜਰੀ ਅਕਸਰ ਆਪਣੀ ਸੰਗੀਤਮਈ ਆਵਾਜ਼ ਵਿਚ ਗੁਰੂ ਗ੍ਰੰਥ ਸਾਹਿਬ ਵਿਚੋਂ ਸ਼ਬਦ ਗਾਉਂਦੀ। ਕਈ ਕਾਵਿ-ਮਈ ਫਿਕਰੇ ਜਿਹੜੇ ਉਹ ਅਕਸਰ ਸੁਣਾਉਂਦੀ ਕਦੀ ਭੁੱਲ ਈ ਨਹੀਂ ਸਕਦੇ:

"ਮਨ ਜੀਤੇ ਜੱਗ ਜੀਤ"

"ਤੁਮ ਤੁਮ ਕਰਤੇ ਤੁਮ ਹੋਈ"

"ਸਭ ਸੇ ਦੂਰ ਸਭੀ ਕੇ ਸੰਗ"

"ਰਾਜ ਮੇ ਜੋਗ ਕਮਾਇਉ"

"ਗੁਰੂ ਨੇ ਮਹਾਨ ਸੱਚ ਦੀ ਖੋਜ ਕੀਤੀ ਜਿਹਦੇ ਨਾਲ ਉਹਨਾਂ ਦੇ ਮਨ ਵਿਚ ਚਾਨਣ ਹੋਇਆ", ਮਾਤਾ ਗੁਜਰੀ ਨੇ ਕਿਹਾ।

"ਗੁਰੂ ਨਾਨਕ ਨੇ ਮਹਾਨ ਸੱਚ ਦੀ ਖੋਜ ਕਿਸ ਤਰ੍ਹਾਂ ਕੀਤੀ?" ਮਲੂਕੇ ਨੇ ਪੁੱਛਿਆ।

"ਵੱਡੇ ਵੱਡੇ ਫਿਲਾਸਫਰਾਂ ਨਾਲ ਵਿਵਾਦ ਕਰਕੇ ਨਹੀਂ" ਉਹਨੇ ਜਵਾਬ ਦਿੱਤਾ, "ਨਾ ਹੀ ਮੰਦਰਾਂ ਦੇ ਭਗਤਾਂ ਵਾਲੀਆਂ ਗੱਲਾਂ ਕਰਕੇ, ਨਾ ਹੀ ਪਿੰਡੇ ਨੂੰ ਸੁਆਹ ਮੱਲਣ ਵਾਲੇ ਜੋਗੀਆਂ ਵਾਂਗ ਤਿਆਗ ਦਾ ਬਹਾਨਾ ਕਰਕੇ, ਤੇ ਨਾ ਮੁੱਲਿਆਂ ਦੀਆਂ ਬਾਂਗਾਂ ਦੇ ਕੇ। ਇਸ ਸਭ ਕਾਸੇ ਤੇ ਉਹਨੂੰ ਰਤਾ ਵਿਸ਼ਵਾਸ ਨਹੀਂ ਸੀ ਤੇ ਉਹਨੇ ਇਹਨਾਂ ਸਭ ਦਾ ਮਖੌਲ ਉਡਾਇਆ।

"ਮਾਤਾ ਜੀ ਉਹਨੇ ਕਿੱਦਾਂ ਮਖੌਲ ਉਡਾਇਆ?" ਕਹਾਣੀਆਂ ਸੁਣਨ ਦੇ ਲਾਲਚ ਨਾਲ ਬਲਵੰਤ ਨੇ ਪੁੱਛਿਆ।

"ਹਰਦੁਆਰ ਵਿਚ", ਮਾਤਾ ਗੁਜਰੀ ਨੇ ਇਕ ਵਿਦਵਾਨ ਦੀ ਥਾਂ ਸਾਖੀ ਸੁਨਾਉਣ ਵਾਲਿਆਂ ਵਾਂਗ ਕਿਹਾ, "ਗੁਰੂ ਨਾਨਕ ਨੇ ਦੇਖਿਆ ਕਿ ਬ੍ਰਾਹਮਣ ਪੂਰਬ ਵੱਲ ਮੂੰਹ ਕਰਕੇ ਆਪਣੇ ਬਜ਼ੁਰਗਾਂ ਲਈ ਪਾਣੀ ਸੁੱਟ ਰਹੇ ਸਨ। ਤੇ ਉਹਨੇ ਉਹਨਾਂ ਤੋਂ ਉਲਟ ਪੱਛਮ ਵੱਲ ਮੂੰਹ ਕਰਕੇ ਪਾਣੀ ਸੁੱਟਣਾ ਸ਼ੁਰੂ ਕਰ ਦਿੱਤਾ।"

"ਕੀ ਬੇਵਕੂਫੀ ਹੈ, ਤੂੰ ਇੱਦਾਂ ਕਿਉਂ ਕਰ ਰਿਹਾਂ" ਬ੍ਰਾਹਮਣਾਂ ਨੇ ਗੁੱਸੇ ਵਿਚ ਪੁੱਛਿਆ।

"ਮੈਂ ਤਾਂ ਪੰਜਾਬ ਵਿਚ ਆਪਣੇ ਸੁੱਕ ਰਹੇ ਖੇਤਾਂ ਨੂੰ ਪਾਣੀ ਦੇ ਰਿਹਾਂ" ਗੁਰੂ ਨੇ ਜਵਾਬ ਦਿੱਤਾ।

"ਤੇਰਾ ਪਾਣੀ ਇੰਨੀ ਦੂਰ ਕਿਵੇਂ ਜਾ ਸਕਦਾ ਹੈ?" ਉਹਨਾਂ ਨੇ ਪੁੱਛਿਆ।

"ਜੇ ਤੁਹਾਡਾ ਸੁੱਟਿਆ ਪਾਣੀ ਧਰਤੀ ਤੋਂ ਪਰ੍ਹੇ ਜਾ ਸਕਦਾ ਹੈ ਤਾਂ ਮੇਰਾ ਪਾਣੀ ਵੀ ਧਰਤੀ ਉਪਰ ਥੋੜ੍ਹੇ ਜਿਹੇ ਮੀਲ ਦੂਰ ਜ਼ਰੂਰ ਜਾ ਸਕਦਾ ਹੈ", ਉਨ੍ਹਾਂ ਜਵਾਬ ਦਿੱਤਾ।

"ਇਕ ਹੋਰ ਕਹਾਣੀ ਸੁਣਾਉ", ਮਲੂਕੇ ਨੇ ਫਰਿਆਦ ਕੀਤੀ।

"ਮੱਕੇ ਵਿਚ ਇਕ ਗੁੱਸੇਖੋਰ ਮੁੱਲਾਂ ਨੇ ਗੁਰੂ ਨੂੰ ਕਾਬ੍ਹੇ ਵਲਾਂ ਪੈਰ ਕਰਕੇ ਸੁੱਤੇ ਹੋਏ ਦੇਖਿਆ" ਮਾਤਾ ਗੁਜਰੀ ਨੇ ਕਿਹਾ।

"ਤੂੰ ਰੱਬ ਦੇ ਘਰ ਵੱਲ ਪੈਰ ਕਰਕੇ ਨਹੀਂ ਸੌਂ ਸਕਦਾ", ਮੁੱਲਾਂ ਨੇ ਖਿਝ ਕੇ ਕਿਹਾ।

ਗੁਰੂ ਨੇ ਜਵਾਬ ਦਿੱਤਾ, "ਭਾਈ ਤੂੰ ਜਿਧਰ ਰੱਬ ਨਹੀਂ ਉਧਰ ਨੂੰ ਮੇਰੇ ਪੈਰ ਕਰ ਦੇ।"

"ਇਸੇ ਤਰ੍ਹਾਂ ਹੀ ਪੁਰੀ ਵਿਖੇ", ਮਾਤਾ ਜੀ ਕਹਿੰਦੇ ਗਏ, "ਇਕ ਬ੍ਰਾਹਮਣ ਦਿੱਵਦਰਸ਼ੀ ਹੋਣ ਦੇ ਦਮਗਜੇ ਮਾਰਦਾ ਫਿਰਦਾ ਸੀ। ਗੁਰੂ ਜੀ ਨੇ ਮਖੌਲ ਨਾਲ ਉਹਦੀ ਪਾਣੀ ਵਾਲੀ ਗੜਵੀ ਲੁਕੋ ਲਈ। ਬ੍ਰਾਹਮਣ ਆਪਣੀ ਗੜਵੀ ਭਾਲਦਾ ਫਿਰੇ ਤੇ ਲੋਕ ਉਸ ਤੇ ਹੱਸਣ।"

**2**

ਸਾਰੇ ਪਿੰਡ ਵਾਲਿਆਂ ਵਿਚੋਂ ਸਿੱਖ ਗੁਰੂਆਂ, ਖਾਸ ਕਰ ਗੁਰੂ ਗੋਬਿੰਦ ਸਿੰਘ ਨੂੰ ਸਭ ਤੋਂ ਵੱਧ ਮੰਨਣ ਵਾਲਾ ਸੀ ਲਾਲਾ ਰਾਮ ਸਰਨ ਦਾਸ। ਉਹ ਅਕਸਰ ਕਹਿੰਦਾ, "ਗੁਰੂ ਨਾਨਕ ਨੇ ਹਿੰਦੂਆਂ ਦੀ ਕੱਚੀ ਧਾਤ ਗਰਮ ਕਰਕੇ ਵਿਚੋਂ ਸਭ ਗੰਦ ਮੰਦ, ਜਾਤ ਪਾਤ, ਭਗਤਪੁਣਾ, ਗਲਤ ਰਸਮ ਰਿਵਾਜ ਕੱਢ ਕੇ ਬਾਹਰ ਮਾਰਿਆ ਤੇ ਗੁਰੂ ਗੋਬਿੰਦ ਸਿੰਘ ਨੇ ਉਸ ਫੋਲਾਦ ਵਿਚੋਂ ਇਕ ਤਾਕਤਵਰ ਕ੍ਰਿਪਾਨ ਤਿਆਰ ਕੀਤੀ।"

"ਗੁਰੂ ਗੋਬਿੰਦ ਸਿੰਘ ਨੇ ਆਪਣੇ ਸਰੂਪ ਵਰਗਾ ਖਾਲਸਾ ਸਾਜਿਆ – ਬਹੁਤ ਸੁਹਣੀ ਦਾਹੜੀ, ਤਿੱਖੇ ਘੋੜੇ ਤੇ ਸਵਾਰ, ਚਮਕਦੇ ਹਥਿਆਰ, ਬੇਸ਼ੁਮਾਰ ਹੌਂਸਲਾ, ਗੁੰਦਿਆ ਸਰੀਰ, ਵਿਦਿਆ ਨਾਲ ਭਰਪੂਰ ਦਿਮਾਗ ਤੇ ਸਦੀਵੀ ਵਿਸ਼ਵਾਸ ਵਾਲਾ ਭਰਵਾਂ ਮਨੁੱਖ" ਲਾਲਾ ਰਾਮ ਸਰਨ ਦਾਸ ਉਤਸ਼ਾਹ ਨਾਲ ਕਹਿੰਦਾ।

ਲਾਲਾ ਰਾਮ ਸਰਨ ਦਾਸ ਬੜਾ ਸਰਗਰਮ ਦੇਸ਼ ਭਗਤ ਸੀ। ਲਾਹੌਰ ਤੋਂ ਨਿਕਲਣ ਵਾਲੇ 'ਬੰਦੇ ਮਾਤਰਮ' ਰੋਜ਼ਾਨਾ ਅਖਬਾਰ ਦਾ ਅੱਖਰ ਅੱਖਰ ਪੜ੍ਹਨਾ ਉਹਦਾ ਸ਼ੌਕ ਸੀ। ਉਹ ਕਿਹਾ ਕਰਦਾ ਸੀ ਕਿ ਪੰਜਾਬ ਦੇ ਹਿੰਦੂਆਂ ਵਿਚ ਦੇਸ਼ ਭਗਤੀ ਦੀ ਰੂਹ ਭਰਨ ਵਾਲੇ ਸਿੱਖ ਗੁਰੂ ਹੀ ਸਨ। ਉਹਨੂੰ ਇਸ ਗੱਲ ਦਾ ਬੜਾ ਮਾਣ ਸੀ ਕਿ ਸਿੱਖ ਗੁਰੂ ਵੀ ਉਹਦੀ ਬਰਾਦਰੀ ਖੱਤਰੀਆਂ ਵਿਚੋਂ ਹੀ ਸਨ। ਭਾਵੇਂ ਇਹ ਅਚੇਤਨ ਹੀ ਸੀ।

ਰਾਮ ਸਰਨ ਦਾਸ ਬੜਾ ਸਜੀਲਾ ਅਤੇ ਗੁੰਦੇ ਹੋਏ ਸਰੀਰ ਵਾਲਾ ਬੰਦਾ ਸੀ। ਉਹਦੇ ਕੱਟੇ ਹੋਏ ਧੌਲੇ ਵਾਲ ਅਤੇ ਭਰਵੀਆਂ ਮੁੱਛਾਂ ਉਹਨੂੰ ਬੜੀਆਂ ਸਜਦੀਆਂ। ਉਹ ਆਪਣੀ ਗੁਜ਼ਰ ਲਈ ਪਿੰਡ ਵਿਚ ਹੱਟੀ ਕਰਦਾ ਸੀ ਜਿਹੜੀ ਮਲੂਕੇ ਦੇ ਘਰ ਲਾਗੇ ਹੀ ਸੀ। ਪਿੰਡ ਵਾਲੇ ਆਪਣੀ ਲੋੜ ਦੀਆਂ ਵਸਤਾਂ ਲੈਣ, ਪਰ ਬਹੁਤ ਵਾਰੀ ਉਥੇ ਗੱਪ ਸ਼ੱਪ ਮਾਰਨ ਆਉਂਦੇ। ਤਾਜ਼ੀਆਂ ਤਾਜ਼ੀਆਂ ਖਬਰਾਂ ਸੁਣਨ ਦੇ ਨਾਲ ਲਾਲੇ ਦੇ ਧਰਮ, ਸਿਆਸਤ ਜਾਂ ਰਸਮਾਂ ਰਿਵਾਜਾਂ ਬਾਰੇ ਵਿਚਾਰ ਸੁਣਨ ਆਉਂਦੇ। ਉਹਦੀ ਹੱਟੀ ਇਕ ਤਰ੍ਹਾਂ ਸਾਰੇ ਪਿੰਡ ਦਾ ਸਮਾਜਕ ਅਤੇ ਸਿਆਸੀ ਕੇਂਦਰ ਹੁੰਦੀ ਸੀ।

ਤਰਕਾਲਾਂ ਨੂੰ, ਜਦੋਂ ਕੰਮ ਦੀ ਰੁੱਤ ਨਾ ਹੁੰਦੀ, ਲੋਕ ਉਥੇ ਆ ਕੇ ਬੈਠਦੇ, ਸਿਗਰਟਾਂ ਪੀਂਦੇ ਅਤੇ ਬਰਾਂਡੇ ਵਿਚ ਬੋਰੀਆਂ ਉਤੇ ਬੈਠੇ ਗੱਪਾਂ ਮਾਰਦੇ ਰਹਿੰਦੇ।

"ਨਮਸਕਾਰ ਲਾਲਾ ਜੀ", ਮਲੂਕੇ ਨੇ ਆਉਂਦਿਆਂ ਕਿਹਾ।

“ਨਮਸਕਾਰ ਬਈ ਮਲੂਕਿਆ। ਸਕੂਲ ਕਿਵੇਂ ਆਂ? ਮੁੰਡਿਉ ਤੁਸੀਂ ਕੁਝ ਆਪਣੇ ਇਤਿਹਾਸ ਅਤੇ ਸਭਿਆਚਾਰ ਬਾਰੇ ਵੀ ਸਿੱਖਦੇ ਹੋ ਕਿ ਸਹੁਰੀ ਅੰਗਰੇਜ਼ੀ ਹੀ ਸਿਖਦੇ ਰਹਿੰਦੇ ਹੋ?”

“ਬਹੁਤੀ ਤਾਂ ਅੰਗਰੇਜ਼ੀ ਸਿੱਖਦੇ ਆਂ ਲਾਲਾ ਜੀ ਤੇ ਥੋੜ੍ਹਾ ਜਿਹਾ ਹਿਸਾਬ ਪੜ੍ਹਦੇ ਹੁੰਦੇ ਆਂ।”

“ਤੇ ਉਹਨਾਂ ਬੇਹਿਸਾਬ ਕੁਰਬਾਨੀਆਂ ਬਾਰੇ ਕੁਝ ਨਹੀਂ, ਜਿਹੜੀਆਂ ਸਿੱਖ ਗੁਰੂਆਂ ਨੇ ਸਾਨੂੰ ਬਚਾਉਣ ਲਈ ਦਿੱਤੀਆਂ? ਸਾਡੇ ਬਹਾਦਰੀ ਭਰੇ ਇਤਿਹਾਸ ਬਾਰੇ ਕੁਝ ਨਹੀਂ?”

“ਬਾਹਲਾ ਨਹੀਂ ਲਾਲਾ ਜੀ।”

“ਤਾਂ ਫੇਰ ਮੈਂ ਤੇਰੇ ਮਨ ਵਿਚ ਦੇਸ਼-ਭਗਤੀ ਦੀ ਜੋਤ ਜਗਾਉਣੀ ਚਾਹੁੰਦਾ ਹਾਂ” ਰਾਮ ਸਰਨ ਦਾਸ ਬੋਲਿਆ, “ਬੰਦੇ ਮਾਤਰਮ ਵਿਚੋਂ ਸਾਨੂੰ ਇਹ ਕਵਿਤਾ ਪੜ੍ਹ ਕੇ ਸੁਣਾ ਤੇ ਸੁਣਾਈ ਜ਼ਰਾ ਰੂਹ ਨਾਲ, ਜੋਸ਼ ਨਾਲ” ਉਹਨੇ ਪੇਪਰ ਫੜਾਉਂਦੇ ਨੇ ਕਿਹਾ।

ਕਵਿਤਾ ਮਹਾਤਮਾ ਗਾਂਧੀ ਦੀ ਸਿਫਤ ਬਾਰੇ ਸੀ, ਜਿਹਦੇ ਵਿਚ ਗਾਂਧੀ ਦੇ ਮਨ ਵਿਚ ਰੱਬ ਲਈ ਪਿਆਰ, ਉਹਦਾ ਤਿਆਗ, ਅਤੇ ਚਰਖੇ ਨੂੰ ਗਾਂਧੀ ਦੇ ਗੁਰੂ ਵਜੋਂ ਪੇਸ਼ ਕੀਤਾ ਗਿਆ ਸੀ।

“ਤੇ ਗਾਂਧੀ ਦੇ ਸਿਰ ਤੇ ਪੈਣ ਪੁਲੀਸ ਦੀਆਂ ਲਾਠੀਆਂ। ਵਾਹ ਬਈ ਵਾਹ”, ਲਾਲਾ ਰਾਮ ਸਰਨ ਦਾਸ ਨੇ ਚੋਟ ਕਰਦਿਆਂ ਕਿਹਾ।

“ਸ਼ਾਬਾਸ਼, ਬਈ ਸ਼ਬਾਸ਼”, ਸੁਣਨ ਵਾਲਿਆਂ ਨੇ ਜ਼ੋਰ ਨਾਲ ਕਿਹਾ।

“ਇਸ ਤਿਆਗ ਨੂੰ ਤਾਂ ਰੱਬ ਦੀ ਮਾਰ ਪਵੇ, ਇਹ ਸੜੀ ਫਿਲਾਸਫੀ – ‘ਕੂੜ ਮਾਇਆ ਕੂੜ ਮੜੀ ਕੂੜ ਸਭ ਸੰਸਾਰ ਹੈ’ ਹੀ ਤਾਂ ਸਾਡੀਆਂ ਤਬਾਹੀਆਂ ਦੀ ਜੜ੍ਹ ਹੈ”, ਰਾਮ ਸਰਨ ਦਾਸ ਨੇ ਕਿਹਾ।

“ਅਤੇ ਜਦੋਂ ਕਬੀਰ ਕਹਿੰਦਾ ਹੈ: ‘ਜੋ ਤੁਧ ਮਾਰੇ ਜੁੱਤੀਆਂ ਪੈਰ ਤਿਨ੍ਹਾਂ ਦੇ ਚੁੰਮ’, ਉਹਨੇ ਅੱਗੇ ਕਿਹਾ, “ਉਹ ਕੋਈ ਹਲੀਮੀ ਦਾ ਸਬਕ ਨਹੀਂ ਦੇ ਰਿਹਾ, ਉਹ ਆਪਣੇ ਆਪ ਨੂੰ ਨੀਵਾਂ ਤੇ ਗੁਲਾਮ ਬਣਾਉਣ ਦੀ ਸਿੱਖਿਆ ਦੇ ਰਿਹਾ ਹੈ।”

“ਅਤੇ ਜਦੋਂ ਕਬੀਰ ਦਾ ਪੁੱਤ ਕਮਾਲ ਕੁਛ ਪੈਸੇ ਲੈ ਕੇ ਘਰ ਆਇਆ ਤਾਂ ਉਹਨੇ ਕਿਹਾ ਇਹ ਰੱਬ ਨਹੀਂ ਸੋਨਾ ਹੈ ਮਾਇਆ ਹੈ”, ਲਾਲਾ ਜੀ ਦੇ ਪ੍ਰਸ਼ੰਸਕ ਨੌਜਵਾਨ ਪ੍ਰੀਤਮ ਸਿੰਘ ਨੇ ਕਿਹਾ।

ਭੋਲਾ ਸਿੰਘ ਚੌਕੀਦਾਰ ਨੇ ਭਗਤ ਨਾਮ ਦੇਵ ਦੀ ਗੱਲ ਕਰਦਿਆਂ ਕਿਹਾ, “ਨਾਮ ਦੇਵ ਦਾ ਏਨਾ ਡੂੰਘਾ ਵਿਸ਼ਵਾਸ ਸੀ ਕਿ ਉਹਨੂੰ ਹਰ ਚੀਜ਼ ਵਿਚ ਹੀ ਰੱਬ ਦਿੱਸਦਾ ਸੀ। ਇਕ ਵਾਰੀ ਉਹ ਰੋਟੀਆਂ ਚੁੱਕਣ ਵਾਲੇ ਕੁੱਤੇ ਮਗਰ ਇਸ ਕਰਕੇ ਦੌੜਿਆ ਕਿ ਉਹ ਫੜ ਕੇ ਰੋਟੀਆਂ ਚੋਪੜ ਦੇਵੇ।”

ਉਹਦੀ ਇਸ ਗੱਲ ਤੇ ਸਾਰੇ ਜਣੇ ਹੱਸ ਪਏ, ਕਿਉਂਕਿ ਉਹਨਾਂ ਸਾਰਿਆਂ ਨੂੰ ਰੋਟੀ ਵੇਲੇ ਪਿੰਡ ਦੇ ਅਵਾਰਾ ਕੁੱਤਿਆਂ ਨੂੰ ਭਜਾਉਣਾ ਪੈਂਦਾ ਸੀ।

ਲਾਲਾ ਰਾਮ ਸਰਨ ਦਾਸ ਨੇ ਆਪਣੀ ਆਵਾਜ਼ ਅਤੇ ਸੱਜਾ ਹੱਥ ਵਿਰੋਧ ਵਿਚ ਉੱਚਾ ਚੁੱਕਦਿਆਂ ਕਿਹਾ, “ਸਾਡੀ ਇਸ ਧਰਤੀ ਉੱਤੇ ਜਿਥੇ ਵਿਹਲੇ ਯੋਗੀ ਰੱਬੀ ਸ਼ਕਤੀਆਂ ਦੀਆਂ ਫੜ੍ਹਾਂ ਮਾਰਦੇ ਰਹਿੰਦੇ ਆ ਅਤੇ ਸਾਧ ਸੱਖਣੀਆਂ ਜ਼ਿੰਦਗੀਆਂ ਚੁੱਕੀ ਫਿਰਦੇ ਹਨ, ਅਸੀਂ ਬੇਸਹਾਰੇ ਮਜ਼ਲੂਮਾਂ ਦੀ ਤਰ੍ਹਾਂ ਪਹਿਲਾਂ ਮੁਸਲਮਾਨ ਹਮਲਾਵਰਾਂ ਤੋਂ ਮਾਰ ਖਾਂਦੇ ਰਹੇ ਹਾਂ ਤੇ ਫੇਰ ਹੁਣ ਅੰਗਰੇਜ਼ਾਂ ਤੋਂ ਖਾ ਰਹੇ ਹਾਂ। ਕੀ ਇਹ ਬੇਇਜ਼ਤੀ ਦੀ ਗੱਲ ਨਹੀਂ?”

“ਉਹ ਅਜੇ ਵੀ ਹੇੜਾਂ ਦੀਆਂ ਹੇੜਾਂ ਭਗਵੇਂ ਕਪੜੇ ਪਾਈ ਹਰ ਪਾਸੇ ਚੰਗਾ ਖਾਂਦੇ ਪੀਂਦੇ ਫਿਰਦੇ ਆ” ਚੌਧਰੀ ਭਾਨੇ ਨੇ ਕਿਹਾ ਜਿਹੜਾ ਹਰ ਕਿਸਮ ਦੇ ਵਿਹਲੇ ਬੰਦਿਆਂ ਨੂੰ ਨਫਰਤ ਕਰਦਾ ਸੀ, ਚਾਹੇ ਉਹ ਕਿੰਨੇ ਵੀ ਪਹੁੰਚੇ ਹੋਏ ਕਿਉਂ ਨਾ ਹੋਣ।

ਰਾਮ ਸਰਨ ਦਾਸ ਨੇ ਕਿਹਾ, "ਉਹਨਾਂ ਦੇ ਅਜੀਬੋ ਗਰੀਬ ਸਾਜੋ ਸਮਾਨ ਤੇ ਉਹਨਾਂ ਦਾ ਰਹੱਸਮਈ ਗਿਆਨ ਕਿੰਨਿਆਂ ਨੂੰ ਭੋਲੇ ਭਾਲੇ ਲੋਕਾਂ ਨੂੰ ਲੁੱਟਣ ਲਈ ਉਕਸਾਉਂਦਾ ਹੈ।"

"ਇਹਨਾਂ ਹੱਟੇ ਕੱਟੇ ਲੋਫਰਾਂ ਨੂੰ ਇਕ ਵਾਰੀ ਖੱਤੇ 'ਚ ਲੈ ਜਾਵੇ ਅਤੇ ਫੇਰ ਹਰਾਮੀਆਂ ਦੀ ਸਾਰੀ ਹੇਰਾ ਫੇਰੀ ਪਸੀਨੇ ਥਾਣੀ ਕੱਢੇ", ਗੰਗੂ ਲੁਹਾਰ ਨੇ ਸਲਾਹ ਦਿੱਤੀ।

"ਉਹ ਤਾਂ ਬਹੁਤ ਪਹੁੰਚੇ ਹੋਏ ਲੋਕ ਹੁੰਦੇ ਆ, ਉਹ  ਕਾਹਨੂੰ ਕੰਮ ਕਰਨ। ਇਕ ਗੱਲ ਆ ਇਸ ਮੁਲਕ ਵਿਚ ਤੁਸੀਂ ਇਕ ਬਾਰੀ ਦੁਨੀਆਂ ਤਿਆਗ ਦਿਉ, ਫੇਰ ਤੁਹਾਨੂੰ ਸਭ ਕੁਝ ਮਿਲ ਜਾਂਦੈ", ਚੌਧਰੀ ਭਾਨੇ ਨੇ ਜਵਾਬ ਦਿੱਤਾ।

"ਪਰ ਉਹ ਸਾਰੇ ਮਹਾਤਮਾ", ਪੰਡਤ ਸ਼ੰਕਰ ਦਾਸ ਹੌਲੀ ਦੇਣੀ ਕਹਿਣ ਲੱਗਾ, "ਆਪਣੇ ਲੋਕਾਂ ਦੇ ਔਖੇ ਸਮੇਂ ਕੰਮ ਆਉਂਦੇ ਆ। ਉਹ ਸਿੱਖਿਆ ਦਿੰਦੇ ਆ ਪਈ ਰੱਬ ਦੀ ਦਇਆ ਅਤੇ ਪਿਆਰ ਹਮੇਸ਼ਾਂ ਬੰਦੇ ਦੇ ਸਿਰ ਤੇ ਹੁੰਦਾ ਹੈ। ਤੇ ਉਹਦੀ ਨਿਗ੍ਹਾ 'ਚ ਸਾਰੇ ਬੰਦੇ ਬਰਾਬਰ ਹੁੰਦੇ ਹਨ।"

ਲਾਲਾ ਰਾਮ ਸਰਨ ਦਾਸ ਨੇ ਗੁਣੀ ਗਿਆਨੀਆਂ ਵਾਂਗ ਕਿਹਾ, "ਇਹ ਗੱਲ ਤਾਂ ਮੰਨੀ ਪਰ ਉਹ ਇਥੇ ਧਰਤੀ ਤੇ ਬਰਾਬਰਤਾ ਮੰਨਣ ਲਈ ਤਿਆਰ ਨਹੀਂ। ਉਨ੍ਹਾਂ ਨੇ ਕਦੀ ਵੀ ਸਿੱਖ ਗੁਰੂਆਂ ਵਾਂਗ ਜ਼ੋਰ ਨਾਲ ਸਮਾਜਕ ਤੇ ਸਿਆਸੀ ਬਰਾਬਰਤਾ ਕਾਇਮ ਕਰਨ ਦੀ ਕੋਸ਼ਿਸ਼ ਨਹੀਂ ਕੀਤੀ।"

ਰਾਮ ਸਰਨ ਦਾਸ ਨੇ ਗੱਲ ਜਾਰੀ ਰੱਖਦਿਆਂ ਕਿਹਾ, "ਇਹ ਸਿੱਖ ਗੁਰੂ ਹੀ ਸਨ ਜਿਹਨਾਂ ਨੇ ਹਿੰਦੂਆਂ ਨੂੰ ਤਿਆਗ ਦੇ ਸਰਾਪ ਤੋਂ ਜਾਤ ਪਾਤ ਦੇ ਰੋਗ ਤੋਂ ਆਜ਼ਾਦ ਕਰਾਇਆ। ਇਹ ਉਹ ਹੀ ਸਨ ਜਿਹਨਾਂ ਨੇ ਪਹਿਲਾਂ ਉਸ ਸਮਾਜਿਕ ਢਾਂਚੇ ਤੋਂ ਜਿਹੜਾ ਸਾਡੇ ਧਾਰਮਿਕ ਆਗੂਆਂ ਬ੍ਰਹਮਣਾਂ ਨੇ ਸਾਡੇ ਉੱਪਰ ਠੋਸਿਆ ਹੋਇਆ ਸੀ ਅਤੇ ਫੇਰ ਮੁਸਲਮਾਨ ਹਮਲਾਵਰਾਂ ਦੇ ਅਤਿਆਚਾਰ ਤੋਂ ਸਾਨੂੰ ਆਜ਼ਾਦ ਕਰਾਇਆ। ਉਹਨਾਂ ਵਲੋਂ ਚਲਾਈ ਲੰਗਰ ਦੀ ਪ੍ਰਥਾ ਜਿਥੇ ਸਾਰੇ ਬਰਾਬਰ ਬਹਿ ਕੇ ਖਾਂਦੇ ਸਨ ਜਾਤ ਪਾਤ ਵਿਰੁੱਧ ਸਖਤ ਹਮਲਾ ਸੀ। ਅਤੇ ਜਿਹੜੀ ਤਬਦੀਲੀ ਗੁਰੂ ਗੋਬਿੰਦ ਸਿੰਘ ਨੇ ਆਪਣੀ ਸਿੱਖਿਆ ਤੇ ਕੁਰਬਾਨੀ ਦੀ ਉਦਾਹਰਣ ਅਤੇ ਪਹੁਲ ਦੇ ਜਾਦੂ ਨਾਲ ਲਿਆਂਦੀ ਉਹਦੇ ਨਾਲ ਲੋਕ ਹੈਰਾਨਕੁੰਨ ਹੌਂਸਲੇ ਨਾਲ ਹਮਲਾਵਰਾਂ ਦੇ ਵਿਰੁੱਧ ਡਟ ਗਏ। ਮੈਂ ਤਾਂ ਇਹੀ ਕਹਾਂਗਾ ਕਿ ਸਭ ਨੂੰ ਗੁਰੂਆਂ ਦੀ ਉਦਾਹਰਣ ਪਿਛੇ ਚਲਣਾ ਚਾਹੀਦਾ ਹੈ।"

"ਮਲੂਕੇ ਨੇ ਵੀ ਹੁਣ ਛੇਤੀ ਹੀ ਪਹੁਲ ਲੈ ਲੈਣੀ ਹੈ", ਪ੍ਰੀਤਮ ਸਿੰਘ ਨੇ ਕਿਹਾ।

"ਕਦੋਂ ਆ ਬਈ ਇਹ ਭਾਗਾਂ ਵਾਲਾ ਦਿਨ ਮਲੂਕਿਆ?" ਰਾਮ ਸਰਨ ਦਾਸ ਨੇ ਪੁੱਛਿਆ।

"ਮਹੀਨੇ ਕੁ ਤੱਕ ਲਾਲਾ ਜੀ", ਮਲੂਕੇ ਨੇ ਜਵਾਬ ਦਿੱਤਾ, "ਮਾਤਾ ਗੁਜਰੀ ਸਾਨੂੰ, ਮੈਨੂੰ ਅਤੇ ਬਲਵੰਤ ਨੂੰ ਪਹੁਲ ਦੇ ਮਾਇਨੇ ਸਿਖਾ ਰਹੀ ਹੈ। ਉਹ ਸਾਨੂੰ ਦੱਸ ਰਹੀ ਹੈ ਕਿ ਅੰਮ੍ਰਿਤ ਛਕਣ 'ਤੇ ਕਿਸ ਜ਼ਬਤ ਦੀ ਜ਼ਰੂਰਤ ਹੁੰਦੀ ਹੈ ਅਤੇ ਖਾਲਸਾ ਸਜਣ ਦੀ ਕੀ ਮਹੱਤਤਾ ਹੈ।""

"ਤਾਂ ਫੇਰ ਤੂੰ ਛੇਤੀ ਹੀ ਬਹਾਦਰ ਵਿਰਸੇ ਦਾ ਮਾਲਿਕ ਬਣਨ ਵਾਲਾ ਏਂ ਤੇ ਨਾਲੇ ਖਾਲਸਾ ਰੂਪ ਧਾਰਨ ਕਰਨ ਵਾਲਾ ਏਂ", ਪ੍ਰੀਤਮ ਸਿੰਘ ਨੇ ਕਿਹਾ, "ਗੁਰੂ ਗੋਬਿੰਦ ਸਿੰਘ ਖਾਲਸਾ ਪੰਥ ਵਿਚ ਸ਼ਾਮਲ ਕਰਨ ਤੋਂ ਪਹਿਲਾਂ ਆਪਣੇ ਸਿੱਖਾਂ ਦੀ ਬਹਾਦਰੀ ਤੇ ਪਕਿਆਈ ਦਾ ਇਮਤਿਹਾਨ ਲੈਣਾ ਚਾਹੁੰਦਾ ਸੀ।"

"ਤੇ ਉਹਨਾਂ ਜ਼ੁਲਮੀਂ ਦਿਨਾਂ ਵਿਚ ਆਪਣੇ ਆਪ ਨੂੰ ਸਿੱਖ ਕਹਾਉਣ ਲਈ ਬੜੇ ਵੱਡੇ ਹੌਸਲੇ ਦੀ ਲੋੜ ਹੁੰਦੀ ਸੀ", ਮਿਸਤਰੀ ਸੰਤਾ ਸਿੰਘ ਨੇ ਕਿਹਾ, "ਏਸ ਕਰਕੇ ਪੱਕੇ ਸ਼ਰਧਾਲੂ ਤੇ ਨਿਡਰ ਬੰਦੇ ਹੀ ਸਿੱਖ ਸਜਦੇ ਸਨ। ਤੇ ਸਿੱਖੀ ਦੇ ਚਿੰਨ੍ਹ ਕੇਸ ਤੇ ਤਲਵਾਰ ਚੁਣੇ ਹੋਏ ਲੋਕਾਂ ਵਿਚ ਆਪਸੀ ਏਕਤਾ ਤੇ ਭਾਈਚਾਰੇ ਦੀ ਸਾਂਝ ਪੈਦਾ ਕਰਦੇ ਸਨ।"

"ਆਜ਼ਾਦੀ ਦੇ ਪਰਵਾਨਿਆਂ ਦੀ ਇਹ ਸਾਂਝੀ ਵਰਦੀ ਸੀ ਤੇ ਇਹਦੇ ਨਾਲ ਕੁਰਬਾਨੀ ਦਾ ਜਜ਼ਬਾ ਵਧਦਾ ਸੀ", ਰਾਮ ਸਰਨ ਦਾਸ ਨੇ ਕਿਹਾ।

"ਇਹ ਇਕ ਮਹਾਨ ਤਬਦੀਲੀ ਸੀ ਮਲੂਕਿਆ", ਪ੍ਰੀਤਮ ਸਿੰਘ ਨੇ ਕਿਹਾ, "ਇਹਦੇ ਨਾਲ ਔਰਤਾਂ ਵਿਚ ਵੀ ਬਹੁਤ ਹੌਂਸਲਾ ਤੇ ਜਜ਼ਬਾ ਪੈਦਾ ਹੋ ਗਿਆ ਸੀ। ਤੈਨੂੰ ਪਤਾ ਹੋਣਾ ਜਦੋਂ ਗੁਰੂ ਦੇ ਚਾਲ੍ਹੀ ਸਿੱਖਾਂ ਨੇ ਬੜੇ ਨਾਜ਼ਕ ਮੌਕੇ ਅਨੰਦਪੁਰ ਵਿਖੇ ਗੁਰੂ ਨੂੰ ਬੇਦਾਵਾ ਲਿਖ ਦਿੱਤਾ ਸੀ ਤੇ ਘਰ ਮੁੜ ਗਏ ਸਨ ਤਾਂ ਉਹਨਾਂ ਦੀਆਂ ਸਿੰਘਣੀਆਂ ਨੇ ਉਹਨਾਂ ਨੂੰ ਕਿਹਾ ਕਿ ਤੁਸੀਂ ਸਾਡੀਆਂ ਘਗਰੀਆਂ ਤੇ ਚੂੜੀਆਂ ਪਾ ਲਵੋ ਤੇ ਅਸੀਂ ਗੁਰੂ ਨਾਲ ਜਾ ਰਲਦੀਆਂ। ਭਗੌੜੇ ਸਿੱਖ ਆਪਣੇ ਬੁਜ਼ਦਿਲੀ ਭਰੇ ਕੰਮ 'ਤੇ ਬਹੁਤ ਸ਼ਰਮਿੰਦੇ ਹੋਏ ਅਤੇ ਇਕ ਬਹਾਦਰ ਔਰਤ ਮਾਈ ਭਾਗੋ ਦੀ ਅਗਵਾਈ ਥੱਲੇ ਮੁੜ ਕੇ ਗਏ ਅਤੇ ਆਖਰੀ ਦਮ ਤਕ ਲੜਦੇ ਰਹੇ।"

ਪਹੁਲ ਦੀ ਰਸਮ ਤੋਂ ਇਕ ਹਫਤਾ ਪਹਿਲਾਂ ਮਲੂਕੇ ਦੇ ਪਿਓ ਨੇ ਬਹੁਤ ਹੀ ਸ਼ਰਧਾ ਨਾਲ ਮਖਮਲੀ ਗਦੇਲਿਆਂ ਵਿਚ ਲਪੇਟਿਆ ਤੇ ਛੋਟੇ ਜਿਹੇ ਪੀੜ੍ਹੇ ਤੇ ਰੱਖਿਆ ਗੁਰੂ ਗ੍ਰੰਥ ਸਾਹਿਬ ਆਪਣੇ ਘਰ ਲੈ ਆਂਦਾ।

ਘਰ ਦੇ ਇਕ ਖੁੱਲ੍ਹੇ ਕਮਰੇ ਵਿਚ ਪ੍ਰਕਾਸ਼ ਕੀਤਾ ਗਿਆ। ਸੱਤ ਦਿਨ ਗੁਰਬਾਣੀ ਦਾ ਪਾਠ ਹੁੰਦਾ ਰਿਹਾ। ਪਿੰਡ ਦੇ ਲੋਕ ਜਦੋਂ ਉਹਨਾਂ ਨੂੰ ਵਿਹਲ ਮਿਲਦੀ ਆਉਂਦੇ, ਸਿਰ ਢੱਕ ਕੇ ਨੰਗੇ ਪੈਰੀਂ ਸ਼ਰਧਾ ਨਾਲ ਮੱਥਾ ਟੇਕਦੇ ਤੇ ਗੁਰਬਾਣੀ ਦਾ ਰਸ ਮਾਣਦੇ।

ਮਲੂਕੇ ਤੇ ਬਲਵੰਤ ਨੇ ਇਸ਼ਨਾਨ ਕਰਨ ਤੋਂ ਬਾਅਦ ਨਵੇਂ ਵਸਤਰ ਪਾਏ ਤੇ ਪੰਜ ਕਕਾਰ ਪਾਏ:

ਕੇਸ – ਭਾਰਤ ਵਿਚ ਸ਼ਰਧਾਲੂ ਸੰਤਾਂ ਅਤੇ ਭਗਤਾਂ ਦੀ ਰੀਤ।

ਕੰਘਾ – ਜ਼ਬਤ ਦਾ ਚਿੰਨ੍ਹ।

ਕੱਛਾ – ਨਿਸ਼ਕਾਮ ਸੇਵਾ ਦਾ ਚਿੰਨ੍ਹ ਜਿਹੜਾ ਮਹਾਨ ਬਹਾਦਰਾਂ ਦੀ ਰੀਤ ਹੁੰਦੀ ਸੀ।

ਕੜਾ – ਸੱਜੀ ਬਾਂਹ ਵਿਚ ਪਾਉਣ ਵਾਲਾ ਲੋਹੇ ਦਾ ਕੜਾ ਜਿਹੜਾ ਯੁੱਧ ਵੇਲੇ ਸਵੈ-ਜ਼ਬਤ ਦਾ ਚਿੰਨ੍ਹ ਸੀ।

ਕਿਰਪਾਨ – ਸਵੈ-ਮਾਣ ਤੇ ਬਹਾਦਰੀ ਦਾ ਚਿੰਨ੍ਹ। ਆਪਣੇ ਧਰਮ ਨੂੰ ਬਚਾਉਣ ਵਾਲਾ ਹਥਿਆਰ, ਮਜ਼ਲੂਮਾਂ ਦਾ ਰਾਖਾ ਤੇ ਆਪਣੇ ਹੱਕਾਂ ਦਾ ਪ੍ਰਮਾਣ।

ਉਹ ਦੋਵੇਂ ਸਜੇ ਦੀਵਾਨ ਵਿਚ ਗ੍ਰੰਥ ਸਾਹਿਬ ਦੇ ਸਾਹਮਣੇ ਬੈਠ ਗਏ। ਗ੍ਰੰਥੀ ਪਾਠ ਕਰ ਰਿਹਾ ਸੀ। ਪੰਜ ਸਿੰਘਾਂ ਨੇ ਅੰਮ੍ਰਿਤ ਬਣਾਉਣ ਲਈ ਲੋਹੇ ਦੇ ਬਾਟੇ ਵਿਚ ਪਾਣੀ ਵਿਚ ਥੋੜ੍ਹੀ ਖੰਡ ਖੰਡੇ ਨਾਲ ਰਲਾਈ।

ਦੋਨਾਂ ਦੇ ਕੇਸਾਂ ਅਤੇ ਸਰੀਰਾਂ ਉਪਰ ਅੰਮ੍ਰਿਤ ਦਾ ਛਿੜਕਾ ਕੀਤਾ ਗਿਆ। ਉਹ ਦੋਵੇਂ ਪਾਠ ਕਰਦੇ ਰਹੇ ਅਤੇ ਫੇਰ ਜੈਕਾਰਾ ਬੁਲਾਇਆ ਗਿਆ – ਵਾਹਿਗੁਰੂ ਜੀ ਕਾ ਖਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫਤਹਿ। ਇਸ ਤੋਂ ਬਾਅਦ ਜਾਤ ਪਾਤ ਰਹਿਤ ਖਾਲਸੇ ਦੀ ਰੀਤ ਮੁਤਾਬਕ ਦੋਹਾਂ ਨੇ ਸਾਂਝੇ ਬਾਟੇ ਵਿਚੋਂ ਅੰਮ੍ਰਿਤ ਪੀਤਾ ਅਤੇ ਸਿੰਘ ਸਜ ਗਏ।

**3**

"ਜਿਵੇਂ ਕਿ ਤੈਨੂੰ ਪਤਾ ਹੀ ਹੈ ਮਲੂਕਿਆ, ਗੁਰਦਵਾਰਾ ਸਿੱਖਾਂ ਲਈ ਹਮੇਸ਼ਾਂ ਮਹੱਤਵਪੂਰਨ ਥਾਂ ਰਿਹਾ ਹੈ ਅਤੇ ਖਾਸ ਕਰਕੇ ਇਥੇ ਕੈਨੇਡਾ ਵਿਚ ਤਾਂ ਬਹੁਤ ਹੀ ਮਹੱਤਵਪੂਰਨ", ਭਾਈ ਤਾਰਾ ਸਿੰਘ ਨੇ ਕਿਹਾ।

ਨੱਥਾ ਸਿੰਘ ਨੇ ਸਮਝਾਇਆ, "ਇਥੇ ਇਹ ਭਾਰਤ ਨਾਲੋਂ ਜ਼ਿਆਦਾ ਸਰਗਰਮੀਆਂ ਦਾ ਕੇਂਦਰ ਰਿਹਾ ਹੈ। ਇਕ ਪੂਜਾ ਪਾਠ ਦੀ ਥਾਂ ਹੋਣ ਦੇ ਨਾਲ ਨਾਲ ਇਕ ਸਿਆਸੀ ਤੂਫਾਨ ਦਾ ਕੇਂਦਰ ਵੀ ਰਿਹਾ ਹੈ। ਇਹ ਇਕ ਤਰ੍ਹਾਂ ਰੁਜ਼ਗਾਰ ਦਫਤਰ ਦਾ ਵੀ ਕੰਮ ਦਿੰਦਾ ਰਿਹਾ ਹੈ ਇਥੇ ਲੋਕ ਕੰਮਾਂ ਕਾਰਾਂ ਬਾਰੇ ਇਕ ਦੂਜੇ ਤੋਂ ਜਾਣਕਾਰੀ ਲੈਂਦੇ ਰਹੇ ਹਨ।"

"ਪਹਿਲੀਆਂ 'ਚ ਆਏ ਇਕ ਸ਼ਰਧਾਵਾਨ ਸਿੱਖ ਨੇ ਆਪਣੇ ਨਾਲ ਗੁਰੂ ਗ੍ਰੰਥ ਸਾਹਿਬ ਲੈ ਆਂਦਾ ਸੀ। ਅਸੀਂ ਇਕ ਘਰ ਦੇ ਵੱਡੇ ਸਾਰੇ ਕਮਰੇ ਵਿਚ ਇਕ ਤਖਤਪੋਸ਼ ਉਪਰ ਪ੍ਰਕਾਸ਼ ਕਰ ਦਿੱਤਾ ਤੇ ਇਸ ਤਰ੍ਹਾਂ ਉਹ ਸਾਡਾ ਪਹਿਲਾ ਕੰਮ ਚਲਾਊ ਗੁਰਦਵਾਰਾ ਬਣਿਆ" ਭਾਈ ਤਾਰਾ ਸਿੰਘ ਨੇ ਅੱਗੇ ਕਿਹਾ।

"ਤੇ ਹੌਲੀ ਹੌਲੀ ਸੰਗਤ ਆਉਣੀ ਸ਼ੁਰੂ ਹੋ ਗਈ", ਨੱਥਾ ਸਿੰਘ ਨੇ ਹੋਰ ਕਿਹਾ, "ਜਿਵੇਂ ਕਿ ਤੈਨੂੰ ਪਤਾ ਹੀ ਹੈ ਆਪਣੀ ਸੰਗਤ ਵਿਚ ਕਿੰਨੀ ਸ਼ਕਤੀ ਹੁੰਦੀ ਹੈ। ਸੰਗਤ, ਖਾਲਸੇ ਦੇ ਪ੍ਰਤੀਕ ਵਜੋਂ ਰੀਤਾਂ ਰਸਮਾਂ ਵਿਰੁੱਧ ਗੁਨਾਹ ਕਰਨ ਵਾਲੇ ਨੂੰ ਇਕੱਲੀ ਸਜ਼ਾ ਹੀ ਨਹੀਂ ਦੇ ਸਕਦੀ, ਸਗੋਂ ਇਹ ਰੀਤਾਂ ਰਸਮਾਂ ਨੂੰ ਬਦਲਣ ਦੀ ਵੀ ਸ਼ਕਤੀ ਰਖਦੀ ਹੈ।"

ਭਾਈ ਤਾਰਾ ਸਿੰਘ ਨੇ ਦੱਸਿਆ, "ਅਸੀਂ 1907 ਵਿਚ ਹੀ ਵੈਨਕੂਵਰ ਵਿਚ 'ਖਾਲਸਾ ਦੀਵਾਨ ਸੁਸਾਇਟੀ' ਬਣਾਈ ਤੇ ਫੇਰ ਇਹਦੀਆਂ ਬਰਾਂਚਾਂ ਵਿਕਟੋਰੀਆ, ਨਿਉਵੈਸਟਮਿਨਸਟਰ ਤੇ ਐਬਟਸਫੋਰਡ ਵਿਚ ਸਥਾਪਤ ਕੀਤੀਆਂ।"

ਨੱਥਾ ਸਿੰਘ ਨੇ ਮਾਣ ਨਾਲ ਕਿਹਾ, "ਦੋ ਸਾਲ ਬਾਅਦ ਹੀ ਅਸੀਂ ਵੈਨਕੂਵਰ ਵਿਚ ਗੁਰਦਵਾਰਾ ਬਣਾ ਲਿਆ ਅਤੇ ਫੇਰ 1912 ਵਿਚ ਵਿਕਟੋਰੀਆ ਵਿਖੇ ਵੀ।"

"ਅਤੇ ਅਸੀਂ ਆਪਣੇ ਅਖਬਾਰ ਵੀ ਕੱਢਣੇ ਸ਼ੁਰੂ ਕਰ ਦਿੱਤੇ – ਪਹਿਲਾਂ 'ਦੇਸ਼ ਸੇਵਕ' ਸ਼ੁਰੂ ਕੀਤਾ ਤੇ ਪਿਛੋਂ 'ਸੰਸਾਰ'," ਬੰਤਾ ਸਿੰਘ ਨੇ ਦੱਸਿਆ ਜਿਹੜਾ ਇਕ ਪੇਪਰ ਦਾ ਐਡੀਟਰ ਰਹਿ ਚੁੱਕਾ ਸੀ।

ਹਰ ਐਤਵਾਰ ਸਿੱਖ ਅਤੇ ਗੈਰ ਸਿੱਖ ਪੰਜਾਬੀ ਵੈਨਕੂਵਰ ਦੇ ਗੁਰਦਵਾਰੇ ਕਾਫੀ ਵੱਡੀ ਗਿਣਤੀ ਵਿਚ ਇਕੱਠੇ ਹੁੰਦੇ। ਪਾਠ ਅਤੇ ਕੀਰਤਨ ਤੋਂ ਪਹਿਲਾਂ ਅਤੇ ਪਿਛੋਂ ਉਹ ਛੋਟੇ ਛੋਟੇ ਗਰੁੱਪਾਂ ਵਿਚ ਗੁਰਦਵਾਰੇ ਦੇ ਵਿਹੜੇ ਵਿਚ ਜਾਂ ਸਾਈਡਵਾਕ ਤੇ ਖੜ੍ਹੇ ਇਧਰ ਉਧਰ ਦੀਆਂ ਗੱਪਾਂ ਮਾਰਦੇ ਰਹਿੰਦੇ। ਮਲੂਕਾ ਵੀ ਕਮਿਉਨਿਟੀ ਬਾਰੇ ਜਾਨਣ ਦੀ ਇੱਛਾ ਨਾਲ ਜ਼ਰੂਰ ਗੁਰਦਵਾਰੇ ਜਾਂਦਾ। ਪਾਠ ਹਮੇਸ਼ਾਂ ਸ਼ਾਮ ਦੇ ਵਕਤ ਕੀਤਾ ਜਾਂਦਾ ਸੀ ਤਾਂ ਕਿ ਦੂਰ ਦੀਆਂ ਮਿੱਲਾਂ ਵਿਚ ਕੰਮ ਕਰਨ ਵਾਲੇ ਵੀ ਪਹੁੰਚ ਸਕਣ।

"ਪਹਿਲੀਆਂ ਵਿਚ ਗੁਰਦਵਾਰਾ ਹਮੇਸ਼ਾਂ ਭਰ ਜਾਂਦਾ ਹੁੰਦਾ ਸੀ", ਨੱਥਾ ਸਿੰਘ ਨੇ ਦੱਸਿਆ, "ਬਹੁਤ ਘੱਟ ਲੋਕ ਬਾਤ ਜਾਣਦੇ ਸੀ, ਆਲਾ ਦੁਆਲਾ ਉਹਨਾਂ ਨੂੰ ਬੜਾ ਅਜੀਬ ਅਤੇ ਗੈਰ ਜਿਹਾ ਲੱਗਦਾ ਸੀ। ਗੋਰਿਆਂ ਨਾਲ ਤਾਂ ਤਾਲਮੇਲ ਬਹੁਤ ਹੀ ਘੱਟ ਸੀ। ਇਸ ਕਰਕੇ ਬਹੁਤੇ ਲੋਕ ਗੁਰਦਵਾਰੇ ਆ ਜਾਂਦੇ ਸੀ ਨਾਲੇ ਉਦੋਂ ਲੋਕਾਂ ਵਿਚ ਭਾਈਚਾਰੇ ਦੀ ਭਾਵਨਾ ਬਹੁਤ ਵੱਧ ਹੁੰਦੀ ਸੀ।"

ਭਾਈ ਤਾਰਾ ਸਿੰਘ ਨੇ ਕਿਹਾ, "ਕਈ ਲੋਕ ਜਿਹੜੇ ਪੰਜਾਬ ਵਿਚ ਰਹਿੰਦਿਆਂ ਕਦੀ ਗੁਰਦਵਾਰੇ ਨਹੀਂ ਗਏ ਸਨ, ਇਥੇ ਆ ਕੇ ਗੁਰੂ ਸਾਹਿਬਾਂ ਵੱਲ ਸ਼ਰਧਾ ਰੱਖਣ ਲੱਗ ਪਏ। ਗੁਰੂਆਂ ਵਿਚ ਵਿਸ਼ਵਾਸ ਨੇ ਉਹਨਾਂ ਦੀ ਰੂਹ ਨੂੰ ਤਾਕਤ ਬਖਸ਼ੀ ਅਤੇ ਉਹਨਾਂ ਨੂੰ ਹਰ ਆਉਂਦੀ ਮੁਸ਼ਕਲ ਦਾ ਹੌਂਸਲੇ ਨਾਲ ਸਾਹਮਣਾ ਕਰਨ ਦਾ ਬਲ ਦਿੱਤਾ। ਉਹਨਾਂ ਵਿਚੋਂ ਕਿੰਨਿਆਂ ਨੇ ਇਥੇ ਆ ਕੇ ਅੰਮ੍ਰਿਤ ਛਕਿਆ ਅਤੇ ਖਾਲਸੇ ਸਜ ਗਏ।"

ਨੱਥਾ ਸਿੰਘ ਨੇ ਕਿਹਾ, "ਫੌਜ ਵਿਚ ਵੀ ਇਸੇ ਤਰ੍ਹਾਂ ਸੀ। ਦੂਰ ਦਿਆਂ ਪਿੰਡਾਂ 'ਚੋਂ ਆਏ ਛੋਟੀ ਉਮਰ ਦੇ ਰੰਗਰੂਟ ਮੁੰਡੇ ਭਰਤੀ ਹੋਣ ਵੇਲੇ ਗੁਰੂਆਂ ਦੀ ਸਿੱਖਿਆ ਬਾਰੇ ਬਹੁਤ ਥੋੜ੍ਹਾ ਜਾਣਦੇ ਹੁੰਦੇ ਸਨ। ਥੋੜ੍ਹੇ ਸਾਲਾਂ ਬਾਅਦ ਉਹ ਪੱਕੇ ਸਿੱਖ ਬਣ ਜਾਂਦੇ। ਅੰਗਰੇਜ਼ ਵੀ ਇਸ ਗੱਲ ਵਿਚ ਖੁਸ਼ ਸਨ, ਕਿਉਂਕਿ ਉਹ ਸਮਝਦੇ ਸੀ ਕਿ ਖਾਲਸਾ ਸਜਣ ਨਾਲ ਇਹ ਬਹੁਤ ਵਧੀਆ ਸਿਪਾਹੀ ਬਣ ਜਾਂਦੇ ਸਨ। ਅੰਗਰੇਜ਼ ਸਮਝਦੇ ਸੀ ਕਿ ਇਹਦੇ ਨਾਲ ਇਹ ਲੜਾਈ ਦੇ ਮੈਦਾਨ ਵਿਚ ਨਿਡਰ ਅਤੇ ਹਮੇਸ਼ਾਂ ਅੱਗੇ ਵਧਣ ਵਾਲੇ ਅਤੇ ਰੋਜ਼ ਦੇ ਜੀਵਨ ਵਿਚ ਬਹੁਤ ਦਿਆਲੂ ਅਤੇ ਮਦਦਗਾਰ ਬਣ ਜਾਂਦੇ ਸਨ।"

ਮਲੂਕੇ ਨੂੰ ਇਹ ਦੇਖ ਕੇ ਖੁਸ਼ੀ ਹੁੰਦੀ ਸੀ ਕਿ ਹੁਣ ਫੇਰ ਗੁਰਦਵਾਰੇ ਕਾਫੀ ਸੰਗਤ ਇਕੱਠੀ ਹੋਣ ਲੱਗ ਪਈ ਸੀ। ਖੁੱਲ੍ਹੇ ਹਾਲ ਦੇ ਇਕ ਪਾਸੇ ਔਰਤਾਂ ਬਹਿੰਦੀਆਂ ਜਿਹਨਾਂ ਨੇ ਚਿੱਟੀਆਂ ਚਾਦਰਾਂ ਨਾਲ ਆਪਣੀਆਂ ਲੱਤਾਂ ਢਕੀਆਂ ਹੋਈਆਂ ਹੁੰਦੀਆਂ। ਉਹਨਾਂ ਦੇ ਸਿਰ ਸਿਲਕ ਦੇ ਰੰਗ ਬਰੰਗੇ ਦੁਪੱਟਿਆਂ ਨਾਲ ਢਕੇ ਹੋਏ ਹੁੰਦੇ। ਸਿਆਣੀ ਉਮਰ ਦੀਆਂ ਔਰਤਾਂ ਉਪਰ ਚਿੱਟੇ ਜਾਂ ਹਲਕੇ ਨੀਲੇ ਰੰਗ ਦੇ ਅਤੇ ਨੌਜਵਾਨ ਕੁੜੀਆਂ ਦੇ ਕਾਲੇ ਵਾਲਾਂ ਉੱਪਰ ਲਾਲ ਪੀਲੇ ਅਤੇ ਸੁਨਹਿਰੀ ਰੰਗਾਂ ਦੇ ਦੁਪੱਟੇ ਹੁੰਦੇ। ਨਵੇਂ ਆਏ ਇੰਮੀਗਰੈਂਟਾਂ ਦੇ ਬੱਚਿਆਂ ਵਿਚ ਛੋਟੇ ਮੁੰਡਿਆਂ ਦੀ ਗਿਣਤੀ ਕਾਫੀ ਜ਼ਿਆਦਾ ਸੀ। ਉਹ ਆਪਣੇ ਛੋਟੇ ਛੋਟੇ ਪੈਰਾਂ ਨਾਲ ਕਾਹਲੀ ਕਾਹਲੀ ਕਦਮ ਪੁੱਟਦੇ ਗੁਰੂ ਗ੍ਰੰਥ ਸਾਹਿਬ ਤਕ ਜਾਂਦੇ, ਖਿਡਾਰੀਆਂ ਵਾਲੀ ਚੁਸਤੀ ਨਾਲ ਮੱਥਾ ਟੇਕਦੇ ਅਤੇ ਆਪਣੇ ਦੋਸਤਾਂ ਕੋਲ ਜਾ ਬੈਠਦੇ। ਉਹਨਾਂ ਵਿਚੋਂ ਹੀ ਕੁਝ ਚੰਗੇ ਗਲੇ ਵਾਲੇ ਸੁਰੀਲੀ ਆਵਾਜ਼ ਵਿਚ ਸ਼ਬਦ ਗਾਉਂਦੇ। ਬੱਚਿਆਂ ਦੀਆਂ ਆਵਾਜ਼ਾਂ ਤਬਲੇ, ਹਰਮੋਨੀਅਮ ਅਤੇ ਛੈਣਿਆਂ ਨਾਲ ਮਿਲ ਕੇ ਬਹੁਤ ਰੰਗ ਬੰਨ੍ਹਦੀਆਂ। ਮਲੂਕੇ ਨੂੰ ਇਹ ਸਭ ਕੁਝ ਬੜਾ ਚੰਗਾ ਚੰਗਾ ਲੱਗਦਾ। ਉਸ ਦੀ ਖੁਸ਼ੀ ਦਾ ਇਕ ਕਾਰਨ ਹੋਰ ਵੀ ਸੀ। ਉਹਨਾਂ ਦਿਨਾਂ ਵਿਚ ਹੀ ਕਈ ਨੌਜਵਾਨ ਦੇਸ਼ੋਂ ਸਟੂਡੈਂਟ ਵੀਜ਼ੇ 'ਤੇ ਆਏ ਸਨ ਜਿਹਨਾਂ ਵਿਚ ਮਲੂਕੇ ਦਾ ਧਰਮ ਦਾ ਭਰਾ ਬਲਵੰਤ ਵੀ ਸੀ। ਉਹ ਸੁਹਣਾ ਲੰਮਾ ਪਤਲਾ ਜੁਆਨ ਸੀ ਅਤੇ ਨੀਲੇ ਸੂਟ ਅਤੇ ਹਲਕੀ ਨੀਲੀ ਪੱਗ ਵਿਚ ਬਹੁਤ ਸੁਹਣਾ ਲੱਗਦਾ ਸੀ। ਉਹਦੇ ਮੂੰਹ ਦੁਆਲੇ ਘੇਰਾ ਪਾਈ ਕਾਲੀ ਭਰਵੀਂ ਦਾਹੜੀ ਉਹਦੇ ਤਿੱਖੇ ਨੈਣ ਨਕਸ਼ਾਂ ਨੂੰ ਹੋਰ ਵੀ ਉਘਾੜਦੀ।

ਉਹਦੀਆਂ ਵੱਡੀਆਂ ਭੂਰੀਆਂ ਅੱਖਾਂ ਹੋਰ ਵੀ ਵੱਡੀਆਂ ਲੱਗਦੀਆਂ। ਮੂੰਹ ਹੋਰ ਵੀ ਭਰਿਆ ਜਾਪਦਾ ਅਤੇ ਵਿਚੋਂ ਚਿੱਟੇ ਦੰਦ ਚਮਕਦੇ ਦਿਸਦੇ।

"ਇਹ ਬੜੀ ਮਾੜੀ ਗੱਲ ਆ ਕਿ ਕਈ ਸਿਆਣੀ ਉਮਰ ਦੇ ਬੰਦੇ ਦੇਸੋਂ ਆਪਣੀਆਂ ਧੀਆਂ ਦੇ ਹਾਣ ਦੀਆਂ ਕੁੜੀਆਂ ਵਿਆਹ ਲਿਆਉਂਦੇ ਆ", ਨੱਥਾ ਸਿੰਘ ਨੇ ਖਿਆਲ ਜ਼ਾਹਰ ਕੀਤਾ।

"ਮਾੜੀ ਤੋਂ ਵੀ 'ਗਾਹਾਂ ਇਹ ਤਬਾਹੀ ਵਾਲੀ ਗੱਲ ਆ", ਗੰਡਾ ਸਿੰਘ ਨੇ ਗੱਲ ਅੱਗੇ ਤੋਰੀ।

ਅਰਜਨ ਸਿੰਘ ਨੇ ਸੋਚਦਿਆਂ ਉੱਤਰ ਦਿੱਤਾ, "ਪਰ ਉਹ ਕਰ ਵੀ ਕੀ ਸਕਦੇ ਸੀ। ਜਦੋਂ ਉਹ ਜੁਆਨ ਸੀ ਤਾਂ ਗਰੀਬ ਸਨ, ਕੋਈ ਉਹਨਾਂ ਨੂੰ ਕੁੜੀ ਦੇਣ ਨੂੰ ਤਿਆਰ ਨਹੀਂ ਸੀ। ਜੇ ਹੁਣ ਉਹਨਾਂ ਕੋਲ ਪੈਸੇ ਆ ਤਾਂ ਉਹ ਉਦਾਂ ਬੁੜ੍ਹੇ ਹੋ ਗਏ ਆ।"

"ਇਹ ਗੱਲ ਸ਼ਰਮ ਵਾਲੀ ਆ ਉਦਾਂ", ਨੱਥਾ ਸਿੰਘ ਨੇ ਕਿਹਾ, "ਇਦਾਂ ਦੇ ਵਿਆਹ ਪਿੰਡ 'ਚ ਤਾਂ ਲੰਘ ਸਕਦੇ ਆ ਜਿਥੇ ਤੀਵੀਂ ਸਾਂਝੇ ਘਰ 'ਚ ਰਹਿੰਦੀ ਆ ਅਤੇ ਬੰਦਾ ਆਪਣੇ ਘਰ ਦਾ ਕੰਮ ਕਰਦਾ ਆ। ਪਰ ਇਥੇ ਬੰਦਾ ਤਾਂ ਬਾਹਰ ਮਿੱਲ 'ਚ ਪਸੀਨੋ-ਪਸੀਨਾ ਹੋਇਆ ਰਹਿੰਦਾ ਅਤੇ ਤੀਵੀਂ ਵਿਚਾਰੀ ਸਾਰੀ ਦਿਹਾੜੀ ਘਰ ਇਕੱਲੀ ਰਹਿੰਦੀ ਆ।"

"ਤਦੇ ਈ ਤਾਂ ਇਹ ਛੋਟੀ ਉਮਰ ਦੀਆਂ ਵਹੁਟੀਆਂ ਜੁਆਨ ਮੁੰਡਿਆਂ ਵਲ ਲਲਚਾਈਆਂ ਨਜ਼ਰਾਂ ਨਾਲ ਦੇਖਦੀਆਂ ਆਂ", ਅਰਜਨ ਸਿੰਘ ਦਾ ਖਿਆਲ ਸੀ।

ਗੰਡਾ ਸਿੰਘ ਬੋਲਿਆ, "ਬਿਸ਼ਨੀ ਵਲਾਂ ਦੇਖੋ ਤਾਂ ਤੁਸੀਂ, ਕਿੰਨੀ ਹਲਕੀ ਉਮਰ ਦੀ ਤੇ ਸੁਹਣੀ ਆ। ਉਹਦੀ ਜੁਆਨੀ ਉਹਦੀ ਤੋਰ ਵਿਚ ਨੱਚਦੀ ਦਿਸਦੀ ਆ, ਉਹਦੇ ਬੁੱਲ੍ਹਾਂ ਉੱਤੇ ਲਿਸ਼ਕਾਰੇ ਮਾਰਦੀ ਆ, ਅਤੇ ਉਹਦੀਆਂ ਅੱਖਾਂ ਚੋਂ ਡੁੱਲ੍ਹ ਡੁੱਲ੍ਹ ਪੈਂਦੀ ਆ। ਤੇ ਵਿਚਾਰਾ ਘਰ ਆਲਾ ਇੰਨਾ ਬੁੜ੍ਹਾ ਆ ਪਈ ਉਹਦੇ ਕੋਲੋਂ ਇਹ ਅੱਗ ਠੰਡੀ ਨਹੀਂ ਕਰ ਹੁੰਦੀ।"

"ਉਹ ਤਾਂ ਇੰਨਾ ਥੱਕ ਜਾਂਦਾ ਆ ਪਈ ਆਪਣੀ ਘਰ ਆਲੀ ਨਾਲ ਐਤਵਾਰ ਨੂੰ ਗੁਰਦਵਾਰੇ ਵੀ ਨਹੀਂ ਆ ਸਕਦਾ", ਨੱਥਾ ਸਿੰਘ ਨੇ ਕਿਹਾ।

"ਚੰਗਾ ਈ ਆ ਉਦਾਂ", ਅਰਜਨ ਸਿੰਘ ਨੇ ਟੋਣਾ ਲਾਇਆ, "ਉਹ ਸਗੋਂ ਇਸ ਤਰ੍ਹਾਂ ਜ਼ਿਆਦਾ ਖੁਸ਼ ਰਹਿੰਦੀ ਆ। ਜਦੋਂ ਜੁਆਨ ਮੁੰਡਿਆਂ ਨਾਲ ਗੱਲਾਂ ਕਰਦੀ ਆ ਤਾਂ ਉਹਦੇ ਸਰੀਰ 'ਚੋਂ ਅੱਗ ਨਿਕਲਦੀ ਹੁੰਦੀ ਆ। ਤੇ ਨਾਲੇ ਮਰਜ਼ੀ ਨਾਲ ਇਹਨਾਂ ਮੁੰਡਿਆਂ ਨਾਲ ਹਾਸਾ ਮਖੌਲ ਕਰ ਸਕਦੀ ਆ।"

"ਬਲਵੰਤ ਤੋਂ ਇਕ ਪਲ ਲਈ ਵੀ ਅੱਖਾਂ ਨਹੀਂ ਚੁੱਕਦੀ, ਜਦੋਂ ਉਹ ਆਲੇ ਦੁਆਲੇ ਹੋਵੇ", ਗੰਡਾ ਸਿੰਘ ਨੇ ਸ਼ਰਾਰਤ ਨਾਲ ਕਿਹਾ, "ਨਾਲੇ ਉਹਨੂੰ ਉਲ੍ਹਾਮਾਂ ਵੀ ਕਾਹਦਾ ਦਈਏ? ਬਈ ਮਲੂਕਿਆ ਤੂੰ ਆਪਣੇ ਭਾਈਵੰਦ ਨੂੰ ਸਾਵਧਾਨ ਕਰਦੇ।"

"ਚੁਗਲੀਆਂ ਕਰਨ ਤੋਂ ਰੋਕਣਾ ਬੜਾ ਮੁਸ਼ਕਲ ਆ ਤੁਹਾਨੂੰ। ਐਤਵਾਰ ਵਾਲੇ ਦਿਨ ਤਾਂ ਤੁਹਾਨੂੰ ਗੁਰਬਾਣੀ ਸੁਣ ਕੇ ਆਪਣਾ ਜੀਵਨ ਸੁਧਾਰਨਾ ਚਾਹੀਦਾ ਆ", ਸਤਨਾਮ ਸਿੰਘ ਨੇ ਮਿੱਠੀ ਝਿੜਕੀ ਦਿੰਦਿਆਂ ਕਿਹਾ।

## 4

ਸਤਨਾਮ ਇਕ ਪੜ੍ਹਿਆ ਲਿਖਿਆ, ਆਪਣੇ ਆਪ ਵਿਚ ਰਹਿਣ ਵਾਲਾ ਅਤੇ ਸੰਗਾਊ ਸੁਭਾ ਵਾਲਾ ਬੰਦਾ ਸੀ। ਪਰ ਕਮਿਉਨਿਟੀ ਦੀ ਭਲਾਈ ਕਰਨਾ ਉਹਦਾ ਸਭ ਤੋਂ ਵੱਡਾ ਮਸਲਾ ਸੀ। ਸੰਗਤ ਵਿਚ ਵਿਚਾਰ ਵਟਾਂਦਰੇ ਵੇਲੇ ਉਹ ਆਪ ਘੱਟ ਬੋਲਦਾ ਅਤੇ ਜ਼ਿਆਦਾ ਗੁੱਸੇ ਖੋਰ ਅਤੇ ਵਧੀਆ ਬੋਲਣ ਵਾਲਿਆਂ ਨੂੰ ਹੀ ਗੱਲ ਕਰਨ ਦਿੰਦਾ।

ਸਤਨਾਮ ਦਰਮਿਆਨੇ ਕੱਦ ਅਤੇ ਸੁਹਣੀ ਡੀਲ ਡੌਲ ਵਾਲਾ ਆਦਮੀ ਸੀ। ਉਹ ਹਮੇਸ਼ਾਂ ਸਾਫ ਸੁਥਰੇ ਕੱਪੜੇ ਪਾਉਂਦਾ, ਭਾਵੇਂ ਮਰੋੜੇ ਹੋਏ ਅਖਬਾਰ ਉਹਦੀਆਂ ਜੇਬਾਂ ਵਿਚੋਂ ਬਾਹਰ ਲਮਕਦੇ ਰਹਿੰਦੇ। ਸਿਰ ਦੇ ਝੜਦੇ ਵਾਲਾਂ, ਕੱਟੀਆਂ ਹੋਈਆਂ ਧੌਲੀਆਂ ਮੁੱਛਾਂ, ਚਿਹਰੇ ਦੀ ਗਮਗੀਨੀ ਅਤੇ ਗੱਲ ਕਰਨ ਦੇ ਖਾਸ ਅੰਦਾਜ਼ ਕਰਕੇ ਉਹ ਕੈਨੇਡੀਅਨ ਪੈਸੇਫਿਕ ਰੇਲਵੇ ਦੇ ਮਾਲੀ ਨਾਲੋਂ ਇਕ ਪ੍ਰੋਫੈਸਰ ਜ਼ਿਆਦਾ ਲੱਗਦਾ। ਰੇਲ ਲਾਈਨ ਦੇ ਵੈਨਕੂਵਰ ਤੱਕ ਬਣਨ ਤੋਂ ਛੇਤੀ ਬਾਅਦ ਸੀ.ਪੀ.ਆਰ. ਨੇ ਸ਼ਾਹਨਸੀ ਹਾਈਟ ਦੇ

ਸੁੰਦਰ ਇਲਾਕੇ ਵਿਚ ਕਿੰਨੇ ਹੀ ਬਹੁਤ ਸੁਹਣੇ ਅਤੇ ਵੱਡੇ ਵੱਡੇ ਘਰ ਬਣਾਏ ਸਨ। ਸਤਨਾਮ ਉਹਨਾਂ ਵਿਚੋਂ ਤਿੰਨ ਘਰਾਂ ਦੀ ਦੇਖ ਭਾਲ ਕਰਨ ਦਾ ਕੰਮ ਕਰਦਾ ਸੀ ਅਤੇ ਉਥੇ ਹੀ ਇਕ ਸਾਫ ਸੁਥਰੇ ਕਮਰੇ ਵਿਚ ਰਹਿੰਦਾ ਸੀ। ਸ਼ਾਇਦ ਉਹਦੀ ਪੱਕੀ, ਅਲਹਿਦਾ ਤਰ੍ਹਾਂ ਦੀ ਨੌਕਰੀ ਅਤੇ ਕਮਿਊਨਿਟੀ ਤੋਂ ਦੂਰ ਰਹਿਣ ਕਰਕੇ ਹੀ ਉਹ ਬਿਨਾਂ ਕਿਸੇ ਡਰ ਭਉ ਦੇ ਵਾਲ ਕਟਾਉਣ ਵਿਚ ਕਾਮਯਾਬ ਹੋ ਗਿਆ ਸੀ। ਮੌਜੂਦਾ ਹਾਲਤਾਂ ਦੀ ਡੂੰਘੀ ਖਬਰਸਾਰ ਰੱਖਣ ਵਾਲਾ ਸਤਨਾਮ ਪੰਜਾਬੀ, ਉਰਦੂ ਅਤੇ ਅੰਗਰੇਜ਼ੀ ਦੇ ਕਈ ਅਖਬਾਰ ਅਤੇ ਰਸਾਲੇ ਮੰਗਵਾਉਂਦਾ ਸੀ। ਇਤਿਹਾਸ ਅਤੇ ਸਿਆਸਤ ਦੇ ਵਿਸ਼ਿਆਂ ਉਤੇ ਉਹਨੇ ਕਿੰਨੀਆਂ ਹੀ ਕਿਤਾਬਾਂ ਇਕੱਠੀਆਂ ਕਰ ਰੱਖੀਆਂ ਸਨ। ਨੌਜਵਾਨ, ਖਾਸ ਕਰ ਵਿਦਿਆਰਥੀ ਉਹਦੇ ਵੱਲ ਕਾਫੀ ਖਿੱਚੇ ਜਾਂਦੇ, ਅਤੇ ਉਹ ਅਕਸਰ ਉਹਦੇ ਨਿਵੇਕਲੇ ਛੋਟੇ ਜਿਹੇ ਕੁਆਟਰ ਵਿਚ ਉਹਨੂੰ ਮਿਲਣ ਆਉਂਦੇ।

ਇਕ ਸਨਿਚਰਵਾਰ ਦੀ ਸ਼ਾਮ ਨੂੰ ਸਤਨਾਮ ਨੇ ਮਿਲਣ ਆਏ ਚਾਰ ਨੌਜਵਾਨਾਂ ਨੂੰ ਵਧੀਆ ਬਿਸਕੁਟ ਅਤੇ ਦਾਰਜੀਲਿੰਗ ਦੀ ਚਾਹ ਪਿਲਾਈ ਜਿਹੜੀ ਉਹ ਆਪ ਵੀ ਬਹੁਤ ਪਸੰਦ ਕਰਦਾ ਸੀ। ਉਹਨੇ ਉਹਨਾਂ ਨੂੰ ਸ੍ਰੀ ਨਿਵਾਸ ਸ਼ਾਸਤਰੀ ਅਤੇ ਲਾਲਾ ਲਾਜਪਤ ਰਾਏ ਦੇ ਲਿਖੇ ਕਿੰਨੇ ਹੀ ਲੇਖ ਦਿਖਾਏ ਜਿਹੜੇ ਬਾਹਰ ਰਹਿ ਰਹੇ ਭਾਰਤੀਆਂ ਬਾਰੇ ਸਨ। ਉਹਨਾਂ ਦੋਹਾਂ ਨੇ ਹੀ ਬਾਹਰ ਵਸਦੇ ਭਾਰਤੀਆਂ ਵਿਚ ਦਿਲਚਸਪੀ ਦਿਖਾਈ ਸੀ ਅਤੇ ਸੁਝਾਅ ਦਿੱਤਾ ਸੀ ਕਿ ਬਾਹਰ ਵੱਸਦੇ ਭਾਰਤੀਆਂ ਨੂੰ ਨਵੇਂ ਮੁਲਕਾਂ ਦੇ ਤੌਰ ਤਰੀਕ ਅਪਨਾਉਣੇ ਚਾਹੀਦੇ ਹਨ।

“ਤੁਹਾਨੂੰ ਨੌਜਵਾਨਾਂ ਨੂੰ ਚਾਹੀਦਾ ਹੈ ਕਿ ਤੁਸੀਂ ਇਹ ਹਿੰਦੂਆਂ ਦੇ ਵਿਹੜੇ ਵਿਚੋਂ, ‘ਇਸ ਗੈਟੋ’ ਵਿਚੋਂ ਬਾਹਰ ਨਿਕਲੋ”, ਸਤਨਾਮ ਨੇ ਆਪਣੇ ਧੀਮੇ ਗੱਲ ਕਰਨ ਦੇ ਅੰਦਾਜ਼ ਵਿਚ ਕਿਹਾ, “ਇੰਨੇ ਸਮੁੰਦਰ ਟੱਪ ਕੇ ਭਾਰਤ ਛੱਡਣ ਦਾ ਕੀ ਫਾਇਦਾ ਜੇ ਫੇਰ ਵੀ ਆਪਣੇ ਮੁਲਕ ਵਰਗੇ ਮਾਹੌਲ ਵਿਚ ਹੀ ਰਹਿਣਾ ਹੈ।”

ਬਲਵੰਤ ਨੇ ਜਵਾਬ ਦਿੱਤਾ, “ਹਾਂ ਤੁਹਾਡੀ ਗੱਲ ਬਿਲਕੁਲ ਠੀਕ ਹੈ। ਅਸੀਂ ਕੈਨੇਡੀਅਨ ਲੋਕਾਂ ਨੂੰ ਬਹੁਤ ਘੱਟ ਮਿਲਦੇ ਗਿਲਦੇ ਹਾਂ। ਸਾਡੀ ਕਮਿਊਨਿਟੀ ਦੀ ਪਹਿਲੀ ਪੀੜ੍ਹੀ ਦੇ ਬੰਦੇ ਆਪਣੇ ਜਾਤੀ ਅਤੇ ਆਪਣੀ ਕਮਿਊਨਿਟੀ ਦੇ ਮਸਲਿਆਂ ਬਾਰੇ ਹੀ ਹਰ ਵੇਲੇ ਫਿਕਰਮੰਦ ਰਹਿੰਦੇ ਹਨ।”

“ਉਹ ਗੋਰਿਆਂ ਵਲੋਂ ਹੁੰਦੇ ਨਸਲੀ ਵਿਤਕਰੇ ਵਾਰੇ ਅਕਸਰ ਖਿੱਝ ਨਾਲ ਗੱਲਾਂ ਕਰਦੇ ਹਨ”, ਖੇਡਾਂ ਦੇ ਸ਼ੌਕੀਨ ਤਰਲੋਕ ਸਿੰਘ ਨੇ ਕਿਹਾ।

“ਉਹ ਹਮੇਸ਼ਾਂ ਦੇਸ਼ ਵਾਪਿਸ ਜਾਣ ਬਾਰੇ ਹੀ ਸੋਚਦੇ ਰਹਿੰਦੇ ਹਨ। ਉਹ ਕਹਿੰਦੇ ਹਨ ਕਿ ਜਿੰਨਾਂ ਚਿਰ ਭਾਰਤ ਆਜ਼ਾਦ ਨਹੀਂ ਹੋ ਜਾਂਦਾ ਉਨਾਂ ਚਿਰ ਉਨ੍ਹਾਂ ਦੀ ਬਾਹਰ ਕਿਸੇ ਨੇ ਵੀ ਇਜ਼ਤ ਨਹੀਂ ਕਰਨੀ”, ਮੇਹਰ ਸਿੰਘ ਜੋ ਆਪਣੀ ਜਨਮ-ਭੂਮੀ ਛੱਡ ਕੇ ਕਾਫੀ ਖੁਸ਼ ਸੀ, ਨੇ ਕਿਹਾ।

“ਜੋ ਕੁਝ ਉਹ ਕਹਿੰਦੇ ਆ ਉਹਦੇ ਵਿਚੋਂ ਕਾਫੀ ਕੁਝ ਤਾਂ ਬਿਲਕੁਲ ਠੀਕ ਹੈ”, ਸਤਨਾਮ ਨੇ ਸਹਿਮਤੀ ਪ੍ਰਗਟ ਕਰਦਿਆਂ ਕਿਹਾ, “ਪਰ ਹੁਣ ਹਾਲਾਤ ਦਸ ਪੰਦਰਾਂ ਸਾਲ ਪਹਿਲਾਂ ਨਾਲੋਂ ਕਾਫੀ ਵਧੀਆ ਹਨ। ਅਤੇ ਹੋਰ ਤਬਦੀਲੀ ਵੀ ਛੇਤੀ ਹੋ ਜਾਣੀ ਹੈ, ਕਿਉਂਕਿ ਲੜਾਈ ਨੇ ਦੁਨੀਆਂ ਨੂੰ ਕਾਫੀ ਹਿਲਾ ਦਿੱਤਾ ਹੈ। ਪਰ ਸਾਨੂੰ ਵੀ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਅਸੀਂ ਵੀ ਉਹਨਾਂ ਲੋਕਾਂ ਦੇ ਤੌਰ ਤਰੀਕੇ ਸਿੱਖੀਏ ਜਿਹਨਾਂ ਵਿਚ ਅਸੀਂ ਰਹਿ ਰਹੇ ਹਾਂ।”

“ਉਹ ਤਾਂ ਹਮੇਸ਼ਾਂ ਇਹੀ ਕਹਿੰਦੇ ਆ ਕਿ ਉਹਨਾਂ ਨੇ ਵਾਪਿਸ ਭਾਰਤ ਚਲੇ ਜਾਣਾ ਹੈ ਅਤੇ ਕਈ ਤਾਂ ਡੁਮੀਨੀਅਨ ਮਿੱਲ ਵਿਚ ਅੱਗ ਲਗਣ ਤੋਂ ਬਾਅਦ ਚਲੇ ਵੀ ਗਏ ਹਨ”, ਮਲੂਕੇ ਨੇ ਕਿਹਾ।

“ਇਹ ਤਾਂ ਉਹਨਾਂ ਦਾ ਮਨ ਚਾਹਿਆ ਸੁਪਨਾ ਹੀ ਹੈ”, ਸਤਨਾਮ ਨੇ ਜਵਾਬ ਦਿੱਤਾ, “ਉਹਨਾਂ ’ਚੋਂ ਜਿਹੜੇ ਜਾਂਦੇ ਵੀ ਹਨ ਉਹ ਵੀ ਸਾਲ ਦੇ ਵਿਚ ਵਿਚ ਵਾਪਿਸ ਆ ਜਾਂਦੇ ਹਨ। ਜਿਹੜੇ ਅੱਗ ਤੋਂ ਬਾਅਦ ਗਏ ਸੀ ਉਹਨਾਂ ’ਚੋਂ ਬਹੁਤੇ ਦੇਖ ਲਈਂ ਖਾਲੀ ਜੇਬਾਂ ਅਤੇ ਟੁੱਟੇ ਭਰਮ ਲੈ ਕੇ ਵਾਪਿਸ ਆਉਣਗੇ।”

## 5

ਇਕ ਐਤਵਾਰ ਸ਼ਾਮ ਨੂੰ ਗੁਰਦੁਆਰੇ ਦੀਵਾਨ ਦੀ ਸਮਾਪਤੀ ਤੋਂ ਪਹਿਲਾਂ ਮਲੂਕੇ ਨੇ ਉੱਠ ਕੇ ਕਿਹਾ ਕਿ ਛੇਤੀ ਹੀ ਹੇਠਾਂ ਲੰਗਰ ਵਿਚ ਨੌਜਵਾਨਾਂ ਵਲੋਂ ਇਕ ਜਥੇਬੰਦੀ ਬਣਾਉਣ ਬਾਰੇ ਵਿਚਾਰ ਵਟਾਂਦਰਾ ਹੋਵੇਗਾ, ਜਿਸ ਲਈ ਸਾਰਿਆਂ ਨੂੰ ਆਉਣ ਲਈ ਸੱਦਾ ਦਿੱਤਾ ਜਾਂਦਾ ਹੈ।

ਮੀਟਿੰਗ ਵਿਚ ਕਾਫੀ ਗਹਿਮਾ ਗਹਿਮੀ ਸੀ। ਬਲਵੰਤ ਸਿੰਘ ਮੀਟਿੰਗ ਦਾ ਸਭਾਪਤੀ ਬਣਿਆ। ਉਹਨੇ ਹਿੰਦੁਸਤਾਨੀ ਨੌਜਵਾਨਾਂ ਦੀ ਜਥੇਬੰਦੀ ਦੀ ਜ਼ਰੂਰਤ ਬਾਰੇ ਅਤੇ ਨਾਲ ਇਹਦੇ ਰਾਹੀਂ ਕੀਤੇ ਜਾਣ ਵਾਲੇ ਕੁਝ ਇਕ ਕੰਮਾਂ ਬਾਰੇ ਦਸਿਆ।

"ਬੁੜ੍ਹਿਆਂ ਤੋਂ ਬਿਨਾਂ ਇਹ ਨਵੀਂ ਜਥੇਬੰਦੀ ਕਾਹਦੇ ਲਈ? ਸਾਨੂੰ ਬੁੜ੍ਹਿਆਂ ਨੂੰ ਬਾਹਰ ਕਿਉਂ ਕੱਢਿਆ ਜਾ ਰਿਹਾ?" ਭਾਈ ਹੀਰਾ ਸਿੰਘ ਨੇ ਆਪਣੀ ਚਿੱਟੀ ਦਾਹੜੀ ਖੁਰਕਦਿਆਂ ਕਿਹਾ।

"ਪਹਿਲੀ ਗੱਲ ਤਾਂ ਇਹ ਹੈ ਕਿ ਅਸੀਂ ਖੇਡਾਂ ਖੇਡਿਆ ਕਰਾਂਗੇ।" " ਤਰਲੋਕ ਸਿੰਘ ਨੇ ਜਵਾਬ ਦਿੱਤਾ।

"ਅਸੀਂ ਤੁਹਾਨੂੰ ਖੇਡਦਿਆਂ ਨੂੰ ਦੇਖ ਤਾਂ ਸਕਦੇ ਹੀ ਹਾਂ, ਜਾਂ ਕਿ ਤੁਸੀਂ ਕੋਈ ਏਦਾਂ ਦੇ ਕੰਮ ਕਰਨੇ ਹਨ ਜਿਹੜੇ ਤੁਸੀਂ ਚਾਹੁੰਦੇ ਹੋ ਕਿ ਅਸੀਂ ਨਾ ਦੇਖੀਏ?" ਹੀਰਾ ਸਿੰਘ ਦਾ ਜਵਾਬ ਸੀ।

ਭਾਈ ਸੰਤੋਖ ਸਿੰਘ ਨੇ ਕਿਹਾ, "ਸਾਨੂੰ ਇਹ ਦੱਸਿਆ ਗਿਆ ਹੈ ਕਿ ਜਥੇਬੰਦੀ ਦਾ ਇਕ ਕੰਮ ਗਾਣੇ ਬਜਾਣੇ ਦੇ ਪ੍ਰੋਗਰਾਮ ਕਰਕੇ ਗੋਰਿਆਂ ਨਾਲ ਤਾਲਮੇਲ ਵਧਾਉਣ ਦਾ ਹੋਵੇਗਾ। ਕੀ ਇਹਦਾ ਮਤਲਬ ਹੈ ਕਿ ਤੁਸੀਂ ਨਾਚ ਵਗੈਰਾ ਪੇਸ਼ ਕਰਿਆ ਕਰੋਗੇ?"

ਥੋੜ੍ਹਾ ਜਿਹਾ ਸ਼ਰਮਿੰਦਾ ਪੈਂਦਿਆਂ ਬਲਵੰਤ ਨੇ ਯਕੀਨ ਦੁਆਇਆ, "ਨਹੀਂ ਅਸੀਂ ਇਹੋ ਜਿਹੀ ਤਾਂ ਕੋਈ ਗੱਲ ਨਹੀਂ ਸੀ ਸੋਚ ਰਹੇ, ਸਾਡੇ ਖਿਆਲ ਵਿਚ ਤਾਂ ਗੀਤ ਸੰਗੀਤ ਦਾ ਐਹੋ ਜਿਹਾ ਪ੍ਰੋਗਰਾਮ ਸੀ ਜਿਹੋ ਜਿਹਾ ਆਪਾਂ ਇਥੇ ਗੁਰਦੁਆਰੇ ਵਿਚ ਕਰਦੇ ਹੀ ਹਾਂ।"

ਭਾਈ ਤਾਰਾ ਸਿੰਘ ਨੇ ਸਵਾਲ ਕੀਤਾ, "ਕੀ ਤੁਹਾਡੀ ਜਥੇਬੰਦੀ ਸਿੱਖ ਧਰਮ ਦੇ ਸੁਹਣੇ ਤੇ ਵਧੀਆ ਪੱਖਾਂ ਬਾਰੇ ਇਥੋਂ ਦੇ ਲੋਕਾਂ ਨੂੰ ਦਸਿਆ ਕਰੇਗੀ?"

"ਕੀ ਭਾਈ ਤਾਰਾ ਸਿੰਘ ਦੇ ਮਨ ਵਿਚ ਸਿੱਖ ਧਰਮ ਨੂੰ ਕੈਨੇਡਾ ਵਿਚ ਫੈਲਾਉਣ ਦਾ ਖਿਆਲ ਹੈ? ਕੀ ਸੱਚ ਮੁੱਚ ਤੈਨੂੰ ਇਸ ਗੱਲ ਦਾ ਯਕੀਨ ਹੈ ਕਿ ਆਪਾਂ ਇਥੇ ਲੋਕਾਂ ਨੂੰ ਸਿੱਖ ਬਣਾ ਸਕਦੇ ਹਾਂ, ਉਹਨਾਂ ਨੂੰ ਲੰਬੀਆਂ ਲੰਬੀਆਂ ਦਾਹੜੀਆਂ ਰੱਖਣ ਲਈ ਤੇ ਅੰਮ੍ਰਿਤ ਛਕਣ ਲਈ ਸਹਿਮਤ ਕਰ ਸਕਦੇ ਹਾਂ?" ਗੰਡਾ ਸਿੰਘ ਨੇ ਪੁੱਛਿਆ।

"ਮੈਨੂੰ ਤਾਂ ਇਹਦੇ ਵਿਚ ਕੋਈ ਹੈਰਾਨੀ ਵਾਲੀ ਜਾਂ ਔਖੀ ਗੱਲ ਨਹੀਂ ਦਿਸਦੀ। ਈਸਾਈਆਂ ਦੇ ਮਿਸ਼ਨਰੀ ਭਾਰਤ ਵਿਚ ਬੜੇ ਕਾਮਯਾਬ ਤਰੀਕੇ ਨਾਲ ਆਪਣੇ ਧਰਮ ਦਾ ਪ੍ਰਚਾਰ ਕਰ ਰਹੇ ਹਨ। ਅਸੀਂ ਇਹੋ ਗੱਲ ਇਥੇ ਕਿਉਂ ਨਹੀਂ ਕਰ ਸਕਦੇ?"

"ਕੀ ਇਸ ਜਥੇਬੰਦੀ ਦੇ ਪੜ੍ਹੇ ਲਿਖੇ ਮੈਂਬਰ ਸਿੱਖ ਗੁਰੂਆਂ ਦੀ ਸਿੱਖਿਆ ਬਾਰੇ ਲੋਕਾਂ ਨੂੰ ਲੈਕਚਰ ਦੇਣ ਲਈ ਤਿਆਰ ਹੋਣਗੇ?" ਭਾਈ ਤਾਰਾ ਸਿੰਘ ਨੇ ਤੇਜ਼ੀ ਨਾਲ ਪੁੱਛਿਆ।

"ਹਾਂ, ਸਾਨੂੰ ਇਹ ਕਰਕੇ ਬੜੀ ਖੁਸ਼ੀ ਹੋਵੇਗੀ।" " ਬਲਵੰਤ ਸਿੰਘ ਨੇ ਯਕੀਨ ਦੁਆਂਦਿਆਂ ਕਿਹਾ।

"ਤਾਂ ਮੈਂ ਇਸ ਜਥੇਬੰਦੀ ਦੇ ਪੂਰੀ ਤਰ੍ਹਾਂ ਹੱਕ ਵਿਚ ਹਾਂ", ਉਹਨੇ ਉਤਸ਼ਾਹ ਨਾਲ ਕਿਹਾ।

ਉੱਥੇ ਇਕੱਠੇ ਹੋਏ ਸਾਰੇ ਲੋਕ 'ਹਿੰਦੁਸਤਾਨੀ ਯੰਗ ਮੈਨਜ਼ ਐਸੋਸੀਏਸ਼ਨ' ਬਣਨ ਨਾਲ ਖੁਸ਼ ਨਹੀਂ ਸਨ। ਉਹਨਾਂ ਵਿਚੋਂ ਬਹੁਤਿਆਂ ਨੂੰ ਇਸ ਗੱਲ ਦਾ ਡਰ ਸੀ ਕਿ ਇਕ ਵਾਰੀ ਨੌਜਵਾਨ ਆਪਣੀ ਉਮਰ ਦੇ ਗੋਰੇ ਲੋਕਾਂ ਨਾਲ ਘੁਲ-ਮਿਲ ਗਏ ਤਾਂ ਉਹ ਆਪਣਾ ਸਭਿਆਚਾਰ, ਧਰਮ ਤੇ ਖਾਸ ਕਰਕ ਧਰਮ ਦੇ ਬਾਹਰੀ ਚਿੰਨ੍ਹ ਜ਼ਰੂਰ ਗੁਆ ਬੈਠਣਗੇ।

## 6

ਬਹਾਰ ਦਾ ਮੌਸਮ ਆਉਣ ਨਾਲ ਹਰ ਪਾਸੇ ਤਾਜ਼ਗੀ ਸੀ ਅਤੇ ਵੈਨਕੂਵਰ ਦੇ ਬਾਗਾਂ ਅਤੇ ਪਾਰਕਾਂ ਵਿਚ ਰੰਗ ਬਰੰਗੇ ਫੁੱਲ ਟਹਿਕਣ ਲੱਗੇ ਸਨ। ਗੁਰੂ ਨਾਨਕ ਦੇਵ ਜੀ ਦਾ ਜਨਮ ਦਿਨ ਮਨਾਉਣ ਲਈ ਇਹ ਸਮਾਂ ਬਹੁਤ ਠੀਕ ਸੀ।

ਵੈਨਕੂਵਰ ਦੀ ਖਾਲਸਾ ਦੀਵਾਨ ਸੁਸਾਇਟੀ ਨੇ ਇਕ ਖੁਸ਼ੀ ਭਰਿਆ ਸੰਦੇਸ਼-ਪੱਤਰ ਬੀ.ਸੀ. ਅਤੇ ਕੈਲੇਫੋਰਨੀਆਂ ਦੀਆਂ ਸਾਰੀਆਂ ਸੰਗਤਾਂ ਨੂੰ ਭੇਜਿਆ ਅਤੇ ਉਹਨਾਂ ਨੂੰ ਗੁਰੂ ਨਾਨਕ ਦੇਵ ਜੀ ਦੇ ਜਨਮ ਦਿਨ ਉਤੇ ਵੈਨਕੂਵਰ ਆਉਣ ਦਾ ਸੱਦਾ ਦਿੱਤਾ। ਇਸ ਗੱਲ ਦਾ ਵੀ ਐਲਾਨ ਕਰ ਦਿੱਤਾ ਗਿਆ ਕਿ ਲੰਗਰ ਦੀ ਸੇਵਾ ਦੋ ਸਿੱਖ ਸ਼ਰਧਾਲੂਆਂ ਵਲੋਂ ਹੋਵੇਗੀ ਜਿਹਨਾਂ ਨੇ ਆਪਣੇ ਨਾਂ ਗੁਪਤ ਰੱਖਣ ਦਾ ਫੈਸਲਾ ਕੀਤਾ ਸੀ। ਆਮ ਲੋਕਾਂ ਨੂੰ ਸੱਦੇ ਦਾ ਐਲਾਨ ਅੰਗਰੇਜ਼ੀ ਦੇ ਦੋ ਅਖਬਾਰਾਂ ਰੋਜ਼ਾਨਾ ਪਰੌਵਿੰਸ ਅਤੇ ਵੈਨਕੂਵਰ ਸੰਨ ਵਿਚ ਵੀ ਦਿੱਤੇ ਗਏ ਅਤੇ ਇਹ ਗੱਲ ਖਾਸ ਤੌਰ ਤੇ ਲਿਖੀ ਗਈ ਕਿ ਲੈਕਚਰ ਅੰਗਰੇਜ਼ੀ ਜ਼ਬਾਨ ਵਿਚ ਹੋਣਗੇ।

ਐਤਵਾਰ ਨੂੰ ਹੋਣ ਵਾਲੇ ਜੋੜ ਮੇਲੇ ਤੋਂ ਕਈ ਦਿਨ ਪਹਿਲਾਂ ਹੀ ਲੋਕੀਂ ਬੀ. ਸੀ. ਦੀਆਂ ਵੱਖ ਵੱਖ ਥਾਵਾਂ - ਪ੍ਰਿੰਸ ਜਾਰਜ ਅਤੇ ਪ੍ਰਿੰਸ-ਰੂਪਰਟ ਤੋਂ ਲੱਕੜੀ ਕੱਟਣ ਵਾਲੇ, ਕਿਲੋਨਾ ਅਤੇ ਕੈਮਲੂਪਸ ਤੋਂ ਕਿਸਾਨ, ਸੂਬੇ ਦੇ ਹੋਰਨਾਂ ਭਾਗਾਂ ਵਿਚੋਂ ਲੱਕੜੀ ਵੱਢਣ ਵਾਲੇ, ਵੈਨਕੂਵਰ ਆਈਲੈਂਡ ਤੋਂ ਛੋਟੀਆਂ ਛੋਟੀਆਂ ਮਿੱਲਾਂ ਵਿਚ ਕੰਮ ਕਰਨ ਵਾਲੇ ਲੋਕ ਵੈਨਕੂਵਰ ਪਹੁੰਚਣੇ ਸ਼ੁਰੂ ਹੋ ਗਏ। ਐਤਵਾਰ ਵਾਲੇ ਦਿਨ ਨੇੜੇ ਦੇ ਇਲਾਕਿਆਂ - ਨਿਊ ਵੈਸਟਮਿਨਸਟਰ, ਪੋਰਟ ਮੂਡੀ, ਫਰੇਜ਼ਰ ਮਿਲਜ਼, ਐਬਟਸਫੋਰਡ ਅਤੇ ਮਿਸ਼ਨ ਆਦਿ ਵਿਚੋਂ ਵੱਡੀ ਗਿਣਤੀ ਵਿਚ ਸਿੱਖ ਪਹੁੰਚੇ। ਉਹ ਇਕ ਜਲੂਸ ਦੀ ਸ਼ਕਲ ਵਿਚ ਗੁਰਦੁਆਰੇ ਦਾਖਲ ਹੋਏ। ਛੋਟੇ ਬੱਚਿਆਂ ਨੇ ਪੀਲੇ ਰੰਗ ਦੇ ਕਮਰਬੰਧ ਬੰਨ੍ਹੇ ਹੋਏ ਸਨ, ਅਤੇ ਨਿਸ਼ਾਨ ਸਾਹਿਬ ਚੁੱਕੇ ਹੋਏ ਸਨ। ਉਨ੍ਹਾਂ ਦੇ ਪਿਛੇ ਢੋਲਕੀਆਂ ਛੈਣਿਆਂ ਨਾਲ ਸ਼ਬਦ ਗਾਉਂਦੇ ਰਾਗੀ ਅਰਾਮ ਨਾਲ ਫੌਜੀਆਂ ਵਾਂਗ ਮਾਰਚ ਕਰਦੇ ਆ ਰਹੇ ਸਨ।

ਜੋੜ ਮੇਲੇ ਵਿਚ ਸ਼ਹਿਰ ਵਿਚੋਂ ਅੰਗਰੇਜ਼ੀ ਬੋਲਣ ਵਾਲੇ ਲੋਕ ਵੀ ਕਾਫੀ ਗਿਣਤੀ ਵਿਚ ਆਏ ਸਨ। ਉਹਨਾਂ ਵਿਚੋਂ ਕਈ ਸਿੱਖ ਫੌਜੀਆਂ ਨਾਲ ਨੇੜਤਾ ਰੱਖਣ ਵਾਲੇ ਰੀਟਾਇਰਡ ਫੌਜੀ ਅਫਸਰ ਸਨ ਜਿਹੜੇ ਆਪਣੀਆਂ ਪਤਨੀਆਂ ਨੂੰ ਵੀ ਨਾਲ ਲਿਆਏ ਸਨ। ਕਈ ਪੂਰਬੀ ਧਰਮਾਂ ਦੇ ਵਿਦਿਆਰਥੀ, ਖਾਸ ਕਰਕੇ ਅਧਿਆਤਮਵਾਦੀ ਵੀ ਸਨ। ਹੈਰਾਨੀਜਨਕ ਵੱਡੀ ਗਿਣਤੀ ਵਿਚ ਗੌਰੇ ਨੌਜਵਾਨਾਂ ਦੀ ਵੀ ਸੀ, ਜਿਹੜੇ ਸ਼ਾਇਦ ਆਪਣੇ ਅਜੀਬ ਬਦੇਸ਼ੀ ਗੁਆਂਢੀਆਂ ਬਾਰੇ ਜਾਨਣ ਲਈ ਉਤਸਕ ਸਨ। ਕਈ ਉਸ ਤਰ੍ਹਾਂ ਹੀ ਸ਼ੁਗਲ ਲਈ ਆਏ ਸਨ।

ਛੋਟੀ ਉਮਰ ਦੇ ਸਿੱਖ ਲੜਕਿਆਂ ਨੇ ਅੰਦਰ ਜਾਣ ਤੋਂ ਪਹਿਲਾਂ ਉਹਨਾਂ ਨੂੰ ਪੈਰਾਂ ਤੋਂ ਜੁੱਤੀਆਂ ਲਾਹ ਕੇ ਰੱਖਣ ਵਿਚ ਸ਼ਲਾਘਾਯੋਗ ਮਦਦ ਕੀਤੀ ਅਤੇ ਫੇਰ ਉਹਨਾਂ ਨੂੰ ਮਾਣ ਨਾਲ ਅੰਦਰ ਲੈ ਗਏ। ਉਹਨਾਂ ਵਿਚੋਂ ਕਈ ਔਖੇ ਸੌਖੇ ਗਲੀਚੇ ਤੇ ਬੈਠ ਗਏ ਅਤੇ ਕਈਆਂ ਨੇ ਤਾਂ ਦਰਵਾਜ਼ਿਆਂ ਕੋਲ ਖੜੇ ਰਹਿਣਾ ਹੀ ਠੀਕ ਸਮਝਿਆ।

ਅੰਦਰ ਗਿਆਨੀ ਦੀਵਾਨ ਸਿੰਘ ਆਪਣੀ ਖੁੱਲ੍ਹੀ ਚਿੱਟੀ ਦਾਹੜੀ ਅਤੇ ਨੀਲੀ ਪਗੜੀ ਨਾਲ ਸਜੇ ਰੰਗ ਬਰੰਗੀ ਚਾਨਣੀ ਥੱਲੇ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬੈਠੇ ਚੌਰ ਕਰ ਰਹੇ ਸਨ। ਉਹ ਭਾਰੀ ਸੰਗੀਤਮਈ ਆਵਾਜ਼ ਨਾਲ ਬਾਣੀ ਪੜ੍ਹਦੇ ਅਤੇ ਫੇਰ ਉਹਦੇ ਬੜੇ ਸੁਲਝੇ ਹੋਏ ਅਰਥ ਦਸਦੇ।

ਇਕ ਰਾਗੀ ਜਥੇ ਦੇ ਰੂਹ ਤਕ ਲਹਿ ਜਾਣ ਵਾਲੇ ਸ਼ਬਦ ਕੀਰਤਨ ਤੋਂ ਬਾਅਦ ਬਲਵੰਤ ਸਿੰਘ ਨੇ ਅੰਗਰੇਜ਼ੀ ਵਿਚ ਖਾਲਸੇ ਦੇ ਜਨਮ ਬਾਰੇ ਤਕਰੀਰ ਕੀਤੀ। ਉਹਨੇ ਦੱਸਿਆ ਕਿ ਕਿਸ ਤਰ੍ਹਾਂ ਹਾਲਾਤਾਂ ਨੇ ਗੁਰੂ ਨਾਨਕ ਦੇ ਸ਼ਾਂਤਮਈ ਸਿੱਖਾਂ ਨੂੰ ਗੁਰੂ ਗੋਬਿੰਦ ਸਿੰਘ ਦੀ ਅਗਵਾਈ ਥੱਲੇ ਇਕ ਖੂੰਖਾਰ ਲੜਾਕੀ ਤਾਕਤ ਵਿਚ ਤਬਦੀਲ ਕਰ ਦਿੱਤਾ। ਸਹਿਣਸ਼ੀਲ ਅਕਬਰ ਦੀ ਥਾਂ ਈਰਖਾਲੂ ਔਰੰਗਜ਼ੇਬ ਨੇ ਲੈ ਲਈ ਅਤੇ ਮੁਗਲ ਰਾਜ ਦੇ ਖਤਮ ਹੋਣ ਦੇ ਡਰ ਨੇ ਉਹਨੂੰ ਹੋਰ ਵੀ ਜ਼ਾਲਮ ਅਤੇ ਦਰਿੰਦਾ ਬਣਾ ਦਿੱਤਾ। ਇਹ ਮਾੜੇ ਹਾਲਾਤ ਉੱਤਰ-ਪੱਛਮ ਵਲੋਂ ਹੋਏ ਹੋਰ ਹਮਲਿਆਂ ਨਾਲ ਹੋਰ ਵੀ ਵਿਗੜ ਗਏ।

ਗੁਰੂ ਗੋਬਿੰਦ ਸਿੰਘ ਨੂੰ ਲੋਕਾਂ ਦੇ ਦੁੱਖਾਂ ਭਰੇ ਜੀਵਨ ਦਾ ਦਰਦ ਭਰਿਆ ਨਜ਼ਾਰਾ ਦੇਖਣਾ ਪਿਆ। ਜਦੋਂ ਉਹ ਅਜੇ ਨੌਆਂ ਸਾਲਾਂ ਦੇ ਹੀ ਸਨ ਉਹਨਾਂ ਦੇ ਪਿਤਾ ਗੁਰੂ ਤੇਗ ਬਹਾਦਰ ਨੂੰ ਦਿੱਲੀ ਦੀ ਸਰਕਾਰ ਦੇ ਹੁਕਮ ਉੱਤੇ ਸ਼ਹੀਦ ਕਰ ਦਿੱਤਾ ਗਿਆ ਸੀ। ਉਹਨਾਂ ਲੰਮਾ ਸਮਾਂ ਸ਼ਿਵਾਲਿਕ ਦੇ ਪਹਾੜੀ ਇਲਾਕੇ ਵਿੱਚ ਅਨੰਦਪੁਰ ਵਿਖੇ ਇਸ ਬਾਰੇ ਸੋਚ ਵਿਚਾਰ ਕੀਤੀ ਅਤੇ ਅਖੀਰ ਇਸ ਸਿੱਟੇ ਤੇ ਪਹੁੰਚੇ ਕਿ ਜਦੋਂ ਅਖੀਰ ਉੱਤੇ ਹੋਰ ਕੋਈ ਚਾਰਾ ਨਾ ਰਹੇ ਤਾਂ ਇਨਸਾਨ ਲਈ ਤਾਕਤ ਦੀ ਵਰਤੋਂ ਕਰਨੀ ਮਾੜੀ ਗੱਲ ਨਹੀਂ, ਸਗੋਂ

ਇਹ ਇਨਸਾਨ ਦਾ ਫਰਜ਼ ਬਣ ਜਾਂਦਾ ਹੈ। ਇਸ ਫੈਸਲੇ ਤੋਂ ਬਾਅਦ ਉਹਨਾਂ ਸਿੱਖਾਂ ਨੂੰ ਖੰਡੇ ਦਾ ਅੰਮ੍ਰਿਤ ਛਕਾ ਕੇ ਖਾਲਸੇ ਦੀ ਨੀਂਹ ਰੱਖੀ।

ਬਲਵੰਤ ਤੋਂ ਬਾਅਦ ਮਲੂਕਾ ਬੋਲਿਆ। ਉਹਨੇ ਪਹਿਲਾਂ ਗੁਰੂ ਨਾਨਕ ਜੀ ਦੇ ਜੀਵਨ ਬਾਰੇ ਇਤਿਹਾਸਕ ਪੱਖ ਤੋਂ ਚਾਨਣਾ ਪਾਇਆ। ਉਹਨੇ ਦੱਸਿਆ ਕਿ ਗੁਰੂ ਨਾਨਕ ਨੇ ਗਲਤ ਧਾਰਮਿਕ ਰੀਤਾਂ ਰਸਮਾਂ ਦਾ ਖੰਡਨ ਕੀਤਾ ਅਤੇ ਉਹ ਇਸ ਸਿੱਟੇ ਤੇ ਪਹੁੰਚੇ ਕਿ ਧਰਮ ਦੀ ਅਸਲੀਅਤ ਹੀ ਇਸ ਗੱਲ ਵਿਚ ਹੈ ਕਿ ਬੰਦਾ ਕੁਦਰਤ ਦੇ ਰੰਗਾਂ ਵਿਚ ਰਹਿੰਦਾ ਹੋਇਆ ਨੇਕ ਜੀਵਨ ਜੀਵੇ।

ਮਲੂਕੇ ਨੇ ਦੱਸਿਆ ਕਿ ਗੁਰੂ ਨਾਨਕ ਨੇ ਵਿਸਮਾਦ ਮਾਰਗ ਰਾਹੀਂ ਸਾਧਨਾ ਤਕ ਪਹੁੰਚਣ ਦਾ ਰਾਹ ਦੱਸਿਆ। ਇਹ ਉਹ ਰਾਹ ਸੀ ਜਿਹੜਾ ਮਨੁੱਖ ਨੂੰ ਸੰਸਾਰ ਵਿਚ ਰਹਿੰਦਿਆਂ ਹੋਇਆਂ ਕੰਮ ਕਾਰ ਕਰਕੇ ਖੁਸ਼ੀ ਪ੍ਰਾਪਤ ਕਰਨ ਦੀ ਪ੍ਰੇਰਨਾ ਦਿੰਦਾ ਸੀ। ਗੁਰੂ ਜੀ ਨੇ ਕਿਹਾ ਕਿ ਇਸੇ ਰਾਹ ਇਕ ਕਵੀ ਨੂੰ ਉਹਦੇ ਗੀਤ ਪ੍ਰਾਪਤ ਹੁੰਦੇ ਹਨ ਅਤੇ ਇਸੇ ਰਾਹ ਇਕ ਕਲਾਕਾਰ ਨੂੰ ਉਹਦੀ ਕਲਾ। ਗ੍ਰਹਿਸਥੀ ਜੀਵਨ ਨੂੰ ਉਹਨਾਂ ਬਹੁਤ ਮਹੱਤਤਾ ਦਿੱਤੀ ਅਤੇ ਕਿਹਾ ਕਿ ਸਵੈ ਕੁਰਬਾਨੀ ਅਤੇ ਖੁਸ਼ੀ ਖੁਸ਼ੀ ਦੂਜਿਆਂ ਦੀ ਸੇਵਾ ਕਰਨੀ ਹੀ ਜੀਵਨ ਦਾ ਅਸਲੀ ਮਨੋਰਥ ਹੈ।

ਇਸੇ ਕਰਕੇ ਉਹਨਾਂ ਨੇ ਜਦੋਂ ਇਕ ਮੰਦਰ ਵਿਚ ਇਕ ਬ੍ਰਾਹਮਣ ਨੂੰ ਥਾਲੀ ਵਿਚ ਦੀਵੇ ਰੱਖੀ ਆਰਤੀ ਕਰਦੇ ਦੇਖਿਆ ਤਾਂ ਇਕ ਸੱਚੇ ਕਵੀ ਦੀ ਤਰ੍ਹਾਂ ਉਚਾਰਿਆ:

> ਗਗਨ ਮੈ ਥਾਲੁ ਰਵਿ ਚੰਦੁ ਦੀਪਕ
> ਬਨੇ ਤਾਰਿਕਾ ਮੰਡਲ ਜਨਕ ਮੋਤੀ॥
> ਧੂਪੁ ਮਲ ਆਨਲੋ ਪਵਣੁ ਚਵਰੋ
> ਕਰੇ ਸਗਲ ਬਨਰਾਇ ਫੂਲੰਤ ਜੋਤੀ ॥ ੧ ॥
> ਕੈਸੀ ਆਰਤੀ ਹੋਇ ਭਵ ਖੰਡਨਾ ਤੇਰੀ ਆਰਤੀ॥
> ਅਨਹਤਾ ਸਬਦ ਵਾਜੰਤ ਭੇਰੀ ॥ ੨ ॥ਰਹਾਉ॥

ਗੁਰੂ ਨਾਨਕ ਨੇ ਸਿੱਖਿਆ ਦਿੱਤੀ ਕਿ ਜੇ ਤੁਸੀਂ ਸੱਚਾ ਤੇ ਭਰਪੂਰ ਜੀਵਨ ਜੀਣਾ ਚਾਹੁੰਦੇ ਹੋ, ਜਾਂ ਜਿਵੇਂ ਉਹਨਾਂ ਨੇ ਕਾਵਿ-ਮਈ ਤਰੀਕੇ ਨਾਲ ਕਿਹਾ ਕਿ ਜੇ ਤੁਸੀਂ ਆਪਣੇ ਜੀਵਨ ਦੀ ਧਾਤ ਵਿਚੋਂ ਸੋਨੇ ਦਾ ਸਿੱਕਾ ਪੈਦਾ ਕਰਨਾ ਚਾਹੁੰਦੇ ਹੋ ਤਾਂ ਸਵੈ-ਕਾਬੂ ਨੂੰ ਬਲਦੀ ਧਾਤ ਬਣਾਓ ਅਤੇ ਧੀਰਜ ਨੂੰ ਲੁਹਾਰ। ਗਿਆਨ ਨੂੰ ਆਪਣੇ ਸੰਦ ਅਤੇ ਦਲੀਲ ਨੂੰ ਅਹਿਰਣ ਬਣਾਓ। ਫਿਰ ਮਨ ਵਿਚ ਰੱਬ ਦਾ ਡਰ ਅਤੇ ਦਿਲ ਵਿਚ ਪਿਆਰ ਦੀ ਅਰਦਾਸ ਕਰ ਧੌਂਕਣੀ ਚਲਾਓ। ਕਿਉਂਕਿ ਮੁਕਤੀ ਇਕੱਲੇ ਕੰਮ ਕਰਨ ਨਾਲ ਹੀ ਨਹੀਂ ਮਿਲਦੀ ਨਾ ਹੀ ਇਹ ਰੱਬ ਦੀ ਰਹਿਮਤ ਨਾਲ ਮਿਲਦੀ ਹੈ। ਇਹ ਉਹ ਕੰਮ ਕਰਕੇ ਮਿਲਦੀ ਹੈ ਜੋ ਤੁਹਾਨੂੰ ਰੱਬੀ ਰਹਿਮਤ ਦੇ ਅਧਿਕਾਰੀ ਬਣਾਉਣ।

# ਨਵੇਂ ਦਿਸਹੱਦੇ

ਮਲੂਕਾ ਹਾਈ ਸਕੂਲ ਵਿਚ ਗੁਜ਼ਾਰੇ ਅਗਲੇ ਦੋ ਸਰਗਰਮ ਵਰ੍ਹਿਆਂ ਕਾਰਨ ਆਪਣੇ ਆਪ ਨੂੰ ਇਸ ਨਵੇਂ ਦੇਸ਼ ਨਾਲ ਹੋਰ ਵੀ ਇਕ-ਮਿੱਕ ਮਹਿਸੂਸ ਕਰਨ ਲੱਗ ਪਿਆ। ਹੁਣ ਤਾਂ ਉਹ ਇਸ ਮੁਲਕ ਦੇ ਭੂਗੋਲ ਉੱਤੇ ਵੀ ਬੱਚਿਆਂ ਵਾਂਗ ਮਾਣ ਮਹਿਸੂਸ ਕਰਨ ਲੱਗ ਪਿਆ ਸੀ। ਇਹ ਮੁਲਕ ਸਾਈਜ਼ ਪੱਖੋਂ ਦੁਨੀਆਂ ਵਿਚ ਦੂਜੇ ਦਰਜੇ ਉੱਤੇ ਸੀ। ਸਾਰੀ ਦੁਨੀਆਂ ਦੀਆਂ ਝੀਲਾਂ ਦੀ ਕੁੱਲ ਗਿਣਤੀ ਇਹਦੀਆਂ ਝੀਲਾਂ ਨਾਲੋਂ ਘੱਟ ਸੀ। ਉਹ ਅਕਸਰ ਪਥਰੀਲੇ ਪਹਾੜਾਂ 'ਰੌਕੀਜ਼' ਦੇ ਦੂਜੇ ਪਾਸੇ ਜਾਣਾ ਲੋਚਦਾ ਅਤੇ ਦੂਰ ਦੂਰ ਤੱਕ ਫੈਲੇ ਪਰੇਰੀਜ਼ ਦੇ ਮੈਦਾਨਾਂ ਨੂੰ ਨੇੜਿਓਂ ਤੱਕਣਾ ਚਾਹੁੰਦਾ ਸੀ। ਉਹ ਚਾਹੁੰਦਾ ਸੀ ਕਿ ਉਹ ਇਹਨਾਂ ਮੈਦਾਨਾਂ ਤੋਂ ਵੀ ਪਾਰ ਜਾ ਕੇ ਵੱਡੀਆਂ ਝੀਲਾਂ, ਅਤੇ ਸੇਂਟ ਲਾਰੈਂਸ ਦਰਿਆ ਦੇ ਕੰਢਿਆਂ ਉੱਤੇ ਵਸਿਆ ਪੁਰਾਣਾ ਕੈਨੇਡਾ ਦੇਖੇ ਜਿੱਥੇ ਇਸ ਮੁਲਕ ਦਾ ਸੰਖੇਪ ਇਤਿਹਾਸ ਰਚਿਆ ਗਿਆ ਸੀ। ਉਹ ਅਕਸਰ ਸੋਚਦਾ ਕਿ ਪਹਿਲੇ ਖੋਜੀਆਂ ਦੇ ਲੱਭੇ ਰਾਹਾਂ ਉਤੇ ਚੱਲਣਾ ਅਤੇ ਖੁਲ੍ਹੇ ਜੰਗਲਾਂ ਨੂੰ ਦੇਖਣਾ ਕਿੰਨਾ ਦਿਲਚਸਪ ਹੋਵੇਗਾ। ਉਹ ਤਾਂ ਇਕ ਦਿਨ ਅੰਧ ਮਹਾਂਸਾਗਰ ਪਾਰ ਕਰਕੇ ਇੰਗਲੈਂਡ ਅਤੇ ਫਰਾਂਸ ਵੀ ਦੇਖਣ ਦੇ ਸੁਪਨੇ ਲੈਂਦਾ ਸੀ। ਉਹ ਦੇਖਣਾ ਚਾਹੁੰਦਾ ਸੀ ਕਿ ਉਹ ਮੁਲਕ ਕਿਹੋ ਜਿਹੇ ਹਨ ਜਿਹਨਾਂ ਨੇ ਆਪਣੇ ਬੰਦੇ, ਸਮਾਨ, ਸਭਿਆਚਾਰ, ਕਲਾ, ਸਾਹਿਤ, ਮਾਣ, ਆਪਸੀ ਝਗੜੇ, ਨਫਰਤਾਂ, ਗੱਲ ਕੀ ਸਭ ਕੁਝ ਇਸ ਨਵੀਂ ਦੁਨੀਆਂ ਵਿਚ ਲਿਆ ਸਥਾਪਤ ਕੀਤਾ ਸੀ।

ਮਲੂਕੇ ਨੇ ਮਹਿਸੂਸ ਕੀਤਾ ਕਿ ਕੈਨੇਡਾ ਭਾਰਤ ਨਾਲੋਂ ਵੱਖਰਾ ਸੀ। ਅਤੇ ਇਹ ਵਖਰੇਵਾਂ ਸਿਰਫ ਸਭਿਆਚਾਰਕ ਜਾਂ ਸਮਾਜਕ ਹੀ ਨਹੀਂ ਸੀ। ਇਥੋਂ ਦੇ ਜੰਗਲ ਵੀ ਭਾਰਤ ਦੇ ਜੰਗਲਾਂ ਨਾਲੋਂ ਬਿਲਕੁਲ ਵੱਖਰੇ ਸਨ। ਭਾਰਤ ਦੇ ਜੰਗਲਾਂ ਵਿਚ ਅਨੇਕਾ ਜੀਵ ਜੰਤੂ ਸਨ ਅਤੇ ਜੰਗਲ ਹਮੇਸ਼ਾਂ ਹਰ ਪਾਸੇ ਨੂੰ ਵਧਣ ਦੀ ਕਾਹਲ ਵਿਚ ਰਹਿੰਦੇ ਪਰ ਇਥੋਂ ਦੇ ਜੰਗਲ ਬੜੇ ਸ਼ਾਂਤ ਅਤੇ ਠੰਢੇ ਸੁਭਾਅ ਦੇ ਲਗਦੇ ਜਿਹਨਾਂ ਵਿਚ ਦਿਆਰ ਅਤੇ ਕੇਲੋਂ ਦੇ ਰੁੱਖ ਰਾਜਿਆਂ ਮਹਾਰਾਜਿਆਂ ਵਾਂਗ ਖੜ੍ਹੇ ਲਗਦੇ।

ਇਕ ਪ੍ਰਾਚੀਨ ਧਰਤੀ ਭਾਰਤ, ਬੰਦੇ ਦੀ ਰਚਨਾਤਮਕ ਸ਼ਕਤੀ ਦੇ ਖਜਾਨੇ ਅਤੇ ਖੰਡਰਾਂ ਨਾਲ ਭਰਪੂਰ ਸੀ, ਪਰ ਇਤਿਹਾਸਕ ਤੌਰ ਤੇ ਦੱਬਿਆ ਹੋਇਆ ਸੀ। ਉਹ ਆਪਣੇ ਪਿਛੋਕੜ ਅੱਗੇ ਬਹੁਤ ਵਾਰੀ ਬਹੁਤ ਨੀਵਾਂ ਝੁਕਿਆ ਸੀ। ਦੂਜੇ ਪਾਸੇ ਕੈਨੇਡਾ ਵਿਚ ਲੋਕੀਂ ਸਿਰਫ ਚੰਗੇ ਜੀਵਨ ਦੀ ਭਾਲ ਵਿੱਚ ਨਹੀਂ ਸਗੋਂ ਬਹੁਤੇ ਕੇਸਾਂ ਵਿਚ ਤਾਂ ਉਹ ਆਪਣੇ ਪਿਛਲੇ ਜੀਵਨ ਤੋਂ ਬਚਣ ਦੀ ਖਾਤਰ ਆਏ ਸਨ। ਸਖਤ ਕਿਸਮ ਦੇ ਨਿੱਜਵਾਦ ਨੇ ਹੌਲੀ ਹੌਲੀ ਤਜਰਬੇ ਦੀ ਤਾਜ਼ਗੀ ਅਤੇ ਫੈਸਲਾਕੁੰਨ ਆਦਤਾਂ ਨੂੰ ਰਾਹ ਦਿੱਤੀ। ਆਦਮੀ ਜੰਗਲਾਂ ਨੂੰ ਰਜਾਈ ਵਾਂਗ ਇਕੱਠੇ ਕਰ ਧਰਤੀ ਨੂੰ ਹਲ੍ਹ ਅੱਗੇ ਲਾ ਇਕ ਨਵੀਂ ਸਭਿਅਤਾ ਕਾਇਮ ਕਰਨ ਵਿੱਚ ਰੁਝਿਆ ਹੋਇਆ ਸੀ। ਅਤੇ ਨਤੀਜਾ ਇੰਨਾ ਵਧੀਆ ਸੀ ਕਿ ਉਹ ਆਪਣੀਆਂ ਪ੍ਰਾਪਤੀਆਂ ਉੱਤੇ ਇਕ ਜੇਤੂ ਦੀ ਤਰ੍ਹਾਂ ਖੁਸ਼ ਹੋ, ਭਵਿੱਖ ਵਲ ਸਵੈ-ਭਰੋਸੇ  ਨਾਲ ਦੇਖਣ ਲੱਗਾ। ਇਸ ਨਵੀਂ ਦੁਨੀਆਂ ਵਿਚ ਕੋਈ ਬ੍ਰਾਹਮਣ ਨਹੀਂ ਸੀ। ਇਥੇ ਜੀਵਨ ਦਾ ਧੰਦਾ, ਧੰਦਾ ਕਰਨ ਵਾਲੇ ਲੋਕਾਂ ਦੇ ਵਸ ਅਤੇ ਕਹਿਣੇ ਵਿਚ ਸੀ ਅਤੇ ਇਹ ਉਹਨਾਂ ਲੋਕਾਂ ਵਲ ਬੜਾ ਅਜੀਬ ਤਰ੍ਹਾਂ ਦੇਖਦੇ ਸਨ ਜਿਹਨਾਂ ਦਾ ਕੰਮ ਜੀਵਨ ਦੀਆਂ ਗੁੰਝਲਾਂ ਬਾਰੇ ਸੋਚਣਾ ਅਤੇ ਵਿਚਾਰਾਂ ਕਰਨਾ ਹੀ ਸੀ। ਇਥੇ ਮਹਾਤਮਾ ਬੁੱਧ ਦੇ ਯਕੀਨ ਦੇ ਉਲਟ ਗਿਆਨ ਨੂੰ ਇੰਨੀ ਮਹੱਤਤਾ ਨਹੀਂ ਸੀ ਦਿੱਤੀ ਜਾਂਦੀ ਅਤੇ ਨਾ ਹੀ ਇਹ ਅਮੀਰ ਲੋਕਾਂ ਦੀ ਮਾਣਮੱਤੀ ਮਲਕੀਅਤ ਸੀ। ਗਿਆਨ ਦਾ ਮਤਲਬ ਇਥੇ ਤਾਕਤ ਸੀ। ਡੂੰਘੇ ਗਿਆਨ ਨਾਲੋਂ ਆਮ ਸੂਝ ਆਮ ਗੱਲਾਂ ਬਾਰੇ ਵਾਕਫੀ ਵਧੇਰੇ ਮੁੱਲ ਵਾਲੀ ਸਮਝੀ ਜਾਂਦੀ ਸੀ। ਚੋਣਾਂ ਲੜਨ ਵੇਲੇ ਸਿਆਸਤਦਾਨ ਇਹਨੂੰ ਖੂਬ ਵਰਤਦੇ, ਵਪਾਰੀ ਇਸ ਰਾਹੀਂ ਮੁਨਾਫਾ ਕਮਾਉਂਦੇ, ਜਿੰਨੀ ਆਮ ਵਾਕਫੀ ਹੁੰਦੀ ਉਨੀ ਜ਼ਿਆਦਾ ਇੱਜ਼ਤ ਹੁੰਦੀ।

ਜੇ ਕੋਈ ਕਿਸੇ ਇਕ ਕੰਮ ਵਿੱਚ ਕਾਮਯਾਬ ਹੋ ਜਾਂਦਾ ਤਾਂ ਉਹਨੂੰ ਦੂਜਿਆਂ ਕੰਮਾਂ ਵਿੱਚ ਵੀ ਮਾਹਿਰ ਸਮਝਿਆ ਜਾਂਦਾ। ਮਸ਼ਹੂਰ ਫਿਲਮੀ ਸਿਤਾਰੇ ਸਰਕਾਰੀ ਗੱਲਾਂ ਬਾਰੇ ਆਪਣੀ ਰਾਏ ਦਿੰਦੇ, ਤਾਸ਼ ਦੇ ਖਿਡਾਰੀ ਜੰਗ ਅਤੇ ਅਮਨ ਬਾਰੇ ਆਪਣੇ ਵਿਚਾਰ ਲਿਖਦੇ। ਪੈਸੇ ਵਾਲੇ ਗਰੀਬ ਮਾੜੀ ਕਿਸਮਤ ਵਾਲਿਆਂ ਨੂੰ ਸਿੱਖਿਆ ਦਿੰਦੇ ਅਤੇ ਉਹ ਵੀ ਆਪਣੇ ਚਟਪਟੇ ਖਿਆਲਾਂ ਨਾਲ ਕਲਾ ਅਤੇ ਸਾਹਿਤ ਦੀ ਕਿਸਮਤ ਦਾ ਫੈਸਲਾ ਕਰਦੇ। ਅਤੇ ਵਿਹਲੇ ਬੰਦੇ ਦੀ ਨਵੀਂ ਦੁਨੀਆਂ ਵਿਚ ਕੋਈ ਲੋੜ ਨਹੀਂ ਸੀ ਚਾਹੇ ਉਹ ਕਿੰਨਾ ਵੀ ਧਾਰਮਿਕ ਜਾਂ ਪਹੁੰਚਿਆ ਹੋਇਆ ਹੋਵੇ। ਜ਼ੋਰਦਾਰ ਕੰਮਕਾਰ ਕਰਨਾ ਲਾਜ਼ਮੀ ਸੀ। ਸਾਰੇ ਕੰਮਕਾਰ ਦਾ ਇਨਾਮ ਨਵੀਂ ਤੋਂ ਨਵੀਂ ਕਾਮਯਾਬੀ ਸੀ। ਕਾਮਯਾਬੀ ਦਾ ਨਾਪ ਤੋਲ ਵੀ ਗੁਣਾਤਮਕ ਸੀ। ਖੁਲ੍ਹੀਆਂ ਥਾਵਾਂ, ਦੂਰ ਦਿਸਹੱਦੇ, ਭੁੜਕਦੀ ਹਉਮੈ ਅਤੇ ਸੁਖਾਲੀ ਕਾਮਯਾਬੀ ਨੇ ਮਿਲ ਕੇ ਸਭ ਕੁਝ ਵੱਡੇ ਆਕਾਰ ਦਾ ਪੈਦਾ ਕਰਨ ਦੀ 'ਭਗਤੀ-ਰੀਤ' ਪਾਈ ਸੀ। ਅਤੇ ਇਸ ਤਰ੍ਹਾਂ ਦੇ ਕਿਰਿਆਸ਼ੀਲ ਮਨੁੱਖ ਦੇ ਵਪਾਰ, ਕੰਮਕਾਰ ਅਤੇ ਇਮਾਰਤਾਂ ਦਾ ਲਗਾਤਾਰ ਅਕਾਰ ਵੱਧਣਾ ਲਾਜ਼ਮੀ ਸੀ।

ਮਲੂਕੇ ਨੂੰ ਜਿਹੜੀ ਗੱਲ ਨੇ ਸਭ ਤੋਂ ਵੱਧ ਪ੍ਰਭਾਵਤ ਕੀਤਾ ਉਹ ਸੀ ਕਿ ਇਥੇ ਘੱਟੋ ਘੱਟ ਇਕ ਸਧਾਰਨ ਇਨਸਾਨ ਵੀ ਆਪਣੇ ਆਪ ਵਿਚ ਕੁਝ ਮਹਿਨੇ ਰੱਖਦਾ ਸੀ। ਵਪਾਰੀ ਲੋਕ ਆਪਣੇ ਮੁਨਾਫੇ ਲਈ ਉਹਦੀਆਂ ਆਮ ਲੋੜਾਂ, ਅਹਿਸਾਸਾਂ ਬਾਰੇ ਨਿਰਣੇ ਕਰਦੇ, ਉਹਦੀਆਂ ਆਸ਼ਾਵਾਂ, ਡਰਾਂ, ਗੁਮਾਨਾਂ ਅਤੇ ਉਹਦੇ ਥੋਥਲੇਪਨ ਦਾ ਫਾਇਦਾ ਉਠਾਉਂਦੇ। ਅਖਬਾਰਾਂ ਵਾਲੇ ਉਹਦੇ ਝੁਕਾਵਾਂ ਉਤੇ ਬਹੁਤਾ ਕੁਝ ਮੁਨੱਸਰ ਕਰਦੇ, ਮਨਪਰਚਾਵਾ ਕਰਨ ਵਾਲੀ ਦੁਨੀਆਂ ਦੇ ਲੋਕ ਉਹਦੇ ਸੁਆਦਾਂ ਵਲ ਦੇਖ ਤਿਆਰੀ ਕਰਦੇ। ਇਸ ਤੋਂ ਵੀ ਜ਼ਿਆਦਾ ਮਹੱਤਤਾ ਵਾਲੀ ਗੱਲ ਸੀ ਕਿ ਇਹ ਆਮ ਮਨੁੱਖ ਖੁਦ ਵੀ ਇਹ ਮਹਿਸੂਸ ਕਰਨ ਲੱਗ ਪਿਆ ਸੀ ਕਿ ਉਹ ਖੁਦ ਬਣਿਆ ਹੈ। ਉਹ ਹਰ ਨਵੇਂ ਦਿਨ ਵਲ ਝਾਕਦਾ ਅਤੇ ਪਿਛਲਾ ਦਿਨ ਉਹਦੇ ਲਈ ਕੋਈ ਮਹੱਤਤਾ ਨਹੀਂ ਸੀ ਰੱਖਦਾ। ਪਹਿਲਾਂ ਕਦੀ ਵੀ ਪਹਿਲ ਕਰਨ ਵਾਲੇ ਮਨੁੱਖ ਨੂੰ ਇੰਨੀ ਇਜ਼ਤ ਨਹੀਂ ਸੀ ਮਿਲੀ। ਹੋਰ ਕਿਤੇ ਵੀ ਇਕ ਆਮ ਆਦਮੀ ਦੀ ਜਦੋ-ਜਹਿਦ ਉਹਨੂੰ ਇੰਨਾ ਹੌਂਸਲਾ ਨਹੀਂ ਸੀ ਬਖਸ਼ਦੀ।

ਮਲੂਕੇ ਨੂੰ ਇਹ ਦੇਖ ਕੇ ਹੈਰਾਨੀ ਹੋਈ ਕਿ ਕੈਨੇਡਾ ਅਤੇ ਭਾਰਤ ਵਿਚ ਕਈ ਬੜੇ ਤਿੱਖੇ ਫਰਕਾਂ ਦੇ ਬਾਵਜੂਦ ਬਹੁਤ ਕੁਝ ਇਕੋ ਜਿਹਾ ਵੀ ਸੀ। ਭਾਰਤ ਵਾਂਗ ਹੀ ਕੈਨੇਡਾ ਦਾ ਕੋਈ ਆਪਣਾ ਕੌਮੀ ਝੰਡਾ ਨਹੀਂ ਸੀ ਅਤੇ ਦੋਵੇਂ ਯੂਨੀਅਨ ਜੈਕ ਨੂੰ ਸਲੂਟ ਮਾਰਦੇ ਸਨ। ਵਤਨ ਲਈ ਇਥੇ ਵੀ ਮਸਾਂ ਉਨਾਂ ਹੀ ਪਿਆਰ ਸੀ ਜਿੰਨਾ ਲੜਾਈ ਤੋਂ ਪਹਿਲਾਂ ਭਾਰਤ ਵਿਚ ਹੁੰਦਾ ਸੀ। ਉਹਨੇ ਤਾਂ ਸਗੋਂ ਕੈਨੇਡੀਅਨਾਂ ਨੂੰ ਇੰਗਲੈਂਡ 'ਮਾਤਭੂਮੀ' ਬਾਰੇ ਜ਼ਿਆਦਾ ਸ਼ਾਵਨਵਾਦੀ ਮਹਿਸੂਸ ਕੀਤਾ। ਮਲੂਕੇ ਨੂੰ ਇਸ ਗੱਲ ਦੀ ਬੜੀ ਹੈਰਾਨੀ ਹੋਈ ਜਦ ਇਕ ਵਾਰ ਉਹਨੂੰ ਮਾਤਭੂਮੀ ਤੋਂ ਇਕ ਪਾਰਸਲ ਆਇਆ ਤਾਂ ਉਹਨੂੰ ਪੁੱਛਿਆ ਗਿਆ ਕਿ ਉਹਦੇ ਘਰ ਦੇ ਇੰਗਲੈਂਡ ਰਹਿੰਦੇ ਸਨ? ਭਾਰਤ ਵਾਂਗ ਹੀ ਇਥੇ ਵੀ 'ਗੌਡ ਸੇਵ ਦਾ ਕਿੰਗ' ਹੀ ਗਾਇਆ ਜਾਂਦਾ ਸੀ। ਭਾਵੇਂ ਕਿ "ਓ ਕੈਨੇਡਾ' ਵੀ ਸੀ ਪਰ ਇਹਨੂੰ ਬਹੁਤ ਘੱਟ ਲੋਕ ਜਾਣਦੇ ਸਨ, ਜਿਵੇਂ ਬੰਦੇ ਮਾਤਰਮ ਬਾਰੇ ਭਾਰਤ ਵਿਚ ਬਹੁਤ ਘੱਟ ਲੋਕਾਂ ਨੂੰ ਪਤਾ ਸੀ।

ਮਲੂਕਾ ਵੀ ਕਈ ਹੋਰ ਭਾਰਤੀ ਵਿਦਿਆਰਥੀਆਂ ਦੀ ਤਰ੍ਹਾਂ ਦੇਸ਼ ਭਗਤ ਲਹਿਰ ਵਲ ਖਿੱਚਿਆ ਗਿਆ ਸੀ ਅਤੇ ਲੌਰਡ ਮੈਕਾਲੇ ਦੇ ਇਸ ਖਿਆਲ ਨੂੰ ਉਹ ਬਿਲਕੁਲ ਰੱਦ ਕਰਦਾ ਸੀ ਜਿਹਦੇ ਮੁਤਾਬਕ ਮੈਕਾਲੇ ਨੇ ਵੱਖਰੇ ਵੱਖਰੇ ਦੇਸ਼ਾਂ ਨੂੰ ਇਕ ਦੂਜੇ ਤੋਂ ਉੱਚੇ ਨੀਵੇਂ ਦੱਸਿਆ ਸੀ। ਜਿਹਦੇ ਮੁਤਾਬਕ ਇੰਗਲੈਂਡ ਸਭ ਤੋਂ ਉੱਪਰ ਸੀ ਅਤੇ ਭਾਰਤ ਸਭ ਤੋਂ ਥੱਲੇ। ਉਹਨੂੰ ਇਹ ਜਾਣ ਕੇ ਹੈਰਾਨੀ ਹੋਈ ਕਿ ਕੈਨੇਡਾ ਵਿਚ ਜਿਥੇ ਜ਼ਾਤ ਪਾਤ ਨਹੀਂ ਸੀ ਉਥੇ ਮੈਕਾਲੇ ਦੀ ਆਪਣੇ ਆਪ ਨੂੰ ਉੱਪਰ ਚੁੱਕਣ ਵਾਲੀ ਦਰਜਾ-ਬੰਦੀ ਦੀ ਪੂਰੀ ਤਰ੍ਹਾਂ ਮਾਨਤਾ ਸੀ। ਕਾਲੇ ਅਤੇ ਹੋਰ ਰੰਗਦਾਰ ਲੋਕਾਂ ਨੂੰ ਛੱਡ ਕੇ ਇਥੇ ਸਾਰੇ ਗੋਰੇ ਵੀ ਇਕੋ ਜਿਹੇ ਨਹੀਂ ਸਨ। ਇੰਗਲੈਂਡ ਦੇ ਜੰਮੇ ਹੋਏ ਅਤੇ ਉਹਨ ਦੇ ਵਾਰਿਸ ਸਭ ਤੋਂ ਉੱਤੇ ਸਨ ਅਤੇ ਬਾਕੀ ਦੇ ਕੈਨੇਡੀਅਨ ਗੋਰੇ ਉਹਨਾਂ ਦੀਆਂ ਕੌਮਾਂ ਦੇ ਆਧਾਰ ਉੱਤੇ ਇਸ ਤਰ੍ਹਾਂ ਦਰਜਾਬੰਦ ਕੀਤੇ ਗਏ ਸਨ - ਜਰਮਨ, ਸਕੈਂਡੇਨੇਵੀਅਨ, ਫਰਾਂਸੀਸੀ, ਰੂਸੀ, ਪੂਰਬੀ ਯੂਰਪੀਅਨ, ਯੂਨਾਨੀ, ਇਟੈਲੀਅਨ ਅਤੇ ਸਭ ਤੋਂ ਥੱਲੇ ਯਹੂਦੀ। ਭਾਵੇਂ ਯਹੂਦੀ ਯੂਰਪ ਦੇ ਵੱਖ ਵੱਖ ਮੁਲਕਾਂ ਤੋਂ ਆਏ ਸਨ ਉਹਨਾਂ ਦੇ ਰੰਗ ਰੂਪ ਵਿਚ ਫਰਕ ਵੀ ਸਾਫ ਦਿੱਸਦਾ ਸੀ, ਪਰ ਫੇਰ ਵੀ ਉਹਨਾਂ ਸਾਰਿਆਂ ਨੂੰ ਇਕੋ ਥਾਂ ਇਕੱਠੇ ਕਰਕੇ ਦੇਖਿਆ ਜਾਂਦਾ ਸੀ।

**2**

ਬ੍ਰਿਟਿਸ਼ ਕੋਲੰਬੀਆਂ ਦੀ ਯੂਨੀਵਰਸਿਟੀ ਵੈਨਕੂਵਰ ਦੇ ਜਨਰਲ ਹਸਪਤਾਲ ਦੇ ਲਾਗੇ ਸੀ। ਇਸ ਦੀਆਂ ਦੋ ਪੱਥਰ ਦੀਆਂ ਅਤੇ ਬਾਕੀ ਲੱਕੜੀ ਦੀਆਂ ਇਮਾਰਤਾਂ ਸਨ। ਲੱਕੜੀ ਦੇ ਕਮਰੇ ਜਿੱਥੇ ਮਲੂਕੇ ਦੀਆਂ ਜ਼ਿਆਦਾ ਕਲਾਸਾਂ ਲਗਦੀਆਂ ਸਨ, ਯੂਨੀਵਰਸਿਟੀ ਦੇ ਕਮਰਿਆਂ ਨਾਲੋਂ ਕਾਮਿਆਂ ਦੀਆਂ ਝੁੱਗੀਆਂ ਵਧੇਰੇ ਲਗਦੇ ਸਨ। ਪਰ ਉਥੋਂ ਦਾ ਜਿੰਦਾ ਮਾਹੌਲ ਕਮਰਿਆਂ ਦੇ ਮਾੜੇ ਹੋਣ ਦੀ ਕਮੀ ਪੂਰੀ ਕਰ ਦਿੰਦਾ ਸੀ। ਉਹਦੇ ਪ੍ਰੋਫੈਸਰ ਕਾਫੀ ਵਿਦਵਾਨ ਅਤੇ ਵਧੀਆ ਅਧਿਆਪਕ ਸਨ। ਵਿਦਿਆਰਥੀਆਂ ਵਿੱਚ ਉਹਦੇ ਕਈ ਦੋਸਤ ਸਨ, ਕਿਉਂਕਿ ਉਹਦੇ ਸਕੂਲ ਦੇ ਕਈ ਵਿਦਿਆਰਥੀਆਂ ਨੇ ਯੂਨੀਵਰਸਿਟੀ ਵਿਚ ਦਾਖਲਾ ਲੈ ਲਿਆ ਸੀ। ਉਹ ਖੇਡਾਂ ਵਿਚ ਕਾਫੀ ਦਿਲਚਸਪੀ ਲੈਂਦਾ ਸੀ ਅਤੇ ਆਪਣੇ ਪਏ ਨਾਂ 'ਖਤਰਾ' ਉਤੇ ਪੂਰਾ ਉਤਰਦਾ ਸੀ ਜਿਹੜਾ ਉਹਨੇ ਸਟੈਨਲੀ ਪਾਰਕ ਦੀਆਂ ਨਰਮ ਘਾਹ ਵਾਲੀਆਂ ਗਰਾਊਂਡਾਂ ਵਿਚ ਤੇਜ਼ ਰਫਤਾਰ ਨਾਲ ਗਰਾਸ ਹਾਕੀ ਖੇਡਦੇ ਨੇ ਪੁਆ ਲਿਆ ਸੀ। ਵਿਦਿਆਰਥੀਆਂ ਦੇ ਟੋਲੇ ਅਕਸਰ ਚੰਗੇ ਰਸੂਖ ਵਾਲੇ ਲੋਕਾਂ ਦੇ ਘਰੀਂ ਗੱਲਬਾਤ ਅਤੇ ਵਿਚਾਰ ਵਟਾਂਦਰਾ ਕਰਨ ਲਈ ਇਕੱਠੇ ਹੁੰਦੇ। ਇਸ ਤਰ੍ਹਾਂ ਮਲੂਕੇ ਦੀ ਕੈਨੇਡੀਅਨ ਜ਼ਿੰਦਗੀ ਨਾਲ ਜਾਣ-ਪਛਾਣ ਵੀ ਉਹਦੀ ਪੱਛਮੀ ਸੋਚ ਅਤੇ ਸਾਹਿਤ ਨਾਲ ਪੈ ਰਹੀ ਜਾਣ-ਪਛਾਣ ਨਾਲੋਂ ਘੱਟ ਉਤਸ਼ਾਹ ਵਾਲੀ ਨਹੀਂ ਸੀ।

ਲੰਮੇ ਅਤੇ ਤਿਕੋਨੇ ਕੱਦ ਵਾਲਾ ਪ੍ਰੋਫੈਸਰ ਵੁੱਡ, ਦੇਖਣ ਨੂੰ ਬੜਾ ਸਖਤ ਨਜ਼ਰ ਆਉਂਦਾ। ਉਹਦੀ ਨਜ਼ਰ ਬਹੁਤ ਤਿੱਖੀ ਸੀ ਅਤੇ ਉਹ ਨੱਕ ਉਤੇ ਟਿਕਣ ਵਾਲੀਆਂ ਐਨਕਾਂ ਲਾਉਂਦਾ। ਉਹਦੇ ਵਾਲ ਸਿਰ ਵਿਚਾਲੇ ਚੀਰ ਦੇ ਦੋਹੀਂ ਪਾਸੀਂ ਸਖਤੀ ਨਾਲ ਵੱਖ ਕੀਤੇ ਹੁੰਦੇ। ਉਹ ਬਹੁਤ ਸ਼ੁੱਧ ਬੋਲੀ ਵਿਚ ਅਤੇ ਸੁਹਣੇ ਤਰੀਕੇ ਨਾਲ ਲੈਕਚਰ ਦਿੰਦਾ ਅਤੇ ਵਿਦਿਆਰਥੀਆਂ ਦੀ ਯੂਰੀਪੀਡੀਅਸ ਅਤੇ ਸੌਫੋਕਲਜ਼ ਰਾਹੀਂ ਡਰਾਮੇ ਨਾਲ ਜਾਣ-ਪਛਾਣ ਕਰਾਉਂਦਾ।

“ਯੂਨਾਨੀ ਬਣੋ, ਸਧਾਰਣ ਅਤੇ ਸਿੱਧੀ ਗੱਲ ਕਰੋ”, ਉਹ ਅਕਸਰ ਕਹਿੰਦਾ। ਉਹਦਾ ਹਰ ਸ਼ਬਦ ਸਾਫ, ਟੁਣਕਵਾਂ, ਅਤੇ ਇਕ ਪੰਛੀ ਦੀ ਉਡਾਰੀ ਵਾਂਗ ਆਪਣੇ ਮਤਲਬ ਲੈ ਕੇ ਨਿਕਲਦਾ।

“ਕੁਝ ਵੀ ਲਿਖਣ ਤੋਂ ਪਹਿਲਾਂ ਨਿਰੀਖਣ ਵਿਚ ਤਿੱਖੇ ਅਤੇ ਸਮਝਣ ਵਿਚ ਮੁਕੰਮਲ ਹੋਵੋ।” ਉਹ ਗੱਲ ਨੂੰ ਅੱਗੇ ਤੋਰਦਾ, “ਅਤੇ ਜਦੋਂ ਲਿਖੋ ਤਾਂ ਪੂਰੀ ਇਮਾਨਦਾਰੀ ਵਰਤੋ। ਅਸਲੀਅਤ ਤੋਂ ਕਦੀ ਨਾ ਭੱਜੋ। ਸ਼ਬਦਾਂ ਨੂੰ ਐਵੇਂ ਚਿੱਥੋ ਨਾ, ਸਿੱਧੀ ਗੱਲ ਕਰੋ।”

“ਯੂਨਾਨੀ ਇਸ ਤਰ੍ਹਾਂ ਕਰ ਸਕਦੇ ਸਨ, ਕਿਉਂਕਿ ਉਹ ਪਰਪੱਕ ਸੋਚ ਵਾਲੇ ਬੱਚਿਆਂ ਦੀ ਤਰ੍ਹਾਂ ਸਨ। ਉਹਨਾਂ ਦਾ ਦਿਮਾਗ ਇੰਨਾ ਸਾਫ ਸੀ ਜਿੰਨਾ ਐਕਰੋਪੋਲਿਸ ਉੱਪਰ ਅਸਮਾਨ ਅਤੇ ਉਹਨਾਂ ਦੀ ਰੂਹ ਇੰਨੀ ਤਾਜ਼ਾ ਸੀ ਜਿੰਨੀ ਸਵਰੇ ਦੀ ਸੱਜਰੀ ਹਵਾ” ਉਹ ਗੱਲ ਖਤਮ ਕਰਦਾ।

ਮਲੂਕੇ ਨੇ ਜਿੰਨਾ ਕੁ ਪੂਰਬੀ ਸਾਹਿਤ ਪੜ੍ਹਿਆ ਸੀ, ਇਹ ਸਭ ਕੁਝ ਉਸ ਤੋਂ ਬਿਲਕੁਲ ਵੱਖਰਾ ਸੀ। ਉਰਦੂ ਅਤੇ ਫਾਰਸੀ ਦੇ ਕਵੀ ਤਾਂ ਆਪਣੀ ਕਲਪਨਾ ਨੂੰ ਅਸਮਾਨਾਂ ਵਿਚ ਖੁਲ੍ਹਾ ਉਡਣ ਦਿੰਦੇ ਅਤੇ ਜੋ ਕੁਝ ਵੀ ਉਹਨੀਂ ਦੇਖਿਆ ਜਾਂ ਮਹਿਸੂਸ ਕੀਤਾ ਹੁੰਦਾ ਉਹਨੂੰ ਉਹ ਜਜ਼ਬਾਤੀ ਸਖਾਵਤ ਨਾਲ ਪੇਸ਼ ਕਰਦੇ। ਉਹ ਆਪਣੀਆਂ ਸਤਰਾਂ ਨੂੰ ਵਿੰਨਵੇਂ ਮੁਹਾਵਰਿਆਂ ਅਤੇ ਦਿਲ ਫਰੇਬ ਅਲੰਕਾਰਾਂ ਅਤੇ ਸ਼ਬਦਾਂ ਨਾਲ ਸ਼ਿੰਗਾਰਦੇ। ਉਹਨਾਂ ਦੀਆਂ ਇਹ ਸਤਰਾਂ ਸੁਣਨ ਵਾਲੇ ਉੱਤੇ ਅਨੋਖੇ ਅੰਦਾਜ਼ ਵਿਚ ਅਸਰ ਕਰਦੀਆਂ। ਇਸ ਸਮੇਂ ਉਸ ਨੂੰ ਜ਼ੌਕ ਦੀਆਂ ਬਾਦਸ਼ਾਹ ਦੀ ਸਿਫਤ ਵਿੱਚ ਲਿਖੀਆਂ ਸਤਰਾਂ ਯਾਦ ਆਉਂਦੀਆਂ, ਜਿਹਨਾਂ ਵਿਚ ਕਿਹਾ ਗਿਆ ਸੀ ਕਿ ਜਿਹੜੇ ਪੱਥਰ ਤੇਰੇ ਪੈਰਾਂ ਦੀ ਛੋਅ ਪਾ ਜਾਣ ਉਹ ਸਦਾ ਤਾਰਿਆਂ ਨਾਲੋਂ ਵੀ ਜ਼ਿਆਦਾ ਚਮਕਦੇ ਰਹਿਣਗੇ।

ਹਿੰਦੁਸਤਾਨ ਦੇ ਮੁਸ਼ਹਰਿਆਂ ਵਿਚ ਇਹੋ ਜਿਹੇ ਸ਼ਿਅਰਾਂ ਨੂੰ ਖੂਬ ਦਾਦ ਮਿਲਦੀ। ਚੰਗੀ ਲਿਖਤ ਨੂੰ ਸਮਝਣ ਅਤੇ ਉਸ ਦਾ ਵਿਸ਼ਲੇਸ਼ਣ ਕਰਨਾ ਸਿਖਣ ਤੋਂ ਬਾਅਦ ਹੁਣ ਮਲੂਕਾ ਜਦੋਂ ਇਸ ਤਰ੍ਹਾਂ ਦੀ ਪੂਰਬੀ ਕਵਿਤਾ ਪੜ੍ਹਦਾ ਤਾਂ ਉਸ ਦੇ ਹੋਠਾਂ ਉਤੇ ਆਪਣੇ ਆਪ ਇਕ ਮੁਸਕਾਨ ਆ ਜਾਂਦੀ।

**3**

ਮਲੂਕੇ ਨੇ ਬ੍ਰਿਟਿਸ਼ ਕੋਲੰਬੀਆ ਦੀ ਯੂਨੀਵਰਸਿਟੀ ਵਿਚ ਦਾਖਲਾ ਲੈ ਕੇ ਇਕ ਤਰ੍ਹਾਂ ਨਾਲ ਪੱਛਮੀ ਸਭਿਆਚਾਰ ਦੀ ਤੇਜ਼ ਧਾਰਾ ਵਿਚ ਦਾਖਲਾ ਲੈ ਲਿਆ। ਆਪਣੇ ਯੂਨਾਨੀ ਗਿਆਨ ਅਤੇ ਇਬਰਾਨੀ ਸਦਾਚਾਰ ਦੇ ਸੋਮੇ ਤੋਂ ਤੇਜ਼ੀ ਅਤੇ ਤਾਜ਼ਗੀ ਨਾਲ ਵਹਿੰਦੀ ਇਸ ਧਾਰਾ ਨੇ ਪਿਛਲੀਆਂ ਸਦੀਆਂ ਦੌਰਾਨ ਆਪਣੇ ਵਿੱਚ ਕਿੰਨਾ ਕੁਝ ਹੋਰ ਸਮੋ ਲਿਆ ਸੀ। ਇਕ ਵਾਧਾ ਜਿਸ ਨੂੰ ਨਵੀਂ ਦੁਨੀਆਂ ਵਿਚ ਬਹੁਤ ਮੰਨਿਆ ਜਾਂਦਾ ਸੀ, ਉਹ ਸੀ ਵਿਗਿਆਨਕ ਵਿਧੀ ਅਤੇ ਨਵੀਂ ਤਕਨਾਲੌਜੀ। ਨਵੀਂ ਦੁਨੀਆਂ ਵਿਚ ਪੈਦਾਵਾਰ ਵਧਾਉਣ ਲਈ ਦੋਹਾਂ ਦਾ ਪ੍ਰਯੋਗ ਬਹੁਤ ਸੂਝ ਨਾਲ ਕੀਤਾ ਜਾਂਦਾ ਸੀ। ਮਲੂਕੇ ਨੂੰ ਇਸ ਵਿਰਸੇ ਦੀ ਕੁੰਜੀ ਅੰਗਰੇਜ਼ੀ ਜ਼ਬਾਨ ਵਿਚੋਂ ਲੱਭ ਪਈ ਅਤੇ ਉਹ ਛੇਤੀ ਹੀ ਇਸ ਨੂੰ ਮੁਹੱਬਤ ਕਰਨ ਲੱਗ ਪਿਆ। ਪਰ ਇਹ ਮੁਹੱਬਤ ਸਿਰਫ ਇਹਦੇ ਵਿਚ ਛੁਪੀ ਸ਼ਕਤੀ, ਅਤੇ ਸੋਚ ਦੀ ਸੁੰਦਰਤਾ ਕਰਕੇ ਹੀ ਨਹੀਂ ਸੀ, ਸਗੋਂ ਇਹਦਾ ਇਕ ਕਾਰਨ ਇਹ ਵੀ ਸੀ ਕਿ ਇਹਦੇ ਨਾਲ ਉਹਨੂੰ ਸਾਰੇ ਯੂਰਪ ਦੇ ਸਾਹਿਤ ਅਤੇ ਸੋਚ ਦਾ ਵੀ ਗਿਆਨ ਹੋ ਗਿਆ ਸੀ।

ਪੱਛਮੀ ਸੋਚ ਨੂੰ ਸਲਾਹੁਣ ਦੇ ਉਹਦੇ ਹੋਰ ਵੀ ਕਾਰਨ ਸਨ। ਉਹ ਅਕਸਰ ਸੋਚਦਾ ਕਿ ਇਹੋ ਜਿਹੀ ਕਿਹੜੀ ਤਾਕਤ ਸੀ ਜਿਹਦੇ ਨਾਲ ਮੁੱਠੀ ਭਰ ਬ੍ਰਿਟਿਸ਼ ਗੋਰੇ ਭਾਰਤ ਵਰਗੇ ਵਿਸ਼ਾਲ ਮੁਲਕ, ਜਿਸ ਦਾ ਇਕ ਆਪਣੀ ਕਿਸਮ ਦਾ ਪਿਛੋਕੜ ਸੀ, ਉਤੇ ਰਾਜ ਕਰ ਸਕਦੇ ਸਨ। ਪੱਛਮ ਦੇ ਹੋਰ ਮੁਲਕਾਂ, ਜਿਹੜੇ ਮੇਜ਼ ਉਤੇ ਪਏ ਗਲੋਬ ਉਤੇ ਮਸੀਂ ਦਿਸਦੇ ਸਨ, ਜਿਵੇਂ ਹੌਲੈਂਡ, ਬੈਲਜੀਅਮ ਨੇ ਵੀ ਦੁਨੀਆਂ ਦੇ ਹੋਰ ਹਿੱਸਿਆਂ ਵਿਚ ਥੋੜ੍ਹੇ ਬਹੁਤੇ ਫਰਕ ਨਾਲ ਇਹੋ ਕੁਝ ਕੀਤਾ ਸੀ। ਪੱਛਮ, ਜਵਾਨੀ ਦੇ ਜ਼ੋਰ ਹਰ ਪਾਸੇ ਛਾਇਆ ਹੋਇਆ ਸੀ। ਇਹ ਧਰਤੀ ਦਾ ਵਾਰਿਸ ਬਣ ਗਿਆ ਸੀ। ਇਸ ਦਾ ਸਮੁੰਦਰਾਂ ਉਤੇ ਕਬਜ਼ਾ ਸੀ। ਇਹ ਸਵਰਗਾਂ ਉਤੇ ਵੀ ਹਮਲੇ ਕਰ ਰਿਹਾ ਸੀ। ਇਹਦੀ ਇਸ ਪ੍ਰਾਪਤੀ ਦਾ ਕੀ ਰਾਜ਼ ਸੀ?

ਪੱਛਮੀ ਮੁਲਕਾਂ ਵਿਚ ਆਮ ਬੰਦਾ ਵੀ, ਆਰਥਿਕ ਪੱਖੋਂ ਖੁਸ਼ਹਾਲ ਹੋ ਗਿਆ ਸੀ। ਭਾਵੇਂ ਇਹਨਾਂ ਮੁਲਕਾਂ ਦੇ ਆਪਣੇ ਦਰਜਿਆਂ ਮੁਤਾਬਕ ਉਹ ਅਜੇ ਵੀ ਗਰੀਬ ਸੀ ਅਤੇ ਬੇਰੁਜ਼ਗਾਰੀ ਦਾ ਉਹਨੂੰ ਅਜੇ ਵੀ ਡਰ ਸੀ, ਪਰ ਆਪਣੀਆਂ ਤਾਕਤਵਰ ਜਥੇਬੰਦੀਆਂ ਰਾਹੀਂ ਉਸ ਨੇ ਆਪਣੀ ਹੋਣੀ ਨੂੰ ਕਾਫੀ ਹੱਦ ਤਕ ਆਪਣੇ ਵੱਸ ਵਿਚ ਕਰ ਲਿਆ ਸੀ। ਕੋਈ ਵੀ ਹੋਰ ਸਭਿਅਤਾ, ਪੂਰਬੀ ਨਾ ਪੱਛਮੀ, ਭਾਵੇਂ ਕਿੰਨੀ ਵੀ ਵੱਡੀ ਚੋਟੀ ਉਤੇ ਕਿਉਂ ਨਾ ਪਹੁੰਚੀ ਹੋਵੇ ਇਹ ਕੁਝ ਕਰਨ ਵਿਚ ਕਾਮਯਾਬ ਨਹੀਂ ਸੀ ਹੋਈ।

ਮਲੂਕੇ ਲਈ ਇਹ ਜ਼ਰੂਰੀ ਨਹੀਂ ਸੀ ਕਿ ਮੈਥਿਊ ਆਰਨੌਲਡ ਉਹਨੂੰ ਯਾਦ ਦੁਆਉਂਦਾ ਕਿ, 'The East bowed low before the blast/In patient deep disdain.' ਨਾ ਹੀ ਉਹ ਕਵਿਤਾ ਨਾਲ ਤੱਸਲੀ ਮਹਿਸੂਸ ਕਰਦਾ ਸੀ, 'let the legions thunder past,' it 'plunged in thought again.' ਕਿਉਂਕਿ ਪੂਰਬ ਵਿਚ ਸੋਚ ਤਾਂ ਸਗੋਂ ਸਿਆਸਤ ਨਾਲੋਂ ਵੀ ਥੱਲੇ ਲੱਥੀ ਹੋਈ ਸੀ। ਉਹ ਅਕਸਰ ਆਪਣੇ ਆਪ ਨੂੰ ਸਵਾਲ ਕਰਦਾ ਕਿ "ਕੀ ਸਿਆਸੀ ਤਾਕਤ ਦਾ ਖੁੱਸਣਾ ਸਮਾਜਕ ਕੁਰੀਤੀਆਂ, ਬੁੱਧੀ ਦੀ ਨੀਰਸਤਾ ਅਤੇ ਆਤਮਾ ਦੇ ਸੜ ਜਾਣ ਦਾ ਹੀ ਨਤੀਜਾ ਨਹੀਂ ਸੀ?"

"ਅਸੀਂ ਆਪਣੇ ਸਭਿਆਚਾਰ ਵਿਚ ਆਤਮਾ ਨੂੰ ਬਹੁਤ ਮਹੱਤਤਾ ਦਿੰਦੇ ਹਾਂ। ਅਸੀਂ ਇਹਨੂੰ ਆਪਣੀਆਂ ਕਮਜ਼ੋਰੀਆਂ ਲੁਕਾਉਣ ਲਈ ਇਕ ਢਾਲ ਦੀ ਤਰ੍ਹਾਂ ਵਰਤਦੇ ਹਾਂ। ਪਰ ਇਹ ਉਹਨਾਂ ਨੂੰ ਸਿਰਫ ਸਾਡੇ ਆਪਣੇ ਤੋਂ ਹੀ ਲੁਕਾਉਂਦੀ ਹੈ।"ਸਤਨਾਮ ਨੇ ਆਪਣੇ ਖਾਮੋਸ਼ ਢੰਗ ਨਾਲ ਕਿਹਾ।

"ਬੁੜ੍ਹਿਆਂ ਦੀ ਤਰ੍ਹਾਂ ਅਸੀਂ ਹਮੇਸ਼ਾਂ ਪਿੱਛੇ ਬਾਰੇ ਗੱਲਾਂ ਕਰਦੇ ਰਹਿੰਦੇ ਹਾਂ। ਆਪਣੇ ਵਰਤਮਾਨ ਵਿਚ ਕੋਈ ਵੀ ਇਹੋ ਜਿਹੀ ਚੀਜ਼ ਨਹੀਂ ਜਿਹਦੇ ਉਤੇ ਮਾਣ ਕੀਤਾ ਜਾ ਸਕੇ। ਇਸ ਕਰਕੇ ਅਸੀਂ ਪਿਛੋਕੜ ਦੀ ਸੁੰਦਰਤਾ ਬਾਰੇ ਵਧਾ ਕੇ ਕਲਪਨਾ ਕਰਦੇ ਰਹਿੰਦੇ ਹਾਂ", ਗੰਡਾ ਸਿੰਘ ਨੇ ਕਿਹਾ।

"ਇਹਦੇ ਨਾਲ ਮਨ ਨੂੰ ਕੁਛ ਤਾਂ ਤਸੱਲੀ ਹੁੰਦੀ ਹੀ ਹੈ" ਮਲੂਕਾ ਕਹਿਣ ਲੱਗਾ।

"ਹਾਂ! ਇਹ ਗਰੀਬ ਲੋਕਾਂ ਲਈ ਸਮਾਂ ਲੰਘਾਉਣ ਲਈ ਵਧੀਆ ਹੈ। ਇਸ ਉਤੇ ਕੋਈ ਖਰਚ ਨਹੀਂ ਆਉਂਦਾ। ਨਾ ਹੀ ਇਹਦੇ ਨਾਲ ਕਿਸੇ ਕਿਸਮ ਦਾ ਕੋਈ ਫਰਕ ਹੀ ਪੈਂਦਾ ਹੈ।" ਗੰਡਾ ਸਿੰਘ ਨੇ ਸਹਿਮਤੀ ਜ਼ਾਹਿਰ ਕੀਤੀ।

ਬਲਵੰਤ ਸਿੰਘ ਨੇ ਗੁੱਸੇ ਨਾਲ ਕਿਹਾ, "ਅਤੇ ਆਪਣਾ ਵਰਤਮਾਨ, ਇਹਦੇ ਵਿਚ ਕੁਛ ਵੀ ਸੁਹਣਾ ਨਹੀਂ। ਕੀ ਸ਼ਾਨ ਹੈ, ਕੀ ਆਤਮਾ ਹੈ ਉਸ ਮੰਗਤੀ ਔਰਤ ਵਿਚ ਜਿਹੜੀ ਰੱਬ ਦੇ ਨਾਂ ਉਤੇ ਸਾਰੀ ਦਿਹਾੜੀ ਪੈਸਾ ਮੰਗਦੀ ਰਹੇ? ਅਤੇ ਕੀ ਸ਼ਾਨ ਹੈ ਉਹਨਾਂ ਭੁੱਖੇ ਲੋਕਾਂ ਦੀ ਜੋ ਗੰਦਗੀ ਅਤੇ ਬੀਮਾਰੀ ਨੂੰ ਆਪਣੀ ਕਿਸਮਤ ਮੰਨ ਲੈਣ?"

"ਅਤੇ ਇਸ ਸਭ ਕਾਸੇ ਦੇ ਬਾਵਜੂਦ ਭਾਰਤ ਵਿਚ ਕਿੰਨੇ ਹੀ ਲੋਕ ਇਹ ਗੱਲ ਮਾਣ ਨਾਲ ਕਹਿੰਦੇ ਹਨ ਕਿ ਉਹ ਤਰੱਕੀ ਨਾਲੋਂ ਸੰਸਾਰਿਕ ਮੁਕਤੀ ਬਾਰੇ ਜ਼ਿਆਦਾ ਚਿੰਤਾਤੁਰ ਹਨ", ਗੰਡਾ ਸਿੰਘ ਨੇ ਅੱਗੇ ਕਿਹਾ।

ਸਤਨਾਮ ਨੇ ਖਿਆਲ ਜ਼ਾਹਿਰ ਕੀਤਾ, "ਪਿਛਲੇ ਜ਼ਮਾਨੇ 'ਚ ਸਿਰਫ ਉਤਲੇ ਦਰਜੇ ਦੇ ਥੋੜ੍ਹੇ ਜਿਹੇ ਲੋਕਾਂ ਨੇ ਜ਼ਿੰਦਗੀ ਦਾ ਲੁਤਫ ਲਿਆ ਹੈ ਅਤੇ ਉਹੀ ਲੋਕ ਪਿਛਲੇ ਜ਼ਮਾਨੇ ਦੇ ਜ਼ਿਆਦਾ ਗੁਣ ਗਾਉਂਦੇ ਹਨ।"

ਗੰਡਾ ਸਿੰਘ ਨੇ ਜੋਸ਼ ਵਿਚ ਆਉਂਦਿਆਂ ਕਿਹਾ, "ਮੇਰਾ ਤਾਂ ਦਿਲ ਕਰਦਾ ਹੈ ਕਿ ਇਕ ਵਾਰੀ ਧੌਣੋਂ ਫੜ ਕੇ ਆਪਣੇ ਲੋਕਾਂ ਦਾ ਮੂੰਹ ਭੂਤ ਵਲੋਂ ਸਦਾ ਲਈ ਮੋੜ ਦਿਆਂ।"

"ਆਪਣੇ ਨੌਜਵਾਨ ਪੱਛਮ ਤੋਂ ਕਿੰਨਾ ਕੁਝ ਸਿਖ ਸਕਦੇ ਹਨ, ਪਰ ਇਹ ਸਿਰਫ ਕਿਤਾਬਾਂ ਪੜ੍ਹ ਕੇ ਹੀ ਨਹੀਂ ਕੀਤਾ ਜਾ ਸਕਦਾ। ਤੁਹਾਨੂੰ ਉਹਨਾਂ ਨਾਲ ਰਹਿਣਾ ਅਤੇ ਕੰਮ ਕਰਨਾ ਪਵੇਗਾ। ਤੁਹਾਨੂੰ ਉਹਨਾਂ ਦੇ ਜ਼ਿੰਦਗੀ ਵਲ ਸਮੁੱਚੇ ਰੱਵਈਏ ਨੂੰ ਸਮਝਣਾ ਪਵੇਗਾ, ਜ਼ਿੰਦਗੀ ਦੀਆਂ ਮੁਸ਼ਕਲਾਂ ਵਲ ਉਹਨਾਂ ਦੀ ਪਹੁੰਚ ਨੂੰ ਸਮਝਣਾ ਪਵੇਗਾ", ਸਤਨਾਮ ਨੇ ਕਿਹਾ।

**4**

ਬਲਵੰਤ ਨੇ ਵੀ ਦੋ ਹੋਰ ਭਾਰਤੀ ਵਿਦਿਆਰਥੀਆਂ ਨਾਲ ਬ੍ਰਿਟਿਸ਼ ਕੋਲੰਬੀਆ ਦੀ ਯੂਨੀਵਰਸਿਟੀ ਦੀ ਸਾਲ 1924 ਦੀ ਜਮਾਤ ਵਿਚ ਦਾਖਲਾ ਲੈ ਲਿਆ ਸੀ। ਸਤਨਾਮ ਦੇ ਹੌਂਸਲਾ ਅਫਜ਼ਾਈ ਕਰਨ ਉਤੇ ਉਹਨਾਂ ਨੇ 'ਹਿੰਦੂਆਂ ਦੇ ਗੜ੍ਹ' ਫਾਲਸ ਕਰੀਕ ਦੇ ਇਲਾਕੇ ਤੋਂ ਪਾਸੇ ਜਾ ਕੇ ਯੂਨੀਵਰਸਿਟੀ ਦੇ ਲਾਗੇ ਇਕ ਅਪਾਰਟਮੈਂਟ ਕਿਰਾਏ ਉੱਤੇ ਲੈ ਲਿਆ। ਉਹਨਾਂ ਨੂੰ ਉਥੇ ਰਹਿੰਦੀਆਂ ਨੂੰ ਅਜੇ ਮਸੀਂ ਪੰਦਰਾਂ ਦਿਨ ਹੀ ਹੋਏ ਸਨ ਕਿ ਉਹਨਾਂ ਦੀ ਲੈਂਡਲੈਡੀ ਨੇ ਉਹਨਾਂ ਨੂੰ ਆਖਿਆ ਕਿ ਅਪਾਰਟਮੈਂਟ ਖਾਲੀ ਕਰਨਾ ਪਵੇਗਾ।

"ਦੇਖੋ ਮੈਨੂੰ ਤਾਂ ਤੁਹਾਡੇ ਨਾਲ ਕੋਈ ਨਫਰਤ ਨਹੀਂ, ਪਰ ਜੇ ਮੈਂ ਤੁਹਾਨੂੰ ਜਾਣ ਲਈ ਨਾ ਕਿਹਾ ਤਾਂ ਦੂਜੇ ਕਿਰਾਏਦਾਰ ਚਲੇ ਜਾਣਗੇ। ਮੈਨੂੰ ਆਪਣਾ ਫਾਇਦਾ ਨੁਕਸਾਨ ਦੇਖਣਾ ਪਵੇਗਾ। ਮੈਂ ਬਾਕੀ ਬਚਦਾ ਕਿਰਾਇਆ ਜ਼ਰੂਰ ਮੋੜ ਦੇਵਾਂਗੀ" ਲੈਂਡਲੈਡੀ ਨੇ ਮੁਆਫੀ ਮੰਗਣ ਵਾਲੇ ਅੰਦਾਜ਼ ਵਿਚ ਕਿਹਾ।

ਬਲਵੰਤ, ਜੋ ਬਹੁਤ ਸੁਨੱਖਾ ਅਤੇ ਮਾਣਮੱਤਾ ਸੀ, ਅਤੇ ਰਹਿਣ ਸਹਿਣ ਦੇ ਤਰੀਕਿਆਂ ਵਿਚ ਬਹੁਤ ਸਾਫ ਸੁਥਰਾ ਸੀ, ਗੁੱਸੇ ਨਾਲ ਮੱਚ ਉਠਿਆ।

ਉਹ ਸਤਨਾਮ ਸਿੰਘ ਨੂੰ ਗੁੱਸੇ ਵਿਚ ਦੱਸਣ ਲੱਗਾ, "ਪਹਿਲਾਂ ਇਹ ਹਰਾਮੀ ਗੋਰੇ ਸਾਨੂੰ ਕਹਿੰਦੇ ਆ ਕਿ ਅਸੀਂ ਇਹਨਾਂ ਵਿਚ ਰਲਦੇ ਨਹੀਂ। ਜਦੋਂ ਅਸੀਂ ਇਹਨਾਂ ਨਾਲ ਰਹਿਣ ਦੀ ਕੋਸ਼ਿਸ਼ ਕਰਦੇ ਆਂ ਤਾਂ ਇਹ ਸਾਨੂੰ ਆਪਣੇ ਘਰਾਂ ਵਿਚੋਂ ਬਾਹਰ ਕੱਢ ਮਾਰਦੇ ਆ। ਕੀ ਕਰੀਏ ਅਸੀਂ? ਤੂੰ ਕਿਤੇ ਦੇਖੇਂ ਇਹਨਾਂ 'ਚੋਂ ਕਈ ਗੋਰੇ ਕਿੰਨੇ ਗੰਦੇ ਰਹਿੰਦੇ ਆ"।

"ਬਾਹਲਾ ਨਾ ਗੁੱਸੇ 'ਚ ਆ", ਸਤਨਾਮ ਜਿਹੜਾ ਵੀਹ ਸਾਲ ਤੋਂ ਵੈਨਕੂਵਰ ਰਹਿ ਰਿਹਾ ਸੀ, ਨੇ ਉਹਨੂੰ ਸਹਿਜ ਨਾਲ ਕਿਹਾ।

"ਹੁਣ ਤਾਂ ਅੱਗੇ ਨਾਲੋਂ ਹਾਲਾਤ ਬਹੁਤ ਚੰਗੇ ਆ। ਤੇਰੇ ਮੇਰੇ ਨਾਲੋਂ ਕਿਤੇ ਵੱਡੇ ਬੰਦਿਆਂ ਦੀ ਇਥੇ ਬੇਇਜ਼ਤੀ ਹੋ ਚੁੱਕੀ ਹੈ। ਇਹਨਾਂ ਨੇ ਤਾਂ ਟੈਗੋਰ ਨੂੰ ਵੀ ਮਾਫ ਨਹੀਂ ਸੀ ਕੀਤਾ।"

"ਕਵੀ ਟੈਗੋਰ ਨੂੰ ਕੀ ਹੋਇਆ ਸੀ"? ਮਲੂਕੇ ਨੇ ਉਤਸਕਤਾ ਨਾਲ ਪੁੱਛਿਆ।

"ਉਹਨਾਂ ਦਿਨਾਂ ਵਿਚ ਭਾਰਤ", ਸਤਨਾਮ ਕਹਿਣ ਲੱਗਾ, "ਗਾਂਧੀ ਜਦੋਜਹਿਦ ਕਰਕੇ ਅਕਸਰ ਇਥੋਂ ਦੀਆਂ ਖਬਰਾਂ ਵਿਚ ਹੁੰਦਾ ਸੀ। ਸਿਆਟਲ ਦੀ ਇਕ ਕੁੜੀ ਨੈਨਸੀ ਮਿਲਰ ਦੇ ਇੰਦੌਰ ਦੇ ਮਹਾਰਾਜਾ ਨਾਲ ਵਿਆਹ ਨੇ ਵੀ ਕਈ ਆਸ਼ਕੀ ਦੀਆਂ ਕਹਾਣੀਆਂ ਨੂੰ ਜਨਮ ਦਿੱਤਾ ਸੀ। ਟੈਗੋਰ ਇਕ ਲੈਕਚਰ ਟੂਰ ਉਤੇ ਆਇਆ ਸੀ। ਲੰਬੀ ਦਾਹੜੀ ਹੋਣ ਕਰਕੇ ਉਹਦੇ ਸਿੱਖ ਹੋਣ ਦਾ ਭੁਲੇਖਾ ਲੱਗਣਾ ਸੁਖਾਲਾ ਹੀ ਸੀ। ਅਮਰੀਕਾ ਦਾ ਬਾਰਡਰ ਲੰਘਣ ਵੇਲੇ ਉਹਦੀ ਖੂਬ ਪੁੱਛਗਿੱਛ ਕੀਤੀ ਗਈ। ਉਹਨੂੰ ਕਿੰਨਾ ਚਿਰ ਬਿਠਾਈ ਰੱਖਣ ਤੋਂ ਬਾਅਦ ਉਸ ਤੋਂ ਪੁੱਛਿਆ ਗਿਆ ਕਿ ਕੀ ਉਹ ਪੜ੍ਹ ਲਿਖ ਸਕਦਾ ਸੀ? ਕੀ ਉਹ ਆਪਣਾ ਨਾਂ ਲਿਖ ਸਕਦਾ ਸੀ ਅਤੇ ਕੀ ਉਹ ਅਮਰੀਕਾ ਵਿਚ ਸਰਕਾਰ ਉਤੇ ਭਾਰ ਤਾਂ ਨਹੀਂ ਬਣੇਗਾ, ਅਤੇ ਇਹੋ ਜਿਹੇ ਹੋਰ ਫਜ਼ੂਲ ਸਵਾਲ ਪੁੱਛੇ ਗਏ। ਕਵੀ ਮੁਸ਼ਕਲ ਨਾਲ ਆਪਣਾ ਗੁੱਸਾ ਕਾਬੂ ਵਿਚ ਰੱਖ ਰਿਹਾ ਸੀ। ਸਿਆਟਲ ਪਹੁੰਚਣ ਉਤੇ ਪੱਤਰਕਾਰ ਉਹਦੇ ਮਗਰ ਇੰਟਰਵਿਊ ਲਈ ਗੇੜੇ ਕੱਢਦੇ ਫਿਰਨ। ਉਹਨੇ ਕਿਸੇ ਨਾਲ ਵੀ ਗੱਲਬਾਤ ਕਰਨ ਤੋਂ ਨਾਂਹ ਕਰ ਦਿਤੀ। ਪਰ ਇਕ ਤੇਜ਼ ਔਰਤ ਪੱਤਰਕਾਰ ਉਹਦੀ ਕਾਰ ਦੇ ਫੱਟੇ ਉਤੇ ਪੈਰ ਰੱਖ ਕੇ ਚੜ੍ਹ ਗਈ।

ਉਹਨੇ ਚੀਕਦਿਆਂ ਪੁੱਛਿਆ, "ਤੇਰਾ ਨੈਨਸੀ ਮਿਲਰ ਦਾ ਇੰਦੌਰ ਦੇ ਰਾਜੇ ਨਾਲ ਵਿਆਹ ਕਰਾਉਣ ਬਾਰੇ ਕੀ ਖਿਆਲ ਹੈ?"

"ਮੈਡਮ" ਕਵੀ ਨੇ ਸਖਤ ਲਹਿਜੇ ਵਿਚ ਜਵਾਬ ਦਿਤਾ, "ਨੈਨਸੀ ਮਿਲਰ ਨੂੰ ਮਾਣ ਬਖਸ਼ਿਆ ਗਿਆ ਹੈ"।

"ਅਤੇ ਟੈਗੋਰ ਨੇ ਅਮਰੀਕਾ ਵਿਚ ਆਪਣੇ ਉਸੇ ਦੌਰੇ ਦੌਰਾਨ ਸਿਰਫ ਇਹ ਹੀ ਸ਼ਬਦ ਬੋਲੇ"।

ਚੰਗੀ ਕਿਸਮਤ ਨੂੰ ਮਲੂਕੇ ਨੂੰ ਥਾਂ ਲੱਭਣ ਲਈ ਅਜੇ ਇਹੋ ਜਿਹਾ ਕੋਈ ਕੌੜਾ ਤਜਰਬਾ ਨਹੀਂ ਸੀ ਹੋਇਆ, ਕਿਉਂਕਿ ਉਹ ਫਰੇਜ਼ਰ ਦੇ ਕੰਢੇ ਉਤੇ ਬਣੀ ਝੌਂਪੜੀ ਵਿਚ ਹੀ ਰਹਿ ਰਿਹਾ ਸੀ। ਪਰ ਉਹਨੂੰ ਬੜੀ ਤੇਜ਼ੀ ਨਾਲ ਇਸ ਗੱਲ ਦਾ ਪਤਾ ਲੱਗ ਰਿਹਾ ਸੀ ਕਿ ਲੋਕ ਭਾਰਤ ਬਾਰੇ ਕੀ ਸੋਚਦੇ ਸਨ।

ਇਕ ਐਤਵਾਰ ਦੀ ਸ਼ਾਮ ਨੂੰ ਜਦੋਂ ਉਹ ਸ਼ਹਿਰ ਵਿਚ ਇਧਰ ਉਧਰ ਘੁੰਮ ਫਿਰ ਰਿਹਾ ਸੀ ਤਾਂ ਉਹ ਇਕ ਲੈਕਚਰ ਹਾਲ ਵਿਚ ਚਲੇ ਗਿਆ ਜਿੱਥੇ ਇਕ ਰੀਟਾਇਰ ਹੋ ਚੁਕੇ ਅੰਗਰੇਜ਼ ਕਰਨਲ ਨੇ ਭਾਰਤ ਵਿਚ ਆਪਣੇ ਤਜਰਬਿਆਂ ਬਾਰੇ ਬੋਲਣਾ ਸੀ।

ਕਰਨਲ ਨੇ ਪਹਿਲਾਂ ਭਾਰਤ ਦੇ ਪੁਰਾਣੇ ਸਭਿਆਚਾਰ ਦੀ ਬੜੀ ਤਾਰੀਫ ਕੀਤੀ। ਉਹਨੇ ਦੱਸਿਆ ਇਹਦੇ ਸਾਧਾਂ ਸੰਤਾਂ ਨੇ ਮਹਾਨ ਸਚਾਈਆਂ ਦੀ ਖੋਜ ਕੀਤੀ। ਇਹਨਾਂ ਨੇ ਪਥਰੀਲੀਆਂ ਗੁਫਾਵਾਂ ਨੂੰ ਕਲਾ ਦੇ ਮਹਿਲਾਂ ਵਿੱਚ ਢਾਲ ਦਿੱਤਾ, ਇਹਨਾਂ ਨੇ ਪੱਥਰ ਦੇ ਸੁੰਦਰ ਸੁੰਦਰ ਮੰਦਰ ਘੜੇ। ਪਰ ਮੁਗਲ ਸਲਤਨੱਤ ਦੇ ਖਤਮ ਹੋਣ ਨਾਲ ਸਾਰਾ ਮੁਲਕ ਟੁੱਟ ਭੱਜ ਗਿਆ ਸੀ। ਦੇਵਤਿਆਂ ਲਈ ਅਜੇ ਵੀ ਆਲੀਸ਼ਾਨ ਮੰਦਰ ਸਨ ਪਰ ਗਰੀਬ ਲੋਕਾਂ ਦੀ ਸ਼ਹਿਰਾਂ ਦੇ ਗੰਦੇ ਮਹੱਲਿਆਂ ਅਤੇ ਛੋਟੇ ਪਿੰਡਾਂ ਵਿਚ ਜ਼ਿੰਦਗੀ ਬੜੀ ਦੁੱਭਰ

ਸੀ। ਅੰਦਰੂਨੀ ਝਗੜਿਆਂ ਨੇ ਜ਼ਿੰਦਗੀ ਹੋਰ ਵੀ ਖਤਰਿਆਂ ਭਰੀ ਬਣਾ ਦਿੱਤੀ ਸੀ ਅਤੇ ਇਸ ਸਮੇਂ ਅੰਗਰੇਜ਼ ਹਿੰਦੁਸਤਾਨ ਵਿਚ ਸ਼ਾਂਤੀ ਅਤੇ ਖੁਸ਼ਹਾਲੀ ਲੈ ਕੇ ਆਏ।

ਉਹਨੇ ਇਹ ਗੱਲ ਜ਼ੋਰ ਦੇ ਕੇ ਕਹੀ, "ਜੇ ਅੰਗਰੇਜ਼ ਚਲੇ ਜਾਣ ਤਾਂ ਹਿੰਦੂ ਅਤੇ ਮੁਸਲਮਾਨ ਇਕ ਦੂਜੇ ਦੇ ਗਲ ਕੱਟ ਦੇਣਗੇ।" ਪਰ ਨਾਲ ਹੀ ਉਹਨੇ ਸਿੱਖਾਂ ਦੀ ਲੜਾਕੇ ਹੋਣ ਲਈ ਕਾਫੀ ਸਿਫਤ ਕੀਤੀ।

ਉਹ ਕਹਿਣ ਲੱਗਾ, "ਪਿਛਲੀ ਲੜਾਈ ਵਿਚ ਸਿੱਖਾਂ ਨੇ ਵਿਕਟੋਰੀਆ ਕਰੌਸ 'ਕੱਠੇ ਕਰਨ ਦਾ ਜਿਵੇਂ ਸ਼ੌਕ ਹੀ ਪਾ ਲਿਆ ਸੀ। ਉਹਨਾਂ ਦੀ ਜ਼ਬਾਨ ਵਿਚ ਪਿੱਛੇ ਮੁੜਨ ਲਈ ਕੋਈ ਸ਼ਬਦ ਹੀ ਨਹੀਂ। ਜਦੋਂ ਇਹੋ ਜਿਹੀ ਸਥਿਤੀ ਪੈਦਾ ਹੋ ਜਾਵੇ ਤਾਂ ਉਹਨਾਂ ਨੂੰ ਅੰਗਰੇਜ਼ੀ ਵਿਚ ਹੀ ਹੁਕਮ ਦੇਣਾ ਪੈਂਦਾ ਹੈ।" ਉਹ ਤਾਂ ਉਹਨਾਂ ਦੇ ਇੰਨੇ ਲੜਾਕੇ ਅਤੇ ਬਹਾਦਰ ਹੋਣ ਦੇ ਕਾਰਨ ਵੀ ਦੱਸਣ ਲਗ ਪਿਆ। ਉਹ ਕਹਿਣ ਲੱਗਾ, "ਜਦੋਂ ਇਕ ਸਿੱਖ ਬੱਚਾ ਪੈਦਾ ਹੁੰਦਾ ਹੈ ਤਾਂ ਉਹ ਉਹਨੂੰ ਘਰ ਦੀ ਛੱਤ ਉੱਪਰ ਸੁੱਟ ਦੇਂਦੇ ਹਨ, ਜੇ ਉਹ ਉੱਪਰ ਬੈਠਾ ਬਚ ਰਹੇ ਤਾਂ ਉਹ ਉਸ ਬੱਚੇ ਨੂੰ ਪਾਲਦੇ ਹਨ।"

ਉੱਥੇ ਜੁੜੀ ਭੀੜ ਦੇ ਹਾਸੇ ਨੇ ਮਲੂਕੇ ਨੂੰ ਹੋਰ ਵੀ ਜਿੱਚ ਕੀਤਾ। ਉਹਨੂੰ ਇਸ ਗੱਲ ਦਾ ਬੜਾ ਰੰਜ ਹੋਇਆ ਕਿ ਅੱਜ ਦੇ ਵਿਗਿਆਨਕ ਯੁੱਗ ਵਿਚ ਵੀ ਲੋਕ ਇਸ ਤਰ੍ਹਾਂ ਦੀਆਂ ਅਫਵਾਹਾਂ ਉੱਤੇ ਯਕੀਨ ਕਰਦੇ ਹਨ। ਪਰ ਫੇਰ ਵੀ ਉਹਦਾ ਦਿਲ ਕੀਤਾ ਕਿ ਉਹ ਬੁਲਾਰੇ ਨੂੰ ਮਿਲੇ।

"ਕਾਫੀ ਰੋਸ਼ਨੀ ਪਾਉਣ ਵਾਲੀ ਸੀ ਤੁਹਾਡੀ ਸਪੀਚ", ਉਹਨੇ ਕਰਨਲ ਨਾਲ ਹੱਥ ਮਿਲਾਉਂਦਿਆਂ ਕਿਹਾ।

"ਮੈਨੂੰ ਜਾਣ ਕੇ ਬੜੀ ਖੁਸ਼ੀ ਹੋਈ ਹੈ ਕਿ ਮੈਂ ਕਾਫੀ ਸਖਤ ਬੱਚਾ ਹੋਇਆ ਹੋਵਾਂਗਾ।"

ਆਪਣੀ ਜਨਮ-ਭੂਮੀ ਬਾਰੇ ਮਲੂਕੇ ਨੇ ਹੋਰ ਵੀ ਕਿੰਨੇ ਭਾਸ਼ਨ ਸੁਣੇ। ਅਸਲ ਵਿਚ ਉਹ ਵੈਨਕੂਵਰ ਰਹਿੰਦਿਆਂ ਭਾਰਤ ਬਾਰੇ ਵੀ ਉੱਨਾ ਕੁਝ ਸਿੱਖ ਰਿਹਾ ਸੀ ਜਿੰਨਾ ਕੈਨੇਡਾ ਬਾਰੇ।

ਇਕ ਬੁਲਾਰੇ ਨੇ ਇਹ ਦਰਸਾਉਣ ਦੀ ਕੋਸ਼ਿਸ਼ ਵਿਚ ਕਿ ਭਾਰਤੀ ਕਾਮੇ ਤਾਂ ਜਮਾਂਦਰੂ ਟਰੇਡ ਯੂਨੀਅਨਿਸਟ ਸਨ, ਕਿਹਾ ਕਿ ਜਦੋਂ ਮੈਂ ਆਪਣੇ ਦੋਂਹ ਮਾਲੀਆਂ ਨੂੰ 'ਵੀਲ੍ਹਬੈਰੋ' ਦਿੱਤਾ ਤਾਂ ਉਹ ਦੋਵੇਂ ਉਸ ਨੂੰ ਰਲ ਕੇ ਚਲਾਉਂਦੇ ਰਹੇ, ਇਕ ਨੇ ਹੱਥਾ ਫੜਿਆ ਹੋਇਆ ਸੀ ਅਤੇ ਦੂਜਾ ਧੁਰੇ ਤੋਂ ਧੱਕ ਰਿਹਾ ਸੀ।

ਇਕ ਹੋਰ ਜਿਹੜਾ ਭਾਰਤ ਦੇ ਦਰਸ਼ਨ ਅਤੇ ਰਹੱਸਮਈ ਤਾਕਤਾਂ ਤੋਂ ਬਹੁਤ ਪ੍ਰਭਾਵਿਤ ਸੀ, ਨੇ ਆਪਣੇ ਸ੍ਰੋਤਿਆਂ ਨੂੰ ਦੱਸਿਆ ਕਿ ਜਿਥੇ ਭਗਵਾਨ ਕ੍ਰਿਸ਼ਨ ਨੇ ਆਪਣਾ ਪਿਆਰ ਦਾ ਸੰਦੇਸ਼ ਦਿੱਤਾ ਸੀ ਉਥੇ ਅਜੇ ਵੀ ਭੇੜੀਏ ਅਤੇ ਹਿਰਨ ਇਕੱਠੇ ਸ਼ਾਂਤੀ ਨਾਲ ਫਿਰਦੇ ਸਨ। ਉਹਨੇ ਦੱਸਿਆ ਕਿ ਭਾਰਤ ਵਿਚ ਯੋਗੀ ਤੁਹਾਨੂੰ ਇਕੋ ਨਜ਼ਰੇ ਹਿਪਨੋਟਾਈਜ਼ ਕਰ ਸਕਦੇ ਸਨ ਅਤੇ ਤੁਹਾਨੂੰ ਇਕ ਕਿਤਾਬ ਦੀ ਤਰ੍ਹਾਂ ਪੜ੍ਹ ਸਕਦੇ ਸਨ। ਹਿਮਾਲਿਆ ਉੱਪਰ ਉਹ ਇਕ ਚੋਟੀ ਤੋਂ ਦੂਜੀ ਉੱਪਰ ਬਿਨਾਂ ਹਿਲਿਆਂ ਹੀ ਜਾ ਸਕਦੇ ਸਨ।

ਦੂਜੇ ਪਾਸੇ ਘਰ ਛੁੱਟੀ ਆਏ ਈਸਾਈ ਮਿਸ਼ਨਰੀਆਂ ਦੀ ਖਾਸੀਅਤ ਭਾਰਤ ਵਿਚਲੇ ਲੋਕਾਂ ਦੇ ਗਲ੍ਹੇ ਸੜੇ ਰਸਮਾ-ਰਿਵਾਜਾਂ ਨੂੰ ਖੋਲ੍ਹ ਕੇ ਦੱਸਣ ਅਤੇ ਉਹਨਾਂ ਦੇ ਅਨੇਕਾਂ ਅਜੀਬੋ ਗਰੀਬ ਦੇਵੀ ਦੇਵਤਿਆਂ ਬਾਰੇ ਦੱਸਣ ਵਿਚ ਸੀ। ਉਹ ਅਕਸਰ ਲੱਕੜੀ ਦੇ ਅਤੇ ਪੱਥਰ ਦੇ ਬੇਸੁਰੇ ਢੰਗ ਨਾਲ ਘੜੇ ਹੋਏ ਦੇਵੀ-ਦੇਵਤਿਆਂ ਦੇ ਬੁੱਤ ਦਿਖਾਉਂਦੇ ਜਿਹੜੇ ਭਾਰਤ ਦੇ ਕਈ ਕਬਾਇਲੀ ਲੋਕਾਂ ਵਲੋਂ ਪੂਜੇ ਜਾਂਦੇ ਸਨ। ਪਰ ਇਹਨਾਂ ਮਿਸ਼ਨਰੀਆਂ ਦੇ ਭਾਸ਼ਣ ਕਦੀ ਵੀ ਕਰਨਲ ਦੇ ਭਾਸ਼ਣ ਬਰਾਬਰ ਨਾ ਪਹੁੰਚਦੇ। ਦਰਅਸਲ ਚਰਚਾਂ ਵਿਚ ਹੁੰਦੀਆਂ ਇਹਨਾਂ ਸਪੀਚਾਂ ਵਿਚ ਬੇਜਾਨ ਦੇਵੀ ਦੇਵਤਿਆਂ ਬਾਰੇ ਗੱਲਬਾਤ ਹੀ ਸਭ ਤੋਂ ਨਕਲੀ ਜਾਪਦੀ ਅਤੇ ਇਹ ਜਾਣ ਕੇ ਮਲੂਕਾ ਹੈਰਾਨ ਹੋਇਆ ਕਿ ਭਾਰਤ ਦੇ ਗਰੀਬ ਅਤੇ ਸਾਦੇ ਲੋਕਾਂ ਦੇ ਇਹ ਸਾਧਾਰਣ ਚਿੰਨ੍ਹ ਜਿਹੜੇ ਉਹਨਾਂ ਦੇ ਡਰ ਅਤੇ ਜ਼ਿੰਦਗੀ ਦੇ ਆਸ਼ਿਆਂ ਨੂੰ ਸਾਕਾਰ ਕਰਦੇ ਸਨ ਕੈਨੇਡਾ ਵਿਚ ਕਿਤੇ ਜ਼ਿਆਦਾ ਦਾਨ ਪਰਾਪਤ ਕਰਦੇ ਸਨ।

ਮਲੂਕੇ ਨੇ ਆਪਣੀ ਸ਼ੈਕ ਦੇ ਇਕੱਲੇਪਨ ਵਿਚ ਜਾਨ ਤੋੜ ਕੇ ਅੰਗਰੇਜ਼ੀ ਸਿੱਖਣ ਦੀ ਕੋਸ਼ਿਸ਼ ਕੀਤੀ ਤਾਂ ਕਿ ਉਹ ਇਹਨਾਂ ਸਪੀਚਾਂ ਕਰਨ ਵਾਲੇ ਬਹਾਦਰਾਂ ਦੀਆਂ ਧੱਜੀਆਂ ਉਹ ਬੋਲੀ ਵਰਤ ਕੇ ਉਡਾ ਸਕੇ ਜਿਹਦਾ ਹਰ ਫਿਕਰਾ ਗਾਉਂਦਾ ਹੋਵੇ, ਅੱਗ ਵਰਸਾਉਂਦਾ ਹੋਵੇ।

## 5

ਮਿੱਲ ਦੇ ਦੁਬਾਰਾ ਬਣਨ ਦੇ ਕੋਈ ਆਸਾਰ ਨਹੀਂ ਸੀ ਨਜ਼ਰ ਆਉਂਦੇ। ਨੀਂਹ ਰੱਖਣ ਲਈ ਗੱਡੀਆਂ ਬੱਲੀਆਂ ਦੇ ਅੱਧ ਜਲੇ ਮੁੱਢ ਸੁਆਹ ਦੇ ਢੇਰ ਵਿਚ ਗੱਡੇ ਖੜੇ ਸਨ। ਉਹਨਾਂ ਵਲ ਵੇਖ ਰਾਖ ਹੋ ਚੁੱਕੀਆਂ ਆਸਾਂ ਦਾ ਧਿਆਨ ਆਉਂਦਾ ਸੀ। ਪੁਰਾਣੀ ਮਸ਼ੀਨਰੀ ਦੇ ਵਿੰਗ ਧੜਿੰਗੇ ਹਿੱਸਿਆਂ ਨੂੰ ਜੰਗਾਲ ਲੱਗ ਚੁੱਕਾ ਸੀ। ਕਈ ਥਾਂ 'ਡੈਂਡਲੀਅਨ' ਦੇ ਪੀਲੇ ਫੁੱਲ ਅਤੇ ਹਰੇ ਘਾਹ ਦੀਆਂ ਤਿੜ੍ਹਾਂ ਉਗ ਆਈਆਂ ਸਨ, ਜਿਵੇਂ ਉਹ ਉਸ ਧਰਤੀ ਉੱਤੇ ਫਿਰ ਤੋਂ ਕਬਜ਼ਾ ਕਰਨਾ ਚਾਹੁੰਦੀਆਂ ਹੋਣ। ਜਿਹੜੀ ਇਮਾਰਤੀ ਲੱਕੜ ਅੱਗ ਵਿਚ ਜਲਣ ਤੋਂ ਬਚ ਗਈ ਸੀ ਉਸ ਨੂੰ ਇਕ ਵਪਾਰੀ ਨੇ ਖਰੀਦ ਲਿਆ ਸੀ। ਮਲੂਕੇ ਨੇ ਇਸ ਨਾਲ ਬਹੁਤ ਦੁੱਖ ਹੋਇਆ, ਕਿਉਂਕਿ ਉਹ ਸਦਾ ਉਹਨੂੰ ਉਹਨਾਂ ਕਾਮਿਆਂ ਦੀ ਯਾਦ ਦਿਵਾਉਂਦੀ ਸੀ, ਜਿਨ੍ਹਾਂ ਸਖਤ ਮਿਹਨਤ ਕਰ ਆਪਣਾ ਪਸੀਨਾ ਮਿੱਲ ਵਿਚ ਵਹਾਇਆ ਸੀ। ਏਥੋਂ ਤੱਕ ਕਿ ਉਹ ਬਿੱਲੀਆਂ ਜਿਹੜੀਆਂ ਅੱਗੇ ਕੁੱਕ ਹਾਊਸ ਦੁਆਲੇ ਚੱਕਰ ਕੱਢਦੀਆਂ ਰਹਿੰਦੀਆਂ ਸਨ, ਵੀ ਕਿਤੇ ਹੋਰ ਚਲੇ ਗਈਆਂ ਸਨ ਅਤੇ ਸੀਗਲਾਂ ਦੇ ਝੁੰਡਾਂ ਵਿਚ ਸੀਗਲਾਂ ਦੀ ਗਿਣਤੀ ਘੱਟ ਗਈ ਸੀ।

ਰਾਤ ਨੂੰ ਮਲੂਕਾ ਮਿੱਟੀ ਦੇ ਤੇਲ ਦੇ ਲੈਂਪ, ਜਿਹੜਾ ਮਲੂਕੇ ਦੇ ਪਿੰਡ ਵਾਲੇ ਲੈਂਪ ਨਾਲੋਂ ਬਹੁਤਾ ਵੱਖਰਾ ਨਹੀਂ ਸੀ, ਸਾਹਮਣੇ ਬੈਠਦਾ ਅਤੇ ਉਸ ਸਮੇਂ ਉਸ ਦੀਆਂ ਸਾਥੀ ਸਿਰਫ ਕਿਤਾਬਾਂ ਹੁੰਦੀਆਂ। ਉਹ ਉੱਚੀ ਉੱਚੀ ਬੜੀ ਤੀਬਰਤਾ ਨਾਲ ਪੜ੍ਹਦਾ। ਇਸ ਤਰ੍ਹਾਂ ਜਾਪਦਾ ਜਿਵੇਂ ਉਹ ਆਪਣੀ ਅਵਾਜ਼ ਨਾਲ ਆਪਣੇ ਆਲੇ-ਦੁਆਲੇ ਦੀ ਚੁੱਪ ਨੂੰ ਤੋੜਨਾ ਅਤੇ ਤਨਹਾਈ ਨੂੰ ਮਿਟਾਉਣਾ ਚਾਹੁੰਦਾ ਹੋਵੇ। ਕਦੀ ਕਦੀ ਇਹ ਤਨਹਾਈ ਰਾਤ ਦਾ ਪਸਾਰ ਬਣ ਫੈਲ ਜਾਂਦੀ ਅਤੇ ਚੁੱਪ ਏਨੀ ਸੰਘਣੀ ਹੋ ਜਾਂਦੀ ਕਿ ਕਿਸੇ ਉੱਲੂ ਦੀ ਅਵਾਜ਼ ਨਾਲ ਵੀ ਨਾ ਟੁੱਟਦੀ। ਮਲੂਕੇ ਦੇ ਮਨ ਵਿਚ ਕਈ ਸੁਆਲ ਆਉਂਦੇ। ਪਰ ਜਦੋਂ ਉਹ ਸਵਾਲ ਪੁੱਛਣ ਦਾ ਹੌਂਸਲਾ ਕਰਦਾ ਤਾਂ ਜੁਆਬ ਵਿਚ ਸੁਆਲ ਦੀ ਗੂੰਜ ਹੀ ਉਸ ਤੱਕ ਪਰਤ ਕੇ ਆਉਂਦੀ ਅਤੇ ਬਹੁਤੀ ਵਾਰ ਇਹ ਚੁੱਪ ਏਨੀ ਡਰਾਉਣੀ ਹੁੰਦੀ ਜਿਵੇਂ ਇਹ ਮਾਰੂਥਲਾਂ ਵਿਚੋਂ ਕਿਸੇ ਬੋਲ੍ਹੇ ਖੂਹ ਵਿਚੋਂ ਪਰਤ ਕੇ ਆਈ ਹੋਵੇ।

ਕਦੇ ਕਦੇ ਐਤਵਾਰ ਸਵੇਰ ਨੂੰ ਮਿੱਲ ਵਿਚ ਕੰਮ ਕਰਨ ਵਾਲੇ ਪੁਰਾਣੇ ਲੋਕ ਮਿਲਣ ਲਈ ਆਉਂਦੇ। ਉਹ ਉੱਥੇ ਕਿਸੇ ਲੋੜ ਜਾਂ ਪੁਰਾਣੀ ਯਾਦ ਦੇ ਖਿੱਚੇ ਆਉਂਦੇ। ਕੁਝ ਦੇਰ ਲਈ ਕੁੱਕ-ਹਾਊਸ ਵਿਚ ਮੁੜ ਜਾਨ ਪੈ ਜਾਂਦੀ। ਆਉਣ ਵਾਲੇ ਪੁਰਾਣੇ ਸ਼ੋਰ-ਸ਼ਰਾਬੇ ਭਰੇ ਦਿਨਾਂ ਨੂੰ ਯਾਦ ਕਰਦੇ ਅਤੇ ਲੋਚਾ ਕਰਦੇ ਕਿ ਕਾਸ਼! ਉਹ ਦਿਨ ਮੁੜ ਫਿਰ ਆਉਣ। ਉਹਨਾਂ ਵਿਚ ਕਈ ਦਾਰਸ਼ਨਿਕ ਢੰਗ ਨਾਲ ਭਾਣਾ ਮੰਨਣ ਦੀ ਗੱਲ ਕਰਦੇ। ਮਲੂਕਾ ਨਾ ਪੜ੍ਹੀ ਜਾ ਸਕਣ ਵਾਲੀ ਲਿਖਾਈ 'ਚ ਲਿਖੇ ਉਹਨਾਂ ਦੇ ਪਿੰਡੋਂ ਆਏ ਖਤ ਪੜ੍ਹਦਾ ਅਤੇ ਉਹਨਾਂ ਦਾ ਜੁਆਬ ਲਿਖਦਾ। ਜਾਣ ਲੱਗੇ ਕਈ ਆਪਣੇ ਕਿਸੇ ਦੋਸਤ ਮਿੱਤਰ ਲਈ ਸੁਨੇਹਾ, ਕੋਈ ਬੈਂਕ ਵਿਚ ਜਮ੍ਹਾਂ ਕਰਾਉਣ ਲਈ ਪੈਸੇ ਅਤੇ ਕਈ ਮਲੂਕੇ ਨੂੰ ਪਿਆਰ ਵਜੋਂ ਕੁਝ ਪੈਸੇ ਦੇ ਜਾਂਦੇ।

ਜਿਹੜੇ ਮਿੱਲ ਨੂੰ ਅੱਗ ਲੱਗਣ ਤੋਂ ਬਾਅਦ ਭਾਰਤ ਨੂੰ ਚਲੇ ਗਏ ਸਨ ਉਨ੍ਹਾਂ ਵਿਚੋਂ ਕਈ ਵਾਪਿਸ ਆਉਣੇ ਸ਼ੁਰੂ ਹੋ ਗਏ ਸਨ ਅਤੇ ਉਹ ਦੂਜਿਆਂ ਬਾਰੇ ਖਬਰਸਾਰ ਲਿਆਉਂਦੇ ਸਨ। ਉਹ ਦਸਦੇ ਸਨ ਕਿ ਸ਼ਾਮ ਸਿੰਘ ਜਲੰਧਰ-ਹੁਸ਼ਿਆਰਪੁਰ ਸੜਕ ਉੱਤੇ ਫੇਰ ਗੱਡਾ ਵਾਹੁਣ ਲੱਗ ਪਿਆ ਸੀ ਅਤੇ ਬੜਾ ਖੁਸ਼ ਸੀ। ਸੰਤੋਖ ਸਿੰਘ ਨੇ ਹੋਰ ਜ਼ਮੀਨ ਖਰੀਦ ਲਈ ਸੀ ਅਤੇ ਇਕ ਨਵਾਂ ਖੂਹ ਵੀ ਪੁਟਵਾ ਲਿਆ ਸੀ। ਖੇਮ ਸਿੰਘ ਨੇ ਲਾਲ ਇੱਟਾਂ ਦਾ ਚੁਬਾਰਾ ਛੱਤ ਲਿਆ ਸੀ ਅਤੇ ਜਰਨੈਲ ਸਿੰਘ ਆਪਣੀ ਆਖਰੀ ਸਾਹ ਲੈ ਚੁੱਕਾ ਸੀ।

ਜੱਗਾ ਜਿਹਨੂੰ ਸਾਰੇ ਜੈਕ ਕਹਿੰਦੇ ਸਨ, ਬੜੀ ਮਾੜੀ ਹਾਲਤ ਵਿਚ ਮੁੜ ਕੇ ਆਇਆ ਸੀ ਅਤੇ ਉਹਨੂੰ ਦੇਖ ਕੇ ਸਾਰੇ ਬੜੇ ਹੈਰਾਨ ਹੋਏ ਸਨ।

"ਤੈਨੂੰ ਦੋਬਾਰਾ ਮਿਲ ਕੇ ਬੜੀ ਖੁਸ਼ੀ ਹੋਈ ਬਈ ਮੁੰਡਿਆਂ" ਉਹਨੇ ਮਲੂਕੇ ਦਾ ਕਲਾਵਾ ਭਰਦੇ ਹੋਏ ਨੇ ਕਿਹਾ, "ਬੜਾ ਮੋਟਾ ਤਕੜਾ ਹੋ ਗਿਆ ਬਈ ਹੁਣ ਤਾਂ ਤੂੰ!"

"ਇੰਡੀਆ ਕਿਵੇਂ ਸੀ ਜੈਕ?"

"ਬੜਾ ਗੰਦਾ ਅਤੇ ਬੇਈਮਾਨ ਮੁਲਕ ਆ ਬੋਈ ਤੈਨੂੰ ਦੱਸਾਂ ਮੈਂ। ਆਤਮਾ ਊਤਮਾ ਬਾਰੇ ਉਹਨਾਂ ਦੀਆਂ ਸਾਰੀਆਂ ਗੱਲਾਂ ਬਕਵਾਸ ਹਨ। ਸੋਨਾ ਈ ਉਹਨਾਂ ਦਾ ਤਾਂ ਪ੍ਰਮਾਤਮਾ ਆ। ਪੈਂਦੇ ਵੀ ਝਪਟ ਮਾਰ ਕੇ ਆ ਜਿਦਾਂ ਕਾਂ ਜੁਆਰ ਦੀ ਰੋਟੀ ਨੂੰ ਪੈਂਦਾ ਹੁੰਦਾ ਆ। ਉਹ ਤਾਂ ਗਿਲਝਾਂ ਤੋਂ ਵੀ ਜ਼ਿਆਦਾ ਮਾਸਖੋਰੇ ਆ ਅਤੇ ਕਾਵਾਂ ਤੋਂ ਵੱਧ ਰੌਲੀ ਪਾਉਂਦੇ ਆ।"

"ਤੇਰੀ ਗੱਲਬਾਤ ਤਾਂ ਅਜੇ ਵੀ ਜਿਉਂ ਦੀ ਤਿਉਂ ਰੰਗੀਲੀ ਆ ਜੈਕ"

“ਪਰ ਉਹ ਪਹਿਲਾਂ ਵਾਲੀ ਗੱਲ ਨਹੀਂ ਰਹੀ, ਹੁਣ ਨਾਲੇ ਦੰਦ ਕਢਵਾ ਆਇਆਂ ਅਤੇ ਕਈ ਹੱਡ ਪੈਰ ਵੀ ਦੁੱਖਦੇ ਆ।”

ਜੱਗਾ ਕਾਮਾਂ ਬੜਾ ਤੱਕੜਾ ਸੀ, ਉਹਦੇ ਕੋਲੋਂ ਬਾਹਲੇ ਪੈਸੇ ਨਹੀਂ ਸੀ ਬਚਾ ਹੋਏ। ਉਹ ਖਾਣ ਪੀਣ ਵਾਲਾ ਬੰਦਾ ਸੀ, ਪਰ ਫੇਰ ਵੀ ਉਹ ਅਕਸਰ ਆਪਣੇ ਪਿੱਛੇ ਰਹਿੰਦੇ ਵਿਆਹੇ ਹੋਏ ਤਿੰਨਾਂ ਭਰਾਵਾਂ ਨੂੰ ਮਨੀਆਰਡਰ ਪਾਉਂਦਾ ਰਹਿੰਦਾ ਸੀ। ਪਰ ਜਦੋਂ ਉਹ ਮੁੜ ਕੇ ਪਿੰਡ ਗਿਆ ਤਾਂ ਉਹ ਉਹਦੇ ਕੋਲੋਂ ਹੋਰ ਪੈਸਿਆਂ ਦੀ ਆਸ ਲਾਈ ਬੈਠੇ ਸਨ। ਅਤੇ ਜਦੋਂ ਉਹਨੀਂ ਦੇਖਿਆ ਕਿ ਜੈਕ ਉਹਨਾਂ ਨੂੰ ਕੁਝ ਦੇ ਨਹੀਂ ਸੀ ਰਿਹਾ ਤਾਂ ਉਹਨੀਂ ਸੋਚਿਆ ਕਿ ਉਹ ਉਹਨਾਂ ਤੋਂ ਪੈਸੇ ਲੁਕੋ ਰਿਹਾ ਸੀ। ਉਹਨਾਂ ਦਾ ਆਪਸ ਵਿਚ ਝਗੜਾ ਚਲਦਾ ਰਿਹਾ। ਉਹ ਤਿੰਨ ਜਣੇ ਸਨ ਅਤੇ ਜੈਕ ਇਕੱਲਾ। ਉਹਨੀਂ ਫੜ ਕੇ ਉਸ ਨੂੰ ਬੁਰੀ ਤਰ੍ਹਾਂ ਕੁੱਟਿਆ।

“ਮੈਨੂੰ ਤਾਂ ਮੁੜ ਕੇ ਜਾਣਾ ਹੀ ਨਹੀਂ ਸੀ ਚਾਹੀਦਾ ਬੋਈ”, ਉਹਨੇ ਪਛਤਾਵੇ ਨਾਲ ਕਿਹਾ, “ਜੇ ਤਾਂ ਪਿਛੇ ਟੱਬਰ-ਟੀਰ ਹੋਵੇ ਫੇਰ ਤਾਂ ਠੀਕ ਆ, ਨਹੀਂ ਤਾਂ ’ਕੱਲਾ ਕਾਰਾ ਬੰਦਾ ਤਾਂ ਇਥੇ ਕੈਨੇਡਾ ਦੇ ਜੰਗਲਾਂ ’ਚ ਹੀ ਠੀਕ ਰਹਿੰਦਾ। ਨਾਲੇ ਤਾਂ ਲੌਗਿੰਗ ਕੈਂਪਾਂ ’ਚ ਹਵਾ ਤਾਜ਼ੀ ਹੁੰਦੀ ਆ ਅਤੇ ਨਾਲੇ ਸਾਲਾ ਖਾਣ ਨੂੰ ਵਧੀਆ ਅਤੇ ਜੇ ਤੁਹਾਡੇ ਹੱਡ ਪੈਰ ਭੱਜ ਟੁੱਟ ਜਾਣ ਤਾਂ ਹਰਜਾਨਾ ਮਿਲ ਜਾਂਦਾ ਹੈ।”

“ਹੁਣ ਕੀ ਕਰਨ ਦੀ ਸਲਾਹ ਹੈ ਜੈਕ”, ਮਲੂਕੇ ਨੇ ਪੁੱਛਿਆ, “ਨੱਥਾ ਸਿੰਘ, ਤੈਨੂੰ ਪਤਾ ਹੁਣ ਗ੍ਰੰਥੀ ਹੈ ਵੈਨਕੂਵਰ ਗੁਰਦਵਾਰੇ। ਉਹ ਸਾਰਿਆਂ ਨੂੰ ਮਿਲਦਾ ਗਿਲਦਾ ਰਹਿੰਦਾ ਹੈ ਉਹ ਤੈਨੂੰ ਕਿਤੇ ਨਾ ਕਿਤੇ ਲੁਆ ਸਕਦਾ ਹੈ।”

“ਬੋਈ ਮੈਂ ਤਾਂ ਬਈ ਹੁਣ ਲੰਬਰ ਮਿੱਲ ’ਚ ਕੰਮ ਨਹੀਂ ਕਰਨਾ ਚਾਹੁੰਦਾ, ਜੈਕ ਨੇ ਪੱਕੇ ਇਰਾਦੇ ਨਾਲ ਕਿਹਾ। ਮੈਂ ਤਾਂ ਮਿੱਲ ਦੇ ਰੌਲੇ ਗੌਲੇ ਅਤੇ ਕੁੱਕ-ਹਾਊਸ ਦੀ ਘੈਂਸ ਘੈਂਸ ਤੋਂ ਪਰ੍ਹੇ ਹੀ ਰਹਿਣਾ ਚਾਹੁੰਦਾ। ਮੈਂ ਤਾਂ ਪ੍ਰਿੰਸ ਜਾਰਜ ਲਾਗੇ ਠੇਕੇ ਉਤੇ ਟਿੰਬਰ ਕੱਟਣ ਲਈ ਕੁਛ ਭਾਈਬੰਦਾਂ ਨਾਲ ਰਲਣ ਦੀ ਸੋਚ ਰਿਹਾਂ।”

“ਇੱਥੇ ਸਾਰੇ ਬੰਦਿਆਂ ਨੂੰ ਤੇਰਾ ਚੇਤਾ ਆਉਂਦਾ ਰਹਿਣਾ ਜੈਕ”

“ਹਰ ਕਿਸੇ ਨੂੰ ਆਪੋ ਆਪਣੇ ਰਾਹ ਜਾਣਾ ਪੈਂਦਾ ਬੋਈ ਤੇ ਮੈਂ ਤਾਂ ਜੰਗਲ ’ਚ ਜਾ ਵੜਨਾ। ਤੈਨੂੰ ਕਿਤੇ ਨਾ ਕਿਤੇ ਮਿਲਣ ਆਉਂਦਾ ਰਹੂੰਗਾ, ਪਰ ਹੁਣ ਤੈਨੂੰ ਮੇਰੇ ਲਈ ਕੋਈ ਚਿੱਠੀ ਨਹੀਂ ਲਿਖਣੀ ਪੈਣੀ ਤੇ ਨਾ ਹੀ ਉਹ ਪੀਲੇ ਪੀਲੇ ਮਨੀਆਰਡਰ ਫਾਰਮ ਭਰਨੇ ਪੈਣੇ ਆਂ।”

## 6

ਡੌਰੋਥੀ ਕਰੌਲੀ ਵਿਦਿਆਰਥੀਆਂ ਦੀ ਈਸਾਈ ਲਹਿਰ ਦੀ ਬਹੁਤ ਸਰਗਰਮ ਮੈਂਬਰ ਸੀ ਅਤੇ ਵਿਦਿਆਰਥੀਆਂ ਵਿਚ ਬੜੀ ਮਸ਼ਹੂਰ ਸੀ। ਉਹਦਾ ਕੱਦ ਮਧਰਾ, ਸਰੀਰ ਭਰਵਾਂ, ਅੱਖਾਂ ਮੋਟੀਆਂ ਅਤੇ ਭੂਰੀਆਂ ਅਤੇ ਚਿਹਰਾ ਚੰਦ ਵਰਗਾ ਸੀ। ਉਹਦੇ ਭਾਰੇ ਵਾਲ ਸਿਰ ਦੇ ਅੱਧ ਵਿਚ ਚੀਰ ਕੱਢ ਕੇ ਸਲੀਕੇ ਨਾਲ ਵੱਖ ਕੀਤੇ ਹੁੰਦੇ ਅਤੇ ਪਿੱਛੇ ਗੁੰਦਵਾਂ ਜੂੜਾ ਕੀਤਾ ਹੁੰਦਾ। ਪਰ ਲੋਕੀਂ ਉਹਦੀ ਵਲ ਉਹਦੀ ਸੁੰਦਰਤਾ ਕਰਕੇ ਨਹੀਂ, ਸਗੋਂ ਉਹਦੇ ਨਿੱਘੇ ਸੁਭਾਅ ਅਤੇ ਇਮਾਨਦਾਰੀ ਕਰਕੇ ਖਿਚੇ ਜਾਂਦੇ।

“ਮਲੂਕੇ”, ਉਹਨੇ ਆਪਣਾ ਨਿੱਕਾ ਜਿਹਾ ਹੱਥ ਉਪਰ ਚੁੱਕਦਿਆਂ ਕਿਹਾ, “ਤੂੰ ਸਨਿਚਰਵਾਰ ਨੂੰ ਸਾਡੀ ਐੱਸ ਸੀ. ਐਮ. ਦੀ ਅਗਲੀ ਮੀਟਿੰਗ ਵਿਚ ਆਵੀਂ। ਮੈਂ ਤੈਨੂੰ ਅਗੇ ਵੀ ਕਈ ਵਾਰ ਕਿਹਾ, ਪਰ ਤੂੰ ਕਦੀ ਆਇਆ ਹੀ ਨਹੀਂ।”

“ਮੈਂ ਬਹੁਤ ਦੂਰ ਰਹਿੰਦਾ ਹਾਂ”, ਮਲੂਕੇ ਨੇ ਮਾਫੀ ਮੰਗਣ ਦੇ ਲਹਿਜੇ ਨਾਲ ਕਿਹਾ, “ਮੇਰਾ ਘਰ ਨਿਊਵੈਸਟਮਿਨਸਟਰ ਦੇ ਅੱਧ ਵਿਚ ਜਾ ਕੇ ਹੈ, ਨਾਲੇ ਮੈਂ ਸਾਈਕਲ ਉਤੇ ਆਉਂਦਾ ਹਾਂ ਇਸ ਕਰਕੇ ਮੇਰੇ ਕੋਲ ਮੀਟਿੰਗਾਂ ਲਈ ਵਕਤ ਹੀ ਨਹੀਂ ਹੁੰਦਾ।”

“ਬਸ ਇਹੀ ਇਕੋ ਇਕ ਕਾਰਨ ਹੈ ਮਲੂਕੇ?” ਉਹਨੇ ਉਹਦੇ ਚਿਹਰੇ ਵਲ ਦੇਖਦਿਆਂ ਪੁੱਛਿਆ।

“ਹਾਂ!” ਮਲੂਕੇ ਨੇ ਜਵਾਬ ਦਿੱਤਾ।

“ਮਲੂਕੇ”, ਉਹਨੇ ਬੜੀ ਅਮੀਰ ਮੁਸਕਰਾਹਟ ਅਤੇ ਅੱਖਾਂ ’ਚ ਨਿੱਘ ਨਾਲ ਕਿਹਾ, “ਤੂੰ ਅਕਸਰ ਕਹਿੰਦਾ ਏਂ ਕਿ ਐਂਗਲੋ-ਸੈਕਸਨ ਨਸਲਵਾਦੀ ਹਨ ਤੇ ਮੈਂ ਤੇਰੇ ਨਾਲ ਸਹਿਮਤ ਵੀ ਹਾਂ। ਪਰ ਕੀ ਇਹ ਸੰਭਵ ਹੈ ਕਿ ਤੂੰ ਵੀ ਈਸਾਈ ਮੱਤ ਦੇ ਖਿਲਾਫ ਨਫਰਤ ਕਰਦਾ ਹੋਵੇਂ?”

“ਮੇਰਾ ਖਿਆਲ ਨਹੀਂ।”

“ਸ਼ਾਇਦ ਤੈਨੂੰ ਇਸ ਦਾ ਅਹਿਸਾਸ ਨਾ ਹੋਵੇ”, ਉਹਨੇ ਬੋਲਣਾ ਜਾਰੀ ਰੱਖਿਆ, “ਕੀ ਤੂੰ ਇਹਦੇ ਬਾਰੇ ਸੋਚੇਂਗਾ? ਨਾਲੇ ਕੋਸ਼ਿਸ਼ ਕਰੀਂ ਅਗਲੇ ਸਨਿਚਰਵਾਰ ਮੀਟਿੰਗ ਉਤੇ ਆਉਣ ਦੀ, ਕਿਉਂਕਿ ਉਸ ਦਿਨ ਰੈਵਰੈਂਡ ਡਬਲਿਊ. ਬੀ. ਥੋਂਪਸਨ ਗਾਂਧੀ ਬਾਰੇ ਬੋਲ ਰਿਹਾ ਹੈ। ਅਤੇ ਨਾਲੇ ਇਹ ਰੋਮੇ ਰੋਲਾਂ ਦੀ ਲਿਖੀ ਹੋਈ ਗਾਂਧੀ ਦੀ ਜੀਵਨੀ ਦੀ ਕਾਪੀ ਹੈ। ਇਹ ਹੁਣੇ ਹੀ ਅੰਗਰੇਜ਼ੀ ਵਿਚ ਛਪੀ ਹੈ। ਮੈਂ ਸੋਚਿਆ ਤੂੰ ਪੜ੍ਹਨੀ ਪਸੰਦ ਕਰੇਂਗਾ।”

“ਸ਼ੁਕਰੀਆ ਡੌਰੋਥੀ, ਤੂੰ ਬਹੁਤ ਖਿਆਲ ਰਖਦੀ ਏਂ। ਮੈਂ ਅਗਲੇ ਸਨਿਚਰਵਾਰ ਆਉਣ ਦੀ ਕੋਸ਼ਿਸ਼ ਕਰਾਂਗਾ।”

ਮਲੂਕਾ ਸੋਚਣ ਲੱਗਾ ਕਿ ਜੋ ਕੁਝ ਡੌਰੋਥੀ ਨੇ ਕਿਹਾ ਸੀ, ਸ਼ਾਇਦ ਉਹਦੇ ਵਿਚ ਥੋੜ੍ਹੀ ਬਹੁਤ ਸਚਾਈ ਜ਼ਰੂਰ ਸੀ। ਪੰਜਾਬ ਵਿਚ ਜਿਹੜੇ ਲੋਕ ਈਸਾਈ ਬਣੇ ਸਨ ਉਹ ਕੁਝ ਇਕ ਪੜ੍ਹੇ ਲਿਖੇ ਲੋਕਾਂ ਤੋਂ ਬਿਨਾਂ ਜ਼ਿਆਦਾ ਨੀਵੀਆਂ ਜਾਤਾਂ ਜਿਵੇਂ ਚੂਹੜੇ, ਚਮਾਰ ਆਦਿ ਵਿਚੋਂ ਸਨ ਅਤੇ ਈਸਾਈ ਮੱਤ ਅਪਨਾਉਣ ਨਾਲ ਉਹਨਾਂ ਦੀ ਸਮਾਜਕ ਪੁਜ਼ੀਸ਼ਨ ਵਿਚ ਕੋਈ ਤਬਦੀਲੀ ਨਹੀਂ ਸੀ ਆਈ। ਉਂਜ ਵੀ ਈਸਾਈ ਮੱਤ ਸੱਤਾ ਉਤੇ ਕਾਬਜ਼ ਲੋਕਾਂ ਦੇ ਧਰਮ ਵਜੋਂ ਜਾਣਿਆ ਜਾਂਦਾ ਸੀ, ਜਿਸ ਕਰਕੇ ਆਮ ਲੋਕ ਇਸ ਨੂੰ ਦੁਰਕਾਰਦੇ ਸਨ। ਐਂਗਲੀਕਨ ਚਰਚ ਤਾਂ ਸੀ ਵੀ ਰਾਜ ਦਾ ਹੀ ਹਿੱਸਾ ਅਤੇ ਇਹਦਾ ਕੰਮ ਕਾਜ ਵੀ ਰਾਜਸੀ ਤਰੀਕੇ ਨਾਲ ਚਲਦਾ ਸੀ ਅਤੇ ਇਹ ਧਰਮ ਨਾਲੋਂ ਸਾਮਰਾਜ ਦਾ ਇਕ ਹਿੱਸਾ ਜ਼ਿਆਦਾ ਜਾਪਦਾ ਸੀ। ਇਹ ਸੋਚਣ ਬਾਅਦ ਮਲੂਕੇ ਨੂੰ ਜਾਪਿਆ ਕਿ ਸ਼ਾਇਦ ਉਹਦੇ ਮਨ ਵਿਚ ਅਜਿਹੀ ਨਫਰਤ ਹੋਵੇ ਹੀ।

ਰੈਵਰੈਂਡ ਥੋਂਪਸਨ ਨੂੰ ਸਰੋਤਿਆਂ ਅਗੇ ਈਸਾਈ ਮੱਤ ਵਲ ਲਗਨ ਅਤੇ ਮਨੁੱਖਤਾ ਨੂੰ ਪਿਆਰ ਕਰਨ ਵਾਲੇ ਇਕ ਸ਼ਾਨਦਾਰ ਮਨੁੱਖ ਵਜੋਂ ਪੇਸ਼ ਕੀਤਾ ਗਿਆ। ਇਹ ਗੱਲ ਖਾਸ ਫਖ਼ਰ ਨਾਲ ਦੱਸੀ ਗਈ ਕਿ ਜਦੋਂ ਉਹ ਧਾਰਮਿਕ ਵਿਦਿਆ ਪ੍ਰਾਪਤ ਕਰ ਰਿਹਾ ਸੀ ਤਾਂ ਉਸ ਜਗ੍ਹਾ ਉਹ ਹੀ ਇਕ ਇਹੋ ਜਿਹਾ ਵਿਦਿਆਰਥੀ ਸੀ ਜਿਸ ਨੇ ਇਕ ਚੀਨੇ ਵਿਦਿਆਰਥੀ ਨਾਲ ਇਕੋ ਕਮਰੇ ਵਿਚ ਰਹਿਣਾ ਮੰਨ ਲਿਆ ਸੀ। ਇਕ ਅਜਿਹਾ ਕੰਮ ਜਿਹੜਾ ਗੋਰੇ ਵਿਦਿਆਰਥੀ ਇਕ ਦੂਜੇ ਲਈ ਬਿਨਾਂ ਸੋਚੇ ਸਮਝੇ ਕਰਦੇ ਸਨ, ਕਰਨ ਲਈ ਉਹ ਉਸ ਦੀ ਇੰਨੀ ਵਡਿਆਈ ਕਰ ਰਹੇ ਸਨ, ਇਹ ਸੁਣ ਕੇ ਮਲੂਕੇ ਦੇ ਮਨ ਵਿਚ ਈਸਾਈ ਮੱਤ ਲਈ ਜਿਹੜਾ ਤੁਅੱਸਬ ਸੀ ਉਹ ਵੀ ਤਿੱਖਾ ਹੋ ਗਿਆ।

ਮਿਸਟਰ ਥੋਂਪਸਨ ਨੇ ਗਾਂਧੀ ਬਾਰੇ ਬੜੀ ਪ੍ਰੰਸ਼ਸਾ ਭਰੀ ਗੱਲਬਾਤ ਕੀਤੀ। ਉਹਨੇ ਕਿਹਾ ਕਿ ਮਹਾਤਮਾ ਰੱਬ ਦਾ ਬੰਦਾ ਸੀ ਅਤੇ ਉਹ ਗੀਤਾ ਨਾਲੋਂ ਅੰਜੀਲ ਤੋਂ ਜ਼ਿਆਦਾ ਪ੍ਰਭਾਵਤ ਸੀ। ਜਦੋਂ ਉਹ ਇੰਗਲੈਂਡ ਵਿਚ ਸੀ ਤਾਂ ਉਹ ਰਸਕਿਨ ਵਲ ਖਿੱਚਿਆ ਗਿਆ ਸੀ, ਹਕਸਲੇ ਵਲ ਨਹੀਂ, ਟਾਲਸਟਾਏ ਵਲ ਖਿੱਚਿਆ ਗਿਆ ਸੀ ਮਾਰਕਸ ਵਲ ਨਹੀਂ। ਉਹ ਚੰਗਿਆਈ ਅਤੇ ਸ਼ਾਂਤੀ ਪਸੰਦ ਮਨੁੱਖ ਸੀ ਜਿਹੜਾ ਅਧਾਰਮਿਕਤਾ ਅਤੇ ਪਦਾਰਥਵਾਦ ਵਿਰੁੱਧ ਸਭ ਤੋਂ ਵਧੀਆ ਹਥਿਆਰ ਸੀ। ਉਹਨੂੰ ਜੇਲ੍ਹ ਵਿਚ ਸੁੱਟਣ ਦੀ ਥਾਂ ਸਾਨੂੰ ਆਪਣੀਆਂ ਕਦਰਾਂ ਕੀਮਤਾਂ ਬਚਾਉਣ ਲਈ ਅਤੇ ਆਪਣੇ ਫਾਇਦੇ ਲਈ ਉਹਦੇ ਨਾਲ ਫੈਸਲਾ ਕਰ ਲੈਣਾ ਚਾਹੀਦਾ ਹੈ।

“ਤੂੰ ਸਪੀਚ ਕਿੰਨੀ ਕੁ ਪਸੰਦ ਕੀਤੀ ਮਲੂਕੇ?” ਡੌਰੋਥੀ ਨੇ ਪੁੱਛਿਆ।

“ਬਹੁਤ ਵਧੀਆ ਸੀ”, ਮਲੂਕੇ ਨੇ ਉਤਸ਼ਾਹ ਨਾਲ ਕਿਹਾ, “ਜਦੋਂ ਦਾ ਮੈਂ ਕੈਨੇਡਾ ਆਇਆਂ ਭਾਰਤ ਉੱਪਰ ਇਹ ਸਭ ਤੋਂ ਵਧੀਆ ਸਪੀਚ ਸੁਣੀ ਹੈ।”

ਮਲੂਕਾ ਕਿੰਨੇ ਹੀ ਵਿਦਿਆਰਥੀਆਂ ਨੂੰ ਮਿਲਿਆ ਜਿਹੜੇ ਦਿਲੋਂ ਈਸਾਈ ਸਨ ਅਤੇ ਸਾਰੀ ਦੁਨੀਆਂ ਨੂੰ ਸ਼ਾਂਤਮਈ ਦੇਖਣਾ ਅਤੇ ਈਸਾਈ ਮੱਤ ਦੇ ਅਸੂਲਾਂ ਮੁਤਾਬਕ ਰਹਿਣਾ ਚਾਹੁੰਦੇ ਸਨ। ਉਹ ਉਹਨਾਂ ਨੂੰ ਨਾਲ ਰਲਾ ਕੇ ਬੜੇ ਖੁਸ਼ ਹੁੰਦੇ ਜਿਹੜੇ ਉਹਨਾਂ ਦੀ ਮਦਦ ਕਰਦੇ ਜਾਂ ਉਹਨਾਂ ਨਾਲ ਰਲਣ ਲਈ ਤਿਆਰ ਹੁੰਦੇ। ਪਰ ਮਲੂਕਾ ਤਾਂ ਮੁਢੋਂ ਹੀ ਧਰਮ ਨੂੰ, ਪੁਰਾਣੀ ਦੁਨੀਆਂ ਵਿਚ ਵੀ ਅਤੇ ਨਵੀਂ ਦੁਨੀਆਂ ਵਿਚ ਵੀ, ਸ਼ੱਕ ਦੀ ਨਿਗਾਹ ਨਾਲ ਦੇਖਣ ਲੱਗ ਪਿਆ ਸੀ। ਭਾਰਤ ਵਿਚ ਸ਼ਾਸਤਰਾਂ ਤੇ ਆਧਾਰ ਉਤੇ ਜਾਤਪਾਤ ਨੂੰ ਸਹੀ ਕਰਾਰ ਦੇਣਾ; ਜਾਂ ਕਿਸੇ ਦੇ ਮਾੜੇ ਹਾਲਤਾਂ ਲਈ ਉਹਦੇ ਪਿਛਲੇ ਜਨਮ ’ਚ ਕੀਤੇ ਕੰਮਾਂ ਦਾ ਕਸੂਰ ਦੱਸਣਾ; ਜਾਂ ਉਹਨਾਂ ਈਸਾਈਆਂ ਵਲੋਂ ਜੋ ਅਮਰੀਕਾ ਦੇ ਦੱਖਣੀ ਭਾਗਾਂ ਵਿਚ ਗੁਲਾਮੀ ਦੀ ਪ੍ਰਥਾ ਨੂੰ ਇਹ ਕਹਿ ਕੇ ਠੀਕ ਠਹਿਰਾਉਂਦੇ ਸਨ ਕਿ

ਨੋਆ ਨੇ ਹੈਮ ਅਤੇ ਉਹਦੇ ਬਾਲ ਬੱਚੇ ਨੂੰ ਤਬਾਹ ਕਰ ਦਿੱਤਾ ਸੀ ਕਿਉਂਕਿ ਉਹਨੇ ਉਹਦੇ ਸ਼ਰਾਬੀਪੁਣੇ ਦਾ ਮਖੌਲ ਉਡਾਇਆ ਸੀ, ਸਿਰਫ ਥੋੜ੍ਹਾ ਜਿਹਾ ਚਲਾਕੀ ਦਾ ਕੰਮ ਸੀ। ਮਲੂਕੇ ਨੇ ਦੇਖਿਆ ਕਿ ਧਰਮ ਹਰ ਜਗ੍ਹਾ ਮਾੜੇ ਨੂੰ ਲੁੱਟਣ ਲਈ ਤੱਕੜੇ ਦਾ ਸਾਥ ਦਿੰਦਾ ਸੀ ਅਤੇ ਹਰ ਜਗ੍ਹਾ ਪਿਛਾਂਹ ਖਿੱਚੂ ਰੁਚੀਆਂ ਨੂੰ ਉਭਾਰ ਕੇ ਅੰਨ੍ਹੀ ਭਗਤੀ ਲਈ ਉਕਸਾਉਂਦਾ ਸੀ ਅਤੇ ਇਸ ਤਰ੍ਹਾਂ ਤੱਕੜੇ ਨੂੰ ਮਾੜੇ ਵਿਰੁੱਧ ਕਰਦਾ ਸੀ। ਹਰ ਹਫਤੇ ਚਰਚਾਂ ਵਿਚ ਇਹ ਦੱਸਣ ਦੇ ਬਾਵਜੂਦ ਕਿ ਰੱਬ ਸਭ ਉਤੇ ਰਾਜ ਕਰਦਾ ਹੈ, ਉਹਨੇ ਦੇਖਿਆ ਕਿ ਲੋਕਾਂ ਦੇ ਆਪਣੇ ਮੁਫਾਦ ਹੀ ਹਰ ਜਗ੍ਹਾ ਅੱਗੇ ਰੱਖੇ ਜਾਂਦੇ ਸਨ। ਕਰਾਈਸਟ ਦਾ ਸੁਨੇਹਾ-ਦਇਆ, ਰਹਿਮ, ਸ਼ਾਂਤੀ ਅਤੇ ਪਿਆਰ-ਅਸਲੀਅਤ ਵਿਚ ਕਿਤੇ ਵੀ ਨਹੀਂ ਸੀ ਦਿਸਦਾ। ਉਸ ਸੁਨੇਹੇ ਦਾ ਮੌਜੂਦਾ ਰੂਪ ਇਸ ਤਰ੍ਹਾਂ ਸੀ: ਜਿਹਦੇ ਕੋਲ ਪਹਿਲਾਂ ਹੀ ਬਹੁਤ ਹੈ ਉਹਨੂੰ ਹੋਰ ਦਿੱਤਾ ਜਾਣਾ ਚਾਹੀਦਾ ਹੈ; ਅਤੇ ਜਿਹਦੇ ਕੋਲ ਥੋੜ੍ਹਾ ਹੈ ਉਹਨੂੰ ਉਤਨੇ ਨਾਲ ਸਬਰ ਕਰਨ ਦਾ ਬੱਲ ਸਿਖਣਾ ਚਾਹੀਦਾ ਹੈ।

## 7

"ਤੂੰ ਸੇਠ ਕਰੀਮ ਨੂੰ ਜ਼ਰੂਰ ਮਿਲੀਂ ਮਲੂਕਿਆ" ਸਤਨਾਮ ਨੇ ਕਿਹਾ। "ਉਹ ਆਪਣੇ ਵਿਚ ਇਕੋ ਇਕ ਗੁਜਰਾਤੀ ਹੈ ਅਤੇ ਉਹਦੀ ਜ਼ਿੰਦਗੀ ਇਕ ਬੁਝਾਰਤ ਹੀ ਹੈ। ਉਹਦੇ ਅਸਲੀ ਨਾਂ ਗਗਨ ਬਿਹਾਰੀ ਲਾਲ ਬਾਰੇ ਬਹੁਤਿਆਂ ਨੂੰ ਨਹੀਂ ਪਤਾ। ਪਰ ਉਹ ਆਪਣੀ ਇਥੋਂ ਦੀ ਜਦੋਜਹਿਦ ਵਿੱਚ ਮੁਹਰੀਆਂ ਵਿਚੋਂ ਰਿਹਾ ਹੈ ਅਤੇ ਬਹੁਤ ਹੀ ਧੜੱਲੇਦਾਰ ਬੁਲਾਰਾ ਹੈ। ਆਪਣਾ ਖਰਚ ਤੋਰਨ ਲਈ ਹੁਣ ਉਹਨੇ ਪੁਰਾਣੀਆਂ ਕਿਤਾਬਾਂ ਦੀ ਦੁਕਾਨ ਪਾਈ ਹੋਈ ਹੈ ਪਰ ਅਜੇ ਵੀ ਉਹਦੇ ਵਿੱਚ ਪਹਿਲਾਂ ਵਾਲੀ ਗੱਲਬਾਤ ਦਾ ਝਲਕਾਰਾ ਹੈ। ਉਹ ਫਟਣ ਉਤੇ ਆਈ ਜਵਾਲਾਮੁਖੀ ਵਰਗਾ ਹੈ।"

"ਕੀ ਉਹ ਦੂਜੇ ਵਿਦਿਆਰਥੀਆਂ, ਬਾਬੂ ਹਰਨਾਮ ਸਿੰਘ, ਤਾਰਕਨਾਥ ਦਾਸ, ਤੇਜਾ ਸਿੰਘ ਦੇ ਨਾਲ ਹੀ ਅਮਰੀਕਾ ਦੇ ਪੂਰਬੀ ਤੱਟ ਤੋਂ ਨਹੀਂ ਸੀ ਆਇਆ"? ਮਲੂਕੇ ਨੇ ਪੁੱਛਿਆ।

ਸਤਨਾਮ ਨੇ ਜਵਾਬ ਦਿਤਾ, "ਉਸ ਸਮੇਂ ਦੌਰਾਨ ਹੀ ਆਇਆ ਸੀ ਪਰ ਕਿਸੇ ਨੂੰ ਵੀ ਇਹ ਨਹੀਂ ਪਤਾ ਕਿ ਉਹ ਕਿਥੋਂ ਤੇ ਕਿਵੇਂ ਆਇਆ ਸੀ। ਜਿਵੇਂ ਤੈਨੂੰ ਪਤਾ ਹੀ ਹੈ ਤੇਜਾ ਸਿੰਘ ਹੁਣ ਅੰਮ੍ਰਿਤਸਰ ਧਰਮ-ਸ਼ਾਸਤਰ ਦਾ ਪ੍ਰੋਫੈਸਰ ਹੈ। ਤਾਰਕਨਾਥ ਦਾਸ ਨਿਊਯਾਰਕ ਕਾਲਜ ਵਿਚ ਪੜ੍ਹਾਉਂਦਾ ਹੈ। ਬਾਬੂ ਹਰਨਾਮ ਸਿੰਘ ਗਦਰੀ ਨੇਤਾ ਬਣ ਕੇ ਸ਼ਹੀਦ ਹੋ ਗਿਆ ਸੀ। ਉਸ ਗਰੁੱਪ ਵਿਚੋਂ ਆਪਣੇ ਕੋਲ ਹੁਣ ਸਿਰਫ ਸੇਠ ਕਰੀਮ ਹੀ ਹੈ।"

ਹੇਸਟਿੰਗ ਸਟਰੀਟ ਉੱਤੇ ਤੁਰੇ ਜਾਂਦਿਆਂ ਅਤੇ ਡੇਵਿਡ ਸਪੈਂਸਿਰ ਤੋਂ ਖ੍ਰੀਦੇ ਖੰਡ ਲੱਗੇ ਬਦਾਮ ਖਾਦਿਆਂ ਸਤਨਾਮ ਨੇ ਉਹਦੇ ਬਾਰੇ ਕਈ ਦਿਲਚਸਪ ਕਹਾਣੀਆਂ ਸੁਣਾਈਆਂ। ਉਹ ਸਲੇਟੀ ਰੰਗੀ ਸਮਾਧੀ ਕੋਲ ਦੀ ਹੁੰਦੇ ਹੋਏ ਰੋਜ਼ਾਨਾ ਪਰੋਵਿੰਸ ਅਖਬਾਰ ਦੀ ਬਿਲਡਿੰਗ, ਰੌਲੇ ਗੌਲੇ ਵਾਲੇ ਸੈਂਟਰਲ ਸਟਰੀਟ ਸਟੇਸ਼ਨ ਅਤੇ ਮੌਸਮਾਂ ਦੀ ਮਾਰੀ ਹੋਈ ਪਬਲਿਕ ਲਾਇਬਰੇਰੀ ਦੀ ਇਕ ਖੂਬਸੂਰਤ ਇਮਾਰਤ ਕੋਲੋਂ ਲੰਘ ਕੇ ਖੱਬੇ ਵਲ ਨੂੰ ਮੇਨ ਸਟਰੀਟ ਉੱਤੇ ਮੁੜ ਪਏ। ਜਿਉਂ ਜਿਉਂ ਉਹ ਅੱਗੇ ਜਾਂਦੇ ਗਏ ਇਮਾਰਤਾਂ ਦੀ ਹਾਲਤ ਖਸਤਾ ਹੁੰਦੀ ਗਈ। ਇਹਨਾਂ ਵਿਚੋਂ ਇਕ ਉੱਪਰ ਲੱਗੇ ਚਿੱਟੇ ਫੱਟੇ ਉੱਪਰ ਲਾਲ ਅੱਖਰਾਂ ਵਿਚ ਲਿਖਿਆ ਹੋਇਆ ਸੀ 'ਕਰੀਮ ਦੀ ਕਿਤਾਬਾਂ ਦੀ ਦੁਕਾਨ' ਅਤੇ ਥੱਲੇ ਛੋਟੇ ਅੱਖਰਾਂ ਵਿਚ ਲਿਖਿਆ ਹੋਇਆ ਸੀ: 'ਪੁਰਾਣੀਆਂ ਕਿਤਾਬਾਂ ਖ੍ਰੀਦੀਆਂ ਅਤੇ ਵੇਚੀਆਂ ਜਾਂਦੀਆਂ ਹਨ।'

ਭੂਰੀਆਂ ਪਤਲੀਆਂ ਮੁੱਛਾਂ ਵਾਲਾ ਇਕ ਭਾਰਾ ਜਿਹਾ ਬੰਦਾ ਸਟੀਲ ਦੇ ਫਰੇਮ ਵਾਲੀਆਂ ਐਨਕਾਂ ਲਾਈ ਬੈਠਾ ਕੁਛ ਪੜ੍ਹ ਰਿਹਾ ਸੀ। ਉਹ ਕਿਤਾਬ ਵਿਚ ਏਨਾ ਰੁੱਝਿਆ ਹੋਇਆ ਸੀ ਕਿ ਉਹਨੂੰ ਗਾਹਕਾਂ ਦੇ ਆਉਣ ਦੀ ਵੀ ਖਬਰ ਨਾ ਹੋਈ।

"ਹੈਲੋ ਸੇਠ ਸਾਹਿਬ", ਸਤਨਾਮ ਨੇ ਫਤਹਿ ਬੁਲਾਉਦਿਆਂ ਕਿਹਾ।

"ਕੀ ਹਾਲ ਹੈ ਤੁਹਾਡਾ? ਹੁਣ ਤਾਂ ਕਦੀ ਗੁਰਦੁਆਰੇ ਵੀ ਨਜ਼ਰ ਨਹੀਂ ਆਉਂਦੇ।"

"ਹੈਲੋ ਸਤਨਾਮ। ਆਹ ਮਿਲਣ ਆਉਣ ਦਾ ਬੜਾ ਚੰਗਾ ਕੰਮ ਕੀਤਾ" ਬਜ਼ੁਰਗ ਆਦਮੀ ਨੇ ਹਲਕੀ ਜਿਹੀ ਮੁਸਕਾਨ ਅਤੇ ਥਕਾਵਟ ਭਰੀ ਨਜ਼ਰ ਨਾਲ ਕਿਹਾ।

"ਮੈਂ ਨੌਜਵਾਨ ਮਲੂਕੇ ਨੂੰ ਤੁਹਾਡੇ ਨਾਲ ਮਿਲਾਉਣਾ ਚਾਹੁੰਦਾ ਸੀ। ਮੇਰੇ ਖਿਆਲ ਵਿਚ ਇਹ ਤੁਹਾਡੇ ਕੋਲ ਬਹੁਤ ਕੁਝ ਸਿੱਖ ਸਕਦਾ ਹੈ। ਸ਼ਾਇਦ ਜਿੰਨਾ ਇਹ ਯੂਨੀਵਰਸਿਟੀ ਸਿੱਖ ਰਿਹਾ ਹੈ ਉਸ ਤੋਂ ਵੀ ਜ਼ਿਆਦਾ।"

"ਇਹ ਕਹਿਣ ਲਈ ਬੜੀ ਮਿਹਰਬਾਨੀ ਸਤਨਾਮ। ਇਹ ਕਿਤਾਬੀ ਪੜ੍ਹਾਈ ਨਾਲੋਂ ਮੈਂ ਤਾਂ ਉਸ ਉੱਤੇ ਜ਼ਿਆਦਾ ਮਾਣ ਕਰਦਾ ਜਿਹੜਾ ਕੋਈ ਕੰਮ ਕਰਕੇ ਦਿਖਾਵੇ। ਉਹ ਗਦਰ ਦੇ ਅਤੇ ਕਾਮਾਗਾਟਾ ਮਾਰੂ ਦੇ ਤੂਫਾਨੀ ਦਿਨ ਤਾਂ ਹੁਣ ਜਾ ਚੁੱਕੇ ਹਨ। ਹੁਣ ਤਾਂ ਭਾਰਤ ਵਿਚ ਵੀ ਬੜੀ ਚੁੱਪ ਚਾਂਦ ਹੈ। ਗਾਂਧੀ! ਉਸ ਗੁਜਰਾਤੀ ਬਾਣੀਏ ਨੇ ਆਪਣੇ ਰੱਬ ਦੇ ਚੱਕਰ ਨਾਲ ਸਭ ਕਾਸੇ ਦਾ ਬੁਰਾ ਹਾਲ ਕਰਕੇ ਰੱਖ ਦਿੱਤਾ ਹੈ। ਪਿਆਰ ਅਤੇ ਸ਼ਾਂਤੀ ਲੈ ਕੇ ਚੱਲਿਆ 'ਇਨਕਲਾਬੀ'! ਬੰਦਾ ਪਹਿਲੀ ਵਾਰੀ ਖ਼ੂਨ ਦੇਖ ਕੇ ਹੀ ਡਰ ਗਿਆ। ਵਾਹ! ਪਾਕ-ਪਵਿੱਤਰ ਭਾਰਤ!"

"ਭਾਰਤ ਤਾਂ ਬਹੁਤ ਹੌਲੀ ਹੌਲੀ ਤਬਦੀਲ ਹੋਵੇਗਾ", ਸਤਨਾਮ ਨੇ ਕਿਹਾ।

"ਜਦੋਂ ਤੂੰ ਆਇਆ, ਉਦੋਂ ਮਾਤਭੂਮੀ ਕਿਵੇਂ ਸੀ ਮਲੂਕੇ?"

"ਸਭ ਚੁੱਪ-ਚਾਪ ਸੀ ਜਿਵੇਂ ਤੁਸੀਂ ਕਿਹਾ ਹੈ ਸੇਠ ਸਾਹਿਬ।"

"ਮੈਂ ਤਾਂ ਬਈ ਹੁਣ ਆਪਣਾ ਬਹੁਤਾ ਸਮਾਂ ਪੜ੍ਹਨ ਉਤੇ ਹੀ ਲਾਉਂਦਾ ਹਾਂ। ਦੁਕਾਨ ਵਪਾਰ ਨਾਲੋਂ ਮੇਰੀ ਲਾਇਬਰੇਰੀ ਵਧੇਰੇ ਹੈ। ਮੈਨੂੰ ਰਹਿਣ ਲਈ ਇੰਨੇ ਪੈਸੇ ਚਾਹੀਦੇ ਵੀ ਨਹੀਂ।"

ਵੱਡੇ ਕਮਰੇ ਵਿਚ ਉੱਚੀਆਂ ਸ਼ੈਲਫਾਂ ਕਿਤਾਬਾਂ ਨਾਲ ਲੱਦੀਆਂ ਪਈਆਂ ਸਨ। ਹਰ ਪਾਸੇ ਕਿਤਾਬਾਂ ਸਨ – ਅੱਧੇ ਖੁੱਲ੍ਹੇ ਪਏ ਬਕਸਿਆਂ ਵਿੱਚ, ਖੂੰਜਿਆਂ ਵਿੱਚ, ਫਰਸ਼ ਉੱਤੇ ਢੇਰੀਆਂ ਲੱਗੀਆਂ ਹੋਈਆਂ ਅਤੇ ਉਹਦੇ ਮੇਜ਼ ਉੱਤੇ ਵੀ ਪਈਆਂ ਸਨ। ਕਿਤਾਬਾਂ ਦੀ ਬਾਸੀ ਜਿਹੀ ਮਹਿਕ ਤਰੀ ਦੀ ਮਹਿਕ ਨਾਲ ਰੱਲਗੱਡ ਹੋ ਰਹੀ ਸੀ ਜਿਹੜੀ ਦੁਕਾਨ ਦੇ ਪਿਛਲੇ ਹਿੱਸੇ ਵਿਚੋਂ ਆ ਰਹੀ ਸੀ ਜਿਥੇ ਉਹਦੇ ਰਹਿਣ ਦਾ ਕਮਰਾ ਸੀ।

ਸੇਠ ਕਰੀਮ ਆਪਣੀਆਂ ਕਿਤਾਬਾਂ ਨੂੰ ਚੰਗੀ ਤਰ੍ਹਾਂ ਜਾਣਦਾ ਸੀ। ਉਹ ਵਿਗਿਆਨ, ਤਰਕਵਾਦ ਅਤੇ ਇਤਿਹਾਸ ਦੇ ਮਹਾਨ ਇਨਕਲਾਬਾਂ ਉੱਤੇ ਆਪਣੀਆਂ ਮਨ-ਪਸੰਦ ਕਿਤਾਬਾਂ ਬਾਰੇ ਬਹੁਤ ਉਤਸ਼ਾਹ ਨਾਲ ਗੱਲਾਂ ਕਰਦਾ ਸੀ। ਉਹ ਆਪਣੀ ਗੱਲਬਾਤ ਵਿਚ ਥਾਮਸ ਹਕਸਲੇ, ਵੋਲਤੇਅਰ, ਪਰੂਧੌਨ, ਟੌਮ ਪੇਨ ਅਤੇ ਮਾਰਕਸ ਦੇ ਨਾਂ ਬੜੇ ਮਾਣ ਨਾਲ ਲੈਂਦਾ ਸੀ।

"ਤੁਹਾਣੇ ਕੋਲ ਕੋਈ ਕਿਤਾਬਾਂ ਭਾਰਤੀ ਸੋਚ ਉੱਤੇ ਵੀ ਹਨ?" ਮਲੂਕੇ ਨੇ ਝਿਜਕਦਿਆਂ ਪੁੱਛਿਆ।

"ਤੇਰਾ ਮਤਲਬ ਬੁੱਧ ਤੇ ਵੇਦਾਂ ਉੱਤੇ ਅਤੇ ਯੋਗ ਤੇ ਬਾਕੀ ਦੇ ਰਹੱਸਮਈ ਚੱਕਰ ਉੱਤੇ?" ਉਹਨੇ ਸਨਕੀ ਜਿਹੇ ਤਰੀਕੇ ਨਾਲ ਕਿਹਾ। "ਉਹ ਖਰੀਦਣ ਲਈ ਤਾਂ ਤੈਨੂੰ 'ਥੀਸੌਫੀਕਲ ਲੌਜ' ਉੱਤੇ ਜਾਣਾ ਪਵੇਗਾ। ਪੈਨਸ਼ਨੀਏ ਅੰਗਰੇਜ਼ ਕਰਨਲ ਅਤੇ ਮਹਿਰੂਮ ਜ਼ਨਾਨੀਆਂ ਉਹਨਾਂ ਉੱਤੇ ਬਹੁਤ ਮਰਦੀਆਂ ਹਨ। ਅਤੇ ਜੇ ਤੈਨੂੰ ਸਿੱਖ ਧਰਮ ਉੱਤੇ ਕਿਤਾਬਾਂ ਚਾਹੀਦੀਆਂ ਹਨ ਤਾਂ ਪਬਲਿਕ ਲਾਇਬਰੇਰੀ ਵਿਚਲੀ ਸਕਾਟਿਸ਼ ਔਰਤ ਆਪਣੇ ਦੇਸ਼ਵਾਸੀਆਂ ਵਲੋਂ ਸਿੱਖਾਂ ਬਾਰੇ ਲਿਖੀਆਂ ਕਿਤਾਬਾਂ ਬੜੇ ਮਾਣ ਨਾਲ ਦਿਖਾਵੇਗੀ, ਜਿਵੇਂ ਕਨਿੰਘਮ ਦੀ ਇਤਿਹਾਸ ਬਾਰੇ ਅਤੇ ਉਹਨਾਂ ਦੇ ਧਰਮ ਬਾਰੇ ਮਕਾਲਿਫ ਦੀਆਂ ਛੇ ਜਿਲਦਾਂ।"

"ਮੈਂ ਵਾਪਿਸ ਜਾਂਦਿਆਂ ਲਾਇਬਰੇਰੀ ਨੂੰ ਜਾਊਂਗਾ।"

"ਆਪਾਂ ਧਰਮ ਦਾ ਬਥੇਰਾ ਕਰ ਹਟੇ ਆਂ ਮਲੂਕਿਆ। ਕੁਝ ਇਹੋ ਜਿਹਾ ਪੜ੍ਹ ਜੋ ਦਿਮਾਗ ਨੂੰ ਅੰਧ ਵਿਸ਼ਵਾਸ ਤੋਂ ਆਜ਼ਾਦ ਕਰਾਵੇ। ਆਹ ਇਕ ਹੈਗੀ ਹੈ – 'ਮਨੁੱਖ ਦੀ ਸ਼ਹਾਦਤ' ਵਿਨਵੁੱਡ ਰੀਡ ਦੁਆਰਾ ਲਿਖੀ – ਇਹ ਤੇਰੀਆਂ ਅੱਖਾਂ ਖੋਲ੍ਹ ਦੇਵੇਗੀ।"

"ਮੈਂ ਮਲੂਕੇ ਲਈ ਇਹਦੀ ਇਕ ਕਾਪੀ ਖਰੀਦ ਲੈਂਦਾ ਹਾਂ", ਸਤਨਾਮ ਨੇ ਕਿਹਾ।

"ਅੱਜ ਕੱਲ੍ਹ ਉਹ ਗੁਰਦਵਾਰੇ ਕੀ ਕਰਦੇ ਹਨ ਸਤਨਾਮ?"

"ਪੰਜਾਬ ਵਿਚ ਚਲਦੀ ਅਕਾਲੀ ਲਹਿਰ ਬਾਰੇ ਬੜੇ ਭੜਕੇ ਹੋਏ ਹਨ। ਜਿਵੇਂ ਤੁਹਾਨੂੰ ਪਤਾ ਹੀ ਹੈ, ਨਨਕਾਣਾ ਸਾਹਿਬ ਗੋਲੀ ਚੱਲਣ ਤੋਂ ਬਾਅਦ ਸਿੱਖਾਂ ਨੇ ਮਹੰਤਾਂ ਤੋਂ ਗੁਰਦਵਾਰਿਆਂ ਦਾ ਕਬਜ਼ਾ ਖੋਹਣ ਲਈ ਲਹਿਰ ਸ਼ੁਰੂ ਕੀਤੀ ਸੀ। ਉਹਨਾਂ ਦੇ ਸ਼ਾਂਤਮਈ ਜਥਿਆਂ ਨੂੰ ਕਈ ਥਾਈਂ ਪੁਲੀਸ ਨੇ ਖੌਫਨਾਕ ਤਰੀਕਿਆਂ ਨਾਲ ਮਾਰਿਆ ਹੈ। ਹੁਣ ਇਕ ਜਥਾ ਏਥੋਂ ਵੀ ਜਾਣਾ ਹੈ।"

“ਕੀ ਪੰਜਾਬ ਵਿਚ ਸਿੱਖ ਕਾਫੀ ਨਹੀਂ ਜਿਹੜੇ ਪੁਲੀਸ ਦੇ ਅੱਗੇ ਪਏ ਮਾਰ ਖਾਈ ਜਾਣ?” ਸੇਠ ਕਰੀਮ ਨੇ ਪੁੱਛਿਆ। “ਕੀ ਕੋਈ ਏਥੇ ਏਨਾ ਬੇਵਕੂਫ ਵੀ ਹੈ ਜਿਹੜਾ ਐਨੀ ਦੂਰ ਮੁੜ ਕੇ ਜਾਊਗਾ, ਸਿਰਫ ਫੋਟੋ ਖਿਚਾਉਣ ਜਦੋਂ ਪੁਲੀਸ ਉਹਦਾ ਲਾਠੀਆਂ ਨਾਲ ਸਿਰ ਤੋੜ ਰਹੀ ਹੋਊਗੀ? ਗਾਂਧੀ ਦੀ ਇਸ ਅਹਿੰਸਾਵਾਦੀ ਪਾਲਿਸੀ ਨੇ ਸਿੱਖਾਂ ਨੂੰ ਵੀ ਗਿਰਾਵਟ ਵਲ ਲਿਜਾਣਾ ਸ਼ੁਰੂ ਕਰ ਦਿਤਾ ਹੈ।”

“ਸਾਡੇ ਵਿਚੋਂ ਕਈ ਜਥੇ ਬਾਰੇ ਖੁਸ਼ ਨਹੀਂ”, ਸਤਨਾਮ ਨੇ ਕਿਹਾ। “ਪੰਜਾਬ ਵਿਚ ਇਕ ਦਹਿਸ਼ਤਪਸੰਦਾਂ ਦੀ ਜਥੇਬੰਦੀ, ਬੱਬਰ ਅਕਾਲੀ ਲਹਿਰ, ਜਿਹੜੀ ਇਕ ਸਾਬਕਾ ਫੌਜੀ ਕਿਸ਼ਨ ਸਿੰਘ ਗੜਗੱਜ ਦੀ ਅਗਵਾਈ ਥੱਲੇ ਚੱਲ ਰਹੀ ਹੈ, ਨੇ ਇਸ ਸ਼ਾਂਤੀਵਾਦ ਦੇ ਵਿਰੁੱਧ ਆਵਾਜ਼ ਉਠਾਉਣੀ ਸ਼ੁਰੂ ਕਰ ਦਿੱਤੀ ਹੈ। ਅਤੇ ਉਹਨਾਂ ਨੇ ਜਾਬਰਾਂ ਦੀ ਕਾਫੀ ਗਿਣਤੀ ਘਟਾਈ ਹੈ। ਬਾਹਲੇ ਲੋਕ ਇਥੋਂ ਵੀ ਅਰਦਾਸ ਕਰਕੇ ਕੁੱਟ ਖਾਣ ਵਾਲਾ ਜਥਾ ਭੇਜਣ ਦੇ ਥਾਂ ਬੱਬਰਾਂ ਨੂੰ ਮੱਦਦ ਭੇਜਣੀ ਚਾਹੁੰਦੇ ਹਨ।”

“ਵਾਹ! ਉਹੀ ਧਰਮ ਦਾ ਚੱਕਰ ਫੇਰ”, ਕਰੀਮ ਨੇ ਕਿਹਾ। “ਹਿੰਦੂਆਂ ਨੇ ਮਹਾਂਸਭਾ, ਮੁਸਲਮਾਨਾਂ ਨੇ ਮੁਸਲਿਮ ਲੀਗ ਅਤੇ ਸਿੱਖਾਂ ਨੇ ਅਕਾਲੀ ਲਹਿਰ ਜਥੇਬੰਦ ਕੀਤੀ ਹੈ। ਉਸ ਆਜ਼ਾਦ, ਸੰਯੁਕਤ, ਧਰਮ-ਨਿਰਪੱਖ ਭਾਰਤ, ਜਿਹਦਾ ਸਾਰਿਆਂ ਨੇ ਸੁਪਨਾ ਲਿਆ ਸੀ, ਉਹਦੇ ਲਈ ਕੌਣ ਲੜੇਗਾ?”

ਜਦੋਂ ਸਤਨਾਮ ਅਤੇ ਮਲੂਕਾ ਜਾਣ ਲੱਗੇ ਤਾਂ ਸੇਠ ਕਰੀਮ ਦੁਕਾਨ ਦੇ ਪਿਛਲੇ ਹਿੱਸੇ ਵੱਲ ਗਿਆ ਅਤੇ ਇਕ ਛੋਟੀ ਜਿਹੀ ਕਿਤਾਬ ਲੈ ਕੇ ਆਇਆ। ਉਹਦੇ ਉੱਪਰ ਇਕ ਘਸੀ ਹੋਈ ਲਾਲ ਰੰਗ ਦੀ ਜਿਲਦ ਸੀ।

“ਮੈਂ ਤੈਨੂੰ ਇਹ ਕਿਤਾਬ ਦੇਣੀ ਚਾਹੁੰਦਾ ਹਾਂ ਮਲੂਕੇ”, ਉਹਨੇ ਕਾਫੀ ਖੁਸ਼ੀ ਨਾਲ ਕਿਹਾ। “ਮੈਂ ਇਹ ਕਿੰਨੀ ਬਾਰ ਪੜ੍ਹੀ ਹੈ ਕਿ ਇਹਦਾ ਕਈ ਕੁਝ ਮੈਨੂੰ ਮੂੰਹ-ਜ਼ਬਾਨੀ ਯਾਦ ਹੈ। ਤੂੰ ਇਹਨੂੰ ਜ਼ਰੂਰ ਪੜ੍ਹੀ।”

ਇਹ ਰੌਬਰਟ ਗਰੀਨ ਇੰਗਰਸੋਲ ਦੀਆਂ ਸਪੀਚਾਂ ਦਾ ਸੰਗ੍ਰਹਿ ਸੀ।

ਮਲੂਕਾ ਸੇਠ ਕਰੀਮ ਦੇ ਗਿਆਨ ਅਤੇ ਦਿਆਲੂ ਸੁਭਾਅ ਤੋਂ ਕਾਫੀ ਪ੍ਰਭਾਵਤ ਹੋਇਆ ਸੀ।

“ਜਦੋਂ ਫੇਰ ਸਮਾਂ ਮਿਲਿਆ ਤਾਂ ਆਈਂ”, ਜਦੋਂ ਉਹ ਦੋਵੇਂ ਦੁਕਾਨ ਤੋਂ ਬਾਹਰ ਜਾਣ ਲੱਗੇ ਤਾਂ ਕਰੀਮ ਨੇ ਬਹੁਤ ਨਿੱਘ ਅਤੇ ਅਪਣੱਤ ਨਾਲ ਕਿਹਾ, “ਮੈਂ ਹਮੇਸ਼ਾਂ ਇਥੇ ਹੀ ਹੁੰਦਾ ਹਾਂ।”

**8**

ਮਲੂਕਾ ਜੌਹਨ ਮੈਕਫਾਰਲੈਂਡ ਨੂੰ ਪਹਿਲੀ ਬਾਰੀ ਸੇਠ ਕਰੀਮ ਦੀ ਕਿਤਾਬਾਂ ਦੀ ਦੁਕਾਨ ਵਿਚ ਮਿਲਿਆ ਸੀ। ਉਹ ਕਾਫੀ ਲੰਬਾ ਪਤਲਾ, ਮੋਟੀਆਂ ਭੂਰੀਆਂ ਅੱਖਾਂ ਅਤੇ ਭਾਰੇ ਮੱਥੇ ਵਾਲਾ ਬੰਦਾ ਸੀ। ਉਹ ਅਫਰੀਕਾ ਵਿਚ ਰਹਿ ਚੁੱਕਾ ਸੀ ਅਤੇ ਗਾਂਧੀ ਨੂੰ ਜਾਣਦਾ ਸੀ।

ਉਹ ਅਫਰੀਕਾ ਬਾਰੇ ਗੱਲਾਂ ਕਰਦਾ ਅਕਸਰ ਕਹਿੰਦਾ, “ਬੜਾ ਅਜੀਬ ਮਹਿਸੂਸ ਹੁੰਦਾ ਸੀ ਉਹਨਾਂ ਮਾੜਕੂ ਜਿਹੀਆਂ ਲੱਤਾਂ ਵਾਲੇ ਭਾਰਤੀ ਮਰਦ ਅਤੇ ਔਰਤਾਂ ਨੂੰ ਸਿਰਾਂ ਉੱਪਰ ਇੰਨਾਂ ਭਾਰ ਚੁਕੀ ਫਿਰਦਿਆਂ ਨੂੰ ਦੇਖ ਕੇ।” ਜਦੋਂ ਉਹ ਗੱਲਾਂ ਕਰਦਾ ਤਾਂ ਉਹਦੀ ਬੋਲੀ ਵਿੱਚਲਾ ਸਕਾਟਿਸ਼ ਲਹਿਜ਼ਾ ਉਹਦੇ ਬੋਲਾਂ ਦੇ ਤਿੱਖੇਪਨ ਨੂੰ ਨਰਮ ਕਰ ਦਿੰਦਾ। “ਬੰਧੂਆ ਮਜ਼ਦੂਰੀ ਵੀ ਗੁਲਾਮੀ ਦਾ ਇਕ ਹੋਰ ਰੂਪ ਸੀ, ਪਰ ਵਿਲਬਫੋਰਸ ਦੇ ਈਸਾਈਆਂ ਨੂੰ ਇਹ ਗੱਲ ਕਾਫੀ ਦੇਰ ਬਾਅਦ ਖੱਟਕਣ ਲੱਗੀ।”

ਉਹ ਕਾਫੀ ਵਿਦਵਾਨ ਅਤੇ ਪੱਕੇ ਇਰਾਦਿਆਂ ਵਾਲਾ ਇਨਸਾਨ ਸੀ। ਉਹਦੀਆਂ ਗੱਲਾਂ ਸੁਣਨੀਆਂ ਮਲੂਕੇ ਨੂੰ ਬਹੁਤ ਵਧੀਆ ਲਗਦੀਆਂ।

“ਮੈਂ ਭਾਰਤ ਵਿਚ ਗਾਂਧੀ ਦੇ ਕੰਮਾਂ ਬਾਰੇ ਖਬਰਸਾਰ ਰੱਖੀ ਹੈ”, ਉਹ ਸਮਝਾਉਂਦਾ। “ਉਹ ਕੋਈ ਬੇਵਕੂਫ ਨਹੀਂ। ਉਹ ਆਮ ਜਨਤਾ ਅਤੇ ਤਾਕਤਵਰ ਲੋਕਾਂ ਨੂੰ ਆਪਣੀ ਵਲਾਂ ਕਰਨ ਵਿਚ ਕਾਮਯਾਬ ਹੋ ਗਿਆ ਹੈ, ਬੰਬਈ ਦੇ ਅਮੀਰਾਂ ਕੋਲੋਂ ਉਹ ਜਿੰਨਾ ਚਾਹੇ ਧਨ ਲੈ ਸਕਦਾ ਹੈ। ਉਹ ਕਿਸਾਨਾਂ ਦੇ ਯਾਂਗੀਏ ਵਿਚ ਅਮੀਰਾਂ ਦਾ ਸ਼ੁਭਚਿੰਤਕ ਹੈ। ਥੋੜ੍ਹੀਆਂ ਬਹੁਤੀਆਂ ਝੜਪਾਂ ਬਾਅਦ ਉਹਨੇ ਅੰਗਰੇਜ਼ਾਂ ਨਾਲ ਸਮਝੌਤਾ ਕਰ ਲੈਣਾ ਹੈ। ਗੱਲ ਸਿਰਫ ਸਮੇਂ ਦੀ ਹੈ ਕਿ ਕਿੰਨਾ ਸਮਾਂ ਲੱਗਦਾ ਹੈ।”

ਜੌਹਨ ਮੈਕਫਾਰਲੈਂਡ ਕਰੀਮ ਦੀ ਕਿਤਾਬਾਂ ਦੀ ਦੁਕਾਨ ਦੇ ਲਾਗੇ ਆਪਣੀ ਕਰੜੀ ਮਿਹਨਤ ਕਰਨ ਵਾਲੀ ਘਰਵਾਲੀ ਅਤੇ ਸੁੰਦਰ ਲੜਕੀ ਮੈਰੀ ਨਾਲ ਇਕ ਛੋਟੇ ਜਿਹੇ ਘਰ ਵਿਚ ਰਹਿੰਦਾ ਸੀ। ਮਲੂਕੇ ਨੂੰ ਅਕਸਰ ਉੱਥੇ ਆਉਣ ਦਾ ਸੱਦਾ ਹੁੰਦਾ।

ਉਹ ਇਕ ਗੋਦਾਮ ਵਿਚ ਕੰਮ ਕਰਦਾ ਸੀ ਅਤੇ ਉਹਦਾ ਬਹੁਤਾ ਸਮਾਂ ਕਿਤਾਬਾਂ ਪੜ੍ਹਨ ਵਿਚ ਜਾਂ ਪੜ੍ਹੇ ਉੱਪਰ ਵਿਚਾਰ ਕਰਨ ਵਿਚ ਗੁਜ਼ਰਦਾ। ਉਹਦੀ ਕਿਤਾਬਾਂ ਦੀ ਅਲਮਾਰੀ ਵਿਚ ਮਾਰਕਸ, ਲੈਨਿਨ, ਟਰਾਟਸਕੀ ਦੇ ਨਾਲ ਨਾਲ ਸਰ ਵਾਲਟਰ ਸਕੌਟ ਅਤੇ ਰੋਬਰਟ ਬਰਨਜ਼ ਦੀਆਂ ਲਿਖਤਾਂ ਪਈਆਂ ਹੁੰਦੀਆਂ, ਉਹ ਰੋਮਾਂਟਿਕ ਅਤੇ ਕੱਟੜ ਖਿਆਲਾਂ ਦਾ ਇਕ ਅਜੀਬ ਜਿਹਾ ਮਿਲਗੋਭਾ ਸੀ। ਜਦੋਂ ਉਹ ਮਾਰਕਸ ਅਤੇ ਲੈਨਿਨ ਬਾਰੇ ਗੱਲਾਂ ਕਰ ਰਿਹਾ ਹੁੰਦਾ ਤਾਂ ਉਹਦੀਆਂ ਅੱਖਾਂ ਵਿਚ ਇਕ ਮਸੀਹੇ ਵਰਗੀ ਚਮਕ ਆ ਜਾਂਦੀ।

"ਬਹੁਤ ਲੋਕਾਂ ਨੇ ਸ਼ਾਂਤੀ ਅਤੇ ਇਨਸਾਫ ਦੇ ਆਧਾਰ ਉੱਤੇ ਬਣੇ ਸਮਾਜ ਬਾਰੇ ਸੁਪਨੇ ਲਏ ਹਨ", ਉਹ ਕਹਿੰਦਾ। "ਇਹੋ ਜਿਹਾ ਸਮਾਜ ਜਿੱਥੇ ਆਦਮੀ ਦੀ ਲੁੱਟ-ਖਸੁੱਟ ਨਾ ਹੋਵੇ, ਜਿਥੇ ਹਰ ਕਿਸੇ ਦੇ ਕੰਮ ਦਾ ਪੂਰਾ ਮੁੱਲ ਪਵੇ।"

"ਠੀਕ ਹੈ ਮਿਸਟਰ ਮੈਕਫਾਰਲੈਂਡ।"

"ਪਰ ਉਹ ਇਹੋ ਜਿਹੇ ਸਮਾਜ ਨੂੰ ਲਿਆਉਣ ਵਿਚ ਕਾਮਯਾਬ ਨਹੀਂ ਹੋਏ ਕਿਉਂਕਿ ਉਹਨਾਂ ਕੋਲ ਇਹਨੂੰ ਲਿਆਉਣ ਲਈ ਕੋਈ ਤਰੀਕਾ ਨਹੀਂ ਸੀ। ਮਾਰਕਸ ਨੇ ਸਾਨੂੰ ਇਕ ਤਰੀਕਾ ਦਿੱਤਾ ਹੈ। ਕੀ ਤੈਨੂੰ ਸਮਝ ਲਗਦੀ ਹੈ ਮਲੂਕੇ?"

"ਹਾਂ ਮਿਸਟਰ ਮੈਕਫਾਰਲੈਂਡ।"

"ਅਤੇ ਹੁਣ ਸਾਡੇ ਕੋਲ ਇਕ ਤਰੀਕਾ ਅਤੇ ਨਿਸ਼ਾਨਾ ਦੋਵੇਂ ਹਨ।" ਉਹ ਜ਼ੋਰ ਨਾਲ ਰਹਿੰਦਾ, "ਇਸ ਤੋਂ ਵੱਧ ਦੱਸ ਹੋਰ ਕੀ ਚਾਹੀਦਾ ਹੈ?"

"ਹਾਂ ਇਹ ਕਾਫੀ ਹੈ ਮਿਸਟਰ ਮੈਕਫਾਰਲੈਂਡ।"

"ਇਸ ਤੋਂ ਵੀ ਜ਼ਿਆਦਾ ਮਾਰਕਸ ਨੇ ਇਤਿਹਾਸ ਦੀ ਵਾਗਡੋਰ ਮਜ਼ਦੂਰਾਂ ਦੇ ਹੱਥ ਵਿੱਚ ਦੇ ਦਿੱਤੀ ਹੈ। ਇਤਿਹਾਸ ਨੂੰ ਚਲਾਉਣ ਵਾਲਾ ਤੁੱਲ ਤੇਰੇ ਹੱਥ ਵਿੱਚ ਹੈ ਅਤੇ ਮੇਰੇ ਹੱਥ ਵਿੱਚ ਹੈ। ਦੁਨੀਆਂ ਦੇ ਗਰੀਬ ਲੋਕ, ਕਾਲੇ, ਭੂਰੇ ਚਿੱਟੇ ਸਾਰੇ ਮਿਲ ਕੇ ਆਪਣੇ ਸੰਗਲ ਤੋੜ ਸਕਦੇ ਹਨ। ਸਮਝਦੈਂ ਕਿ ਨਹੀਂ ਮਲੂਕੇ?"

"ਹਾਂ ਮਿਸਟਰ ਮੈਕਫਾਰਲੈਂਡ।"

ਇਕ ਦਿਨ ਉਹਨੇ ਦ੍ਰਿੜ੍ਹ ਵਿਸ਼ਵਾਸ ਨਾਲ ਇਕ ਪੁਰਾਣੀ ਅਤੇ ਖੂਬ ਵਰਤੀ ਹੋਈ ਕਮਿਊਨਿਸਟ ਮੈਨੀਫੈਸਟੋ ਦੀ ਕਾਪੀ ਮਲੂਕੇ ਨੂੰ ਫੜਾਉਂਦਿਆਂ ਕਿਹਾ, "ਇਹ ਗੀਤਾ ਨਾਲੋਂ ਕਿਤੇ ਵਧੀਆ ਕੰਮ ਕਰੇਗੀ।"

ਉਸ ਵਿਚੋਂ ਮਲੂਕੇ ਨੂੰ ਸਮਾਜਕ ਇਨਸਾਫ ਦਾ ਵਿਚਾਰ ਇਨਸਾਫ ਲਿਆਉਣ ਦੇ ਤਰੀਕੇ ਨਾਲੋਂ ਵੀ ਵਧ ਜਚਿਆ। ਉਹਨੂੰ ਇਸ ਗੱਲ ਦਾ ਕੋਈ ਭਰੋਸਾ ਨਹੀਂ ਸੀ ਕਿ ਬੀ. ਸੀ. ਦੇ ਮਜ਼ਦੂਰ ਯੂਨੀਅਨਾਂ ਵਿਚ ਜਥੇਬੰਦ ਹੋ, ਕਾਲੇ ਅਤੇ ਭੂਰੇ ਲੋਕਾਂ ਨਾਲ ਮਿਲ, ਮੈਕਫਾਰਲੈਂਡ ਦੇ ਸੁਪਨੇ ਵਿਚਲਾ ਸਮਾਜ ਲਿਆਉਣ ਲਈ ਤਿਆਰ ਸਨ ਕਿ ਨਹੀਂ।

## 9

ਹਿੰਦੁਸਤਾਨੀ ਯੰਗ ਮੈਨ'ਜ਼ ਐਸੋਸੀਏਸ਼ਨ ਬੀ. ਸੀ ਦੀ ਭਾਰਤੀ ਕਮਿਊਨਿਟੀ ਵਿਚ ਬਹੁਤ ਥੋੜ੍ਹੇ ਸਮੇਂ ਵਿਚ ਹੀ ਕਾਫੀ ਜਾਣੀ ਜਾਣ ਲੱਗੀ। ਇਹਦੇ ਵਲੋਂ ਪ੍ਰਕਾਸ਼ਤ ਕੀਤਾ ਜਾਂਦਾ ਪੰਦਰਾ-ਰੋਜ਼ਾ ਸੰਦੇਸ਼ ਸਿੱਖ ਕਾਮਿਆਂ ਨੂੰ ਹਰ ਥਾਂ ਪੜ੍ਹ ਕੇ ਸੁਣਾਇਆ ਜਾਂਦਾ ਸੀ ਅਤੇ ਹਰ ਕੋਈ ਇਸ ਨੂੰ ਬੇਸਬਰੀ ਨਾਲ ਉਡੀਕਦਾ ਸੀ। ਐਤਵਾਰ ਨੂੰ ਗੁਰਦੁਆਰੇ ਹੁੰਦੀਆਂ ਇਸ ਸੰਸਥਾ ਦੀਆਂ ਮੀਟਿੰਗਾਂ ਵਿਚ ਹਮੇਸ਼ਾਂ ਭੀੜ ਰਹਿੰਦੀ। ਉੱਭਰ ਰਹੇ ਨੌਜਵਾਨ ਕਵੀ ਆਪਣੀਆਂ ਕਵਿਤਾਵਾਂ ਪੜ੍ਹਦੇ ਅਤੇ ਨਵੇਂ ਅਤੇ ਪੁਰਾਣੇ ਗੀਤ ਗਾਉਂਦੇ। ਬਲਵੰਤ ਸਿੰਘ ਮੌਕੇ ਦੀਆਂ ਖਾਸ ਖਾਸ ਘਟਨਾਵਾਂ ਬਾਰੇ ਗੱਲਬਾਤ ਕਰਦਾ ਅਤੇ ਮਲੂਕੇ ਦੀ ਖਾਸੀਅਤ ਮਹਾਨ ਵਿਅਕਤੀਆਂ

ਦੀਆਂ ਜੀਵਨੀਆਂ ਸੰਖੇਪ ਕਰਕੇ ਦੱਸਣ ਵਿਚ ਸੀ। ਉਹ ਉਹਨਾਂ ਲੋਕਾਂ ਬਾਰੇ ਦੱਸਦਾ ਜਿਹਨਾਂ ਨੇ ਇਤਿਹਾਸ ਨੂੰ ਘੜਨ ਵਿਚ ਹਿੱਸਾ ਪਾਇਆ ਸੀ ਜਿਵੇਂ ਰੂਸੋ, ਵੌਲਤੇਅਰ, ਟੌਮ ਪੇਨ, ਮਾਜੀਨੀ, ਗੈਰੀਬਾਲਦੀ, ਮਾਰਕਸ, ਲੈਨਿਨ।

ਕਮਿਉਨਿਟੀ ਵਿਚਲੇ ਪੁਰਾਣੇ ਕੱਟੜ ਖਿਆਲਾਂ ਵਾਲੇ ਲੋਕ ਨੌਜਵਾਨਾਂ ਦੀ ਪੱਛਮੀ ਸੋਚ ਵਲ ਵਧਦੀ ਰੁਚੀ ਤੋਂ ਖੁਸ਼ ਨਹੀਂ ਸਨ। ਉਹ ਮਹਿਸੂਸ ਕਰਦੇ ਸਨ ਕਿ ਇਹ ਜ਼ਿਆਦਾ ਪਦਾਰਥਵਾਦੀ ਸੋਚ ਸੀ ਅਤੇ ਕਈ ਇਹਨੂੰ ਅਰਾਜਕਤਾਵਾਦੀ ਨਾਸਤਿਕਤਾ ਵੀ ਕਹਿੰਦੇ ਸਨ। ਪਰ ਉਹ ਆਪ ਅਜੇ ਅਕਾਲ ਤਖਤ ਦੇ ਸੱਦੇ ਉੱਤੇ ਕੈਨੇਡੀਅਨ ਅਕਾਲੀ ਜਥਾ ਭੇਜਣ ਦੇ ਆਹਰ ਵਿਚ ਰੁੱਝੇ ਹੋਏ ਸਨ। ਗਿਆਰਾਂ ਗੁਰਸਿੱਖ ਖਾਲਸੇ ਦੀ ਪੁਰਾਣੀ ਕੁਰਬਾਨੀ ਦੀ ਰੀਤ ਮੁਤਾਬਕ ਜਾਣ ਲਈ ਤਿਆਰ ਹੋਏ ਸਨ ਅਤੇ ਕਾਫੀ ਸਾਰਾ ਚੰਦਾ ਵੀ ਇਕੱਠਾ ਕੀਤਾ ਗਿਆ ਸੀ।

ਇਕ ਐਤਵਾਰ ਦੀ ਸ਼ਾਮ ਨੂੰ ਉਹਨਾਂ ਦੀ ਸ਼ਾਨ ਵਿਚ ਕੀਤੇ ਸਮਾਗਮ ਦੀ ਸਮਾਪਤੀ ਤੋਂ ਬਾਅਦ ਜਥੇ ਦੇ ਫੁੱਲਾਂ ਦੇ ਹਾਰ ਪਾਏ ਗਏ ਅਤੇ ਉਹਨਾਂ ਦੀਆਂ ਗੁਰਦਵਾਰੇ ਦੀਆਂ ਪੌੜੀਆਂ ਉੱਤੇ ਖੜੇ ਕਰਾ ਕੇ ਸੰਗਤ ਨਾਲ ਤਸਵੀਰਾਂ ਲਈਆਂ ਗਈਆਂ ਅਤੇ ਉਹਨਾਂ ਨੂੰ ਸ਼ਾਨ ਨਾਲ ਤੋਰਿਆ ਗਿਆ।

ਜਥੇ ਦੇ ਜਾਣ ਬਾਅਦ ਕੱਟੜ ਖਿਆਲਾਂ ਵਾਲੇ ਬਜ਼ੁਰਗ ਨੌਜਵਾਨਾਂ ਵਲ ਧਿਆਨ ਦੇਣ ਲਈ ਵਿਹਲੇ ਹੋ ਗਏ ਸਨ ਜਿਹਨਾਂ ਨੂੰ ਉਹ ਕਹਿੰਦੇ ਸਨ ਕਿ ਪੱਛਮ ਦੇ ਪ੍ਰਭਾਵ ਥੱਲੇ ਆ ਰਹੇ ਸਨ।

"ਹਰ ਐਤਵਾਰ", ਹੀਰਾ ਸਿੰਘ ਨੇ ਮਲੂਕੇ ਵਲ ਉਂਗਲੀ ਸੇਧਦਿਆਂ ਕਿਹਾ, "ਤੂੰ ਇਥੇ ਖੜ੍ਹ ਕੇ ਕਿਸੇ ਨਾ ਕਿਸੇ ਯੂਰਪੀਅਨ ਚਿੰਤਕ ਦੀ ਵਡਿਆਈ ਕਰਦਾ ਰਹਿੰਨਾ। ਕੀ ਕੋਈ ਵੀ ਭਾਰਤੀ ਇਹੋ ਜਿਹਾ ਨਹੀਂ ਜਿਹੜਾ ਤੇਰੀ ਇਸ ਖਾਸ ਵਡਿਆਈ ਦਾ ਪਾਤਰ ਬਣ ਸਕੇ?"

ਮਲੂਕੇ ਨੇ ਜਵਾਬ ਦਿੱਤਾ, "ਮਹਾਨ ਆਦਮੀ ਤਾਂ ਸਾਰੀ ਮਨੁੱਖਤਾ ਦੇ ਸਾਂਝੇ ਹੁੰਦੇ ਹਨ। ਉਹਨਾਂ ਲਈ ਕੋਈ ਪੂਰਬ ਜਾਂ ਪੱਛਮ ਨਹੀਂ ਹੁੰਦਾ। ਉਹਨਾਂ ਨੇ ਤਾਂ ਮਨੁੱਖਤਾ ਦੀ ਸੇਵਾ ਕਰਨ ਦੀ ਕੋਸ਼ਿਸ਼ ਕੀਤੀ ਹੈ ਅਤੇ ਸਾਰਿਆਂ ਨੇ ਹੀ ਉਹਨਾਂ ਦੇ ਖਿਆਲਾਂ ਅਤੇ ਕੰਮਾਂ ਤੋਂ ਲਾਭ ਉਠਾਇਆ ਹੈ।"

"ਪਰ ਤੂੰ ਵਿਗਿਆਨ ਅਤੇ ਪਦਾਰਥਿਕ ਤਰੱਕੀ ਨੂੰ ਬਹੁਤ ਮਹੱਤਤਾ ਦੇ ਰਿਹਾਂ", ਵਿਦਵਾਨ ਗਿਆਨ ਚੰਦ ਨੇ ਕਿਹਾ, "ਕੀ ਇਹਨਾਂ ਤੋਂ ਪਰ੍ਹੇ ਕੁਝ ਵੀ ਨਹੀਂ? ਪੱਛਮ ਨੇ ਪਦਾਰਥਿਕ ਤੌਰ ਉਤੇ ਕਾਫੀ ਤਰੱਕੀ ਕੀਤੀ ਹੈ, ਇਹ ਵਧੀਆ ਗੱਲ ਹੈ। ਪਰ ਇਹ ਸਭ ਕੁਝ ਤਾਂ ਹੁਣੇ ਹੀ ਗਲਨਾ ਸੜਨਾ ਸ਼ੁਰੂ ਹੋ ਗਿਆ ਹੈ।"

"ਹੋ ਸਕਦਾ ਹੈ ਕਿ ਜ਼ਿੰਦਗੀ ਵਿਚ ਵਿਗਿਆਨ ਤੇ ਤਰਕ ਤੋਂ ਬਿਨਾਂ ਵੀ ਕਈ ਕੁਝ ਹੋਵੇ", ਮਲੂਕੇ ਨੇ ਜਵਾਬ ਦਿੱਤਾ, "ਪਰ ਇਹਨਾਂ ਦੋਹਾਂ ਨੇ ਆਦਮੀ ਨੂੰ ਕਿੰਨੇ ਵਹਿਮਾਂ ਭਰਮਾਂ ਅਤੇ ਪਾਬੰਦੀਆਂ ਤੋਂ ਆਜ਼ਾਦ ਕਰਵਾਇਆ ਹੈ। ਸਾਨੂੰ ਇਹਨਾਂ ਦੀ ਬਹੁਤ ਲੋੜ ਹੈ। ਇਹ ਵੀ ਇਕ ਤਰ੍ਹਾਂ ਨਾਲ ਅਧਿਆਤਮਿਕ ਤਾਕਤ ਹੀ ਹੈ, ਕਿਉਂਕਿ ਇਹ ਇਹੋ ਜਿਹਾ ਆਧਾਰ ਕਾਇਮ ਕਰਦੀਆਂ ਹਨ ਜਿਹਦੇ ਵਿਚ ਸਭ ਦੀ ਅਧਿਆਤਮਿਕ ਤਰੱਕੀ ਸੰਭਵ ਹੈ।"

ਇਸ ਤੋਂ ਬਾਅਦ ਜਿਹੜੀ ਬਹਿਸ ਹੋਈ ਉਹ ਕਾਫੀ ਸਰਗਰਮ ਸੀ, ਉਹਦੇ ਵਿਚ ਕਈਆਂ ਨੇ ਹੋਸ਼ ਨਾਲੋਂ ਜੋਸ਼ ਤੋਂ ਜ਼ਿਆਦਾ ਕੰਮ ਲਿਆ। ਇਸ ਗੱਲ ਦਾ ਫੈਸਲਾ ਹੋਇਆ ਕਿ ਭਾਰਤ ਦਾ ਵਿਰਸਾ ਅਧਿਆਤਮਿਕ ਕਦਰਾਂ ਕੀਮਤਾਂ ਵਿਚ ਕਾਫੀ ਅਮੀਰ ਸੀ, ਪਰ ਇਕ ਆਮ ਆਦਮੀ ਦੀਆਂ ਪਦਾਰਥਿਕ ਲੋੜਾਂ ਪੂਰੀਆਂ ਕਰਨ ਲਈ ਵਿਗਿਆਨ ਅਤੇ ਤਕਨਾਲੋਜੀ ਜ਼ਰੂਰੀ ਸਨ ਤਾਂ ਕਿ ਉਹ ਵੀ ਰੂਹ ਅਤੇ ਦਿਮਾਗ ਦੀਆਂ ਖੁਸ਼ੀਆਂ ਮਾਨਣ ਯੋਗ ਹੋ ਸਕੇ। ਇਹ ਮਹਿਸੂਸ ਕੀਤਾ ਗਿਆ ਕਿ ਜ਼ਿੰਦਗੀ ਨੂੰ ਅਮੀਰ ਬਣਾਉਣ ਲਈ ਦੋਹਾਂ ਦੀ ਲੋੜ ਸੀ।

## 10

ਮਲੂਕਾ ਅਕਸਰ ਆਪਣੇ ਸਕੂਲ ਦੇ ਖੁਸ਼ ਦਿਨਾਂ ਨੂੰ ਯਾਦ ਕਰਦਾ ਜਿਹੜੇ ਕਿ ਅਜੇ ਉਹਦੇ ਦਿਮਾਗ ਵਿਚ ਤਾਜ਼ੇ ਸਨ। ਉਹ ਕਿੰਨਾ ਖੁਸ਼ਕਿਸਮਤ ਸੀ ਕਿ ਉਹਦੀ ਨਵੀਂ ਦੁਨੀਆਂ ਨਾਲ ਵਾਕਫੀ ਸਾਧਾਰਨ ਘਰਾਂ ਦੇ ਮੁੰਡੇ ਕੁੜੀਆਂ ਰਾਹੀਂ ਪਈ ਸੀ। ਮੁੰਡੇ ਕੁੜੀਆਂ ਜਿਹੜੇ ਕੈਨੇਡਾ ਦੇ ਭਵਿੱਖਤ ਨਾਗਰਿਕ ਸਨ, ਖੁੱਲ੍ਹੇ ਸੁਭਾਵਾਂ ਵਾਲੇ, ਜ਼ਿੰਦਗੀ ਦੀਆਂ ਖੁਸ਼ੀਆਂ ਨਾਲ ਭਰਪੂਰ ਅਤੇ ਅਜੇ ਜ਼ਿੰਦਗੀ ਦੇ ਝਮੇਲਿਆਂ ਤੋਂ ਨਾਵਾਕਿਫ।

ਆਪਣੀ ਝੁੱਗੀ ਵਿਚ ਇਕੱਲਾ ਬੈਠਾ ਉਹ ਅਕਸਰ ਉਹਨਾਂ ਬਾਰੇ ਸੋਚਦਾ ਰਹਿੰਦਾ। ਉਹਨਾਂ ਦੇ ਸਾਊ ਚਮਕੀਲੇ ਚਿਹਰੇ ਉਹਦੀਆਂ ਅੱਖਾਂ ਅੱਗੋਂ ਲੰਘ ਜਾਂਦੇ। ਉਹਨਾਂ ਵਿਚੋਂ ਕਈਆਂ ਨੂੰ ਉਹ ਮੋਹ ਨਾਲ ਯਾਦ ਕਰਦਾ ਅਤੇ ਲੰਮਾਂ ਸਮਾਂ ਅੱਖਾਂ ਅੱਗੇ ਰੱਖਣਾ ਚਾਹੁੰਦਾ। ਉਹ ਕੀ ਕਰਦੇ ਹੋਣਗੇ? ਉਹਦੇ ਸਾਰੇ ਮਿਲਾਪੜੇ ਜਮਾਤੀ ਸਭ ਇਧਰ ਉੱਧਰ ਵਿੱਖਰ ਗਏ ਸਨ।

ਉਹਨਾਂ 'ਚੋਂ ਕਈਆਂ ਨੂੰ ਯੂਨੀਵਰਸਿਟੀ ਵਿਚ ਮਿਲ ਕੇ ਉਹ ਖੁਸ਼ ਸੀ। ਪਰ ਉਹਨਾਂ 'ਚੋਂ ਬਹੁਤੇ ਜ਼ਿੰਦਗੀ ਵਿਚ ਰੁੱਝ ਗਏ ਸਨ। ਆਪਣੀ ਰੋਜ਼ੀ ਕਮਾਉਣ ਲੱਗ ਪਏ ਸਨ। ਕਲੇਅਰੈਂਸ 'ਰੋਜ਼ਾਨਾ ਪਰੌਵਿੰਸ' ਵਿਚ ਅਖਬਾਰ ਵੰਡਣ ਵਾਲਿਆਂ ਦਾ ਸਰਦਾਰ ਸੀ। ਛੋਟਾ, ਦਾਗਾ ਵਾਲੇ ਮੂੰਹ ਵਾਲਾ ਡਗਲਸ ਲੂਲੂ ਆਈਲੈਂਡ ਤੇ ਇਕ ਡੱਬਿਆਂ ਵਿਚ ਖਾਣਾ ਪਾਉਣ ਵਾਲੇ ਕਾਰਖਾਨੇ ਵਿਚ ਕੰਮ ਕਰਦਾ ਸੀ। ਸੁਹਣੇ ਗੁੰਦਵੇਂ ਸ਼ਰੀਰ ਵਾਲਾ ਜੈਕ ਫਰੇਜ਼ਰ ਉਤੇ ਇਕ ਸਿੰਗਲ ਮਿੱਲ ਵਿਚ ਕੰਮ ਕਰਦਾ ਸੀ। ਲਾਲ ਵਾਲਾਂ ਵਾਲੀ ਸ਼ਰਾਰਤੀ ਰੋਜ਼ ਇਕ ਕੈਂਡੀ-ਸ਼ਾਪ ਵਿਚ ਸੀ। ਬਾਰਬਰਾ, ਜਿਹੜੀ ਆਪਣੀਆਂ ਗੋਲ ਗੋਲ ਛਾਤੀਆਂ ਬਾਰੇ ਬੜੀ ਸੁਚੇਤ ਹੁੰਦੀ ਸੀ, ਔਰਤਾਂ ਦੇ ਕੱਪੜਿਆਂ ਦੀ ਦੁਕਾਨ ਵਿਚ ਕੰਮ ਕਰਦੀ ਸੀ। ਅਤੇ ਛੋਟੀ ਜਿਹੀ ਸ਼ਰਮਾਕਲ ਜੀਨ ਆਪਣੇ ਪਿਉ ਨਾਲ 'ਗਰੋਸਰੀ-ਸਟੋਰ' ਵਿਚ ਮਦਦ ਕਰਾਉਂਦੀ ਸੀ।

ਪਰ ਮਲੂਕੇ ਨੂੰ ਜੋ ਉਹਦੇ ਬਹੁਤ ਨੇੜੇ ਹੁੰਦੀ ਸੀ ਉਸ ਬਾਰੇ ਕੁਝ ਨਹੀਂ ਸੀ ਪਤਾ। ਡੌਰਿਸ ਰੌਕੀ ਪਹਾੜਾਂ ਤੋਂ ਪਰਾਂਹ, ਬਹੁਤ ਦੂਰ ਸੀ ਅਤੇ ਪਹਾੜਾਂ ਨਾਲੋਂ ਵੀ ਕਈ ਕੁਝ ਵਾਧੂ ਉਹਨਾਂ ਵਿਚਾਲੇ ਖੜ੍ਹਾ ਸੀ। ਭੁਗੋਲਿਕ ਦੂਰੀ ਤੋਂ ਵੀ ਵੱਧ ਉਹਨਾਂ ਵਿੱਚ ਇਕ ਚੁੱਪ ਦੀ ਕੰਧ ਉੱਸਰ ਗਈ ਸੀ। ਪਰ ਇਹ ਚੁੱਪ ਦੀ ਕੰਧ ਵੀ ਇਕ ਦੂਜੇ ਨੂੰ ਮਖੌਲ ਕਰਨ, ਅਤੇ ਤੰਗ ਕਰਨ ਦੀਆਂ ਸੁਹਾਵਣੀਆਂ ਯਾਦਾਂ ਨਾਲ ਸਦਾ ਜਿਊਂਦੀ ਰਹਿੰਦੀ। ਉਹਦੇ ਮੋਢਿਆਂ ਉੱਪਰ ਉਤੇਜਨਾ ਭਰਪੂਰ ਪਲਮਦੇ ਕਾਲੇ ਸ਼ਾਹ ਵਾਲ, ਪਿਆਰ ਭਰੀ ਗੁੱਝੀ ਤੱਕਣੀ, ਸੰਗ ਨਾਲ ਲਾਲ ਸੂਹਾ ਚਿਹਰਾ, ਸੁਖਾਵੀਂ ਅਤੇ ਹੌਂਸਲੇ ਭਰਪੂਰ ਅਵਾਜ਼, ਨਾੜਾਂ 'ਚ ਕੰਬਣੀ ਛੇੜਣ ਵਾਲੀ ਉਹਦੇ ਹੱਥਾਂ ਦੀ ਨਰਮ ਅਤੇ ਨਿੱਘੀ ਛੁਹ, ਹਰੀਆਂ ਝਾੜੀਆਂ ਨਾਲ ਘਿਰੀ ਗੋਲ ਪੱਥਰਾਂ ਦੀ ਬਣੀ ਸੜਕ ਉੱਪਰ ਲੰਬੀ ਸੈਰ – ਇਹ ਸਭ ਕੁਝ ਮਲੂਕੇ ਨੂੰ ਕੱਲ੍ਹ ਦੀ ਗੱਲ ਜਾਪਦੀ।

ਮਈ ਵਿਚ ਇਕ ਸਨਿਚਰਵਾਰ ਸ਼ਾਮ ਨੂੰ ਮਲੂਕੇ ਨੇ ਦਰਿਆ ਵਲ ਤੇਜ਼ ਕਦਮੀਂ ਤੁਰੀ ਆਉਂਦੀ ਇਕ ਕੁੜੀ ਨੂੰ ਦੇਖਿਆ, "ਕੀ ਇਹ ਡੌਰਿਸ ਹੋ ਸਕਦੀ ਹੈ?" ਉਹਨੇ ਸੋਚਿਆ, "ਜਾਂ ਕੀ ਇਹ ਇਕ ਜਵਾਨ ਇਕੱਲੇ ਆਦਮੀ ਦਾ ਸੁਪਨਾ ਹੀ ਸੀ ਜਿਹੜਾ ਅਸਲੀਅਤ ਜਾਪ ਰਿਹਾ ਸੀ।"

ਉਹ ਛੇਤੀ ਹੀ ਝੁੱਗੀ ਕੋਲ ਪਹੁੰਚ ਗਈ। ਇਕ ਨਿੱਘੀ ਘੁੱਟਵੀਂ ਗਲਵਕੜੀ ਨੇ ਉਹਨੂੰ ਯਕੀਨ ਦੁਆਇਆ ਕਿ ਇਹ ਕੋਈ ਸੁਪਨਾ ਨਹੀਂ, ਸਗੋਂ ਹਕੀਕਤ ਸੀ। ਅਤੇ ਉਹਦੇ ਬੁੱਲ੍ਹਾਂ ਦੀ ਨਿੱਘੀ ਸੰਘਣੀ ਛੁਹ ਅਤੇ ਉਹਦੀਆਂ ਸਾਊ ਅੱਖਾਂ ਵਿਚਲੀ ਚਮਕ ਨੇ ਇੰਨਾ ਕੁਝ ਕਹਿ ਦਿੱਤਾ ਸੀ ਜੋ ਲਫਜ਼ਾਂ ਰਾਹੀਂ ਕਹਿਣਾ ਸੰਭਵ ਨਹੀਂ।

"ਯਕੀਨ ਨਹੀਂ ਆ ਰਿਹਾ ਕਿ ਤੂੰ ਸੱਚ ਮੁੱਚ ਇੱਥੇ ਏਂ", ਮਲੂਕੇ ਨੇ ਖੁਸ਼ੀ ਨਾਲ ਉਹਦੀਆਂ ਅੱਖਾਂ ਵਿਚ ਝਾਕਦਿਆਂ ਅਤੇ ਹੌਲੀ ਹੌਲੀ ਉਹਦੇ ਸੰਘਣੇ ਕਾਲੇ ਵਾਲਾਂ, ਜਿਹੜੇ ਸੂਰਜ ਦੀਆਂ ਆਖਰੀ ਕਿਰਨਾਂ ਨਾਲ ਚਮਕ ਰਹੇ ਸਨ, ਵਿਚ ਹੱਥ ਫੇਰਦਿਆਂ ਕਿਹਾ।

"ਮਲੂਕਿਆ, ਤੈਨੂੰ ਦੋਬਾਰਾ ਮਿਲ ਕੇ ਬਹੁਤ ਸੁਹਣਾ ਲੱਗ ਰਿਹਾ।"

"ਤੂੰ ਤਾਂ ਕਦੀ ਖੱਤ ਵੀ ਨਹੀਂ ਲਿਖਿਆ। ਮੈਂ ਹੈਰਾਨ ਸੀ ਕਿ ਪਤਾ ਨਹੀਂ ਤੈਨੂੰ ਕੀ ਹੋ ਗਿਆ। ਮੈਨੂੰ ਤਾਂ ਡਰ ਸੀ ਕਿ ਸ਼ਾਇਦ ਮੈਂ ਤੈਨੂੰ ਮੁੜ ਕੇ ਮਿਲਾਂ ਹੀ ਨਾ। ਪਰ ਜੋ ਕੁਝ ਵੀ ਤੇਰਾ ਮੇਰੇ ਦਿਲ ਕੋਲ ਸੀ ਮੈਂ ਉਹਦਾ ਪੱਲਾ ਨਹੀਂ ਸੀ ਛੱਡਿਆ।"

"ਤੈਨੂੰ ਕਿੱਥੇ ਲਿਖਦੀ? ਤੂੰ ਇਥੇ ਇਸ ਉਜਾੜ ਵਿਚ ਇਕੱਲਾ ਰਹਿੰਦਾ ਹੈਂ। ਹਰ ਪਾਸੇ ਪਈ ਸੁਆਹ ਤੇ ਕੋਲੇ ਦੇਖ ਕੇ ਏਦਾਂ ਲਗਦਾ ਜਿਵੇਂ ਇਹ ਇਕ ਵੱਡੀ ਸਾਰੀ ਸ਼ਮਸ਼ਾਨਗਾਹ ਹੋਵੇ।"

"ਮੇਰੀ ਡਾਕ ਗੁਰਦਵਾਰੇ ਆਉਂਦੀ ਹੈ। ਉਥੇ ਹੁਣ ਮੇਰਾ ਪੁਰਾਣਾ ਭਾਈਵੰਦ ਨੱਥਾ ਸਿੰਘ ਗ੍ਰੰਥੀ ਹੈ ਉਹ ਮੇਰੀ ਡਾਕ ਮੇਰੇ ਤਕ ਝੱਟ ਪਹੁੰਚਾ ਦਿੰਦਾ ਹੈ।"

"ਮੈਂ ਵੈਨਕੂਵਰ ਆਪਣੇ ਚਾਚੇ ਕੋਲ ਛੁੱਟੀਆਂ ਕੱਟਣ ਆਈ ਹਾਂ। ਮੈਂ ਤੇਰੇ ਨਾਲ ਕਿਵੇਂ ਸੰਪਰਕ ਕਰਦੀ? ਇਥੇ ਤਾਂ ਤੈਨੂੰ ਪੁਲੀਸ ਵੀ ਨਹੀਂ ਸੀ ਭਾਲ ਸਕਦੀ। ਮੈਂ ਤਾਂ ਉਦਾਂ ਹੀ ਇਧਰ ਨੂੰ ਆ ਗਈ। ਤੂੰ ਤਾਂ ਰੌਬਿਨਸਨ ਕਰੂਸੋ ਦੀ ਤਰ੍ਹਾਂ ਏਂ, ਸਭਿਅਤਾ ਦੇ ਸਿਰੇ ਉੱਤੇ ਜੀ ਰਿਹਾ ਏਂ।"

“ਪਰ ਮੇਰੇ ਕੋਲ ਚਲਦਾ ਪਾਣੀ ਹੈ, ਅੱਗ ਬਾਲਣ ਲਈ ਲੱਕੜੀ ਅਤੇ ਰਹਿਣ ਲਈ ਮੁਫਤ ਦੀ ਝੁੱਗੀ। ਨਾਲੇ ਮਰੀਨ ਡਰਾਈਵ ਉਤੇ ਰਹਿਣ ਵਾਲੇ ਅਮੀਰਜ਼ਾਦੇ ਖੁਸ਼ ਹਨ ਕਿ ਉਹਨਾਂ ਦੀ ਰਾਖੀ ਕਰਨ ਲਈ ਇਕ ਮੁਫਤ ਦਾ ਚੌਂਕਦਾਰ ਹੈ।”

“ਕੀ ਤੈਨੂੰ ਇਕੱਲੇ ਨੂੰ ਇਥੇ ਡਰ ਨਹੀਂ ਲਗਦਾ?”

“ਨਹੀਂ! ਮੈਂ ਦਰਿਆ ਨੂੰ ਪਿਆਰ ਕਰਦਾ ਹਾਂ। ਹਰ ਪਲ ਨਵਾਂ ਪਾਣੀ ਪਰ ਦਰਿਆ ਉਹੀ ਦਾ ਉਹੀ। ਇਹਨੂੰ ਚਾਹੁਣ ਲੱਗ ਜਾਣਾ ਬੜਾ ਸੁਖਾਲਾ ਹੈ। ਹਮੇਸ਼ਾਂ ਹੀ ਇਕ ਸੁਹਾਵਣਾ ਦ੍ਰਿਸ਼। ਆ ਮੇਰੇ ਨਾਲ ਇਥੇ ਬੈਂਚ ਉਤੇ ਬੈਠ ਅਤੇ ਇਹਨਾਂ ਦੋਸਤਾਂ ਦੇ ਮਿਲਣ ਉਤੇ ਹੁੰਦੀ ਖੁਸ਼ੀ ਵਾਂਗ ਵਹਿੰਦਾ ਦੇਖ।”

“ਤੂੰ ਤਾਂ ਜਦੋਂ ਇਥੇ ਇਕੱਲਾ ਹੁੰਦਾ ਏਂ ਤਾਂ ਕਵਿਤਾ ਲਿਖਿਆ ਕਰ”

“ਪਰ ਮੈਂ ਇਥੇ ਇਕੱਲਾ ਨਹੀਂ ਹੁੰਦਾ। ਇਹ ਥਾਂ ਤਾਂ ਮੇਰੇ ਲਈ ਯਾਦਾਂ ਦਾ ਭੰਡਾਰ ਹੈ। ਤੂੰ ਹਮੇਸ਼ਾਂ ਏਥੇ ਹੁੰਦੀ ਏਂ, ਜ਼ਿੰਦਗੀ ਵਾਂਗ ਨਿੱਘੀ, ਫੁੱਲਾਂ ਵਾਂਗ ਤਾਜ਼ੀ।”

“ਤੂੰ ਤਾਂ ਜ਼ਰੂਰ ਕਵਿਤਾ ਲਿਖਿਆ ਕਰ।”

ਬੈਂਚ ਉਤੇ ਬੈਠੇ ਉਹ ਦਰਿਆ ਨੂੰ ਕਿੰਨੀ ਦੂਰ ਤਕ ਦੇਖ ਸਕਦੇ ਸਨ। ਦਰਿਆਉਂ ਪਾਰ ਲੂਲੂ ਆਈਲੈਂਡ ਦਾ ਹਰਾ ਪੱਧਰਾ ਮੈਦਾਨ ਦਿਸਹੱਦੇ ਤਕ ਪਹੁੰਚ ਰਿਹਾ ਸੀ।

ਉਹਨਾਂ ਦੇ ਪਿੱਛੇ ਪਹਾੜਾਂ ਉਹਲੇ ਸੂਰਜ ਛਿਪ ਰਿਹਾ ਸੀ ਅਤੇ ਦਰਿਆ ਦਾ ਮੀਂਹਾਂ ਨਾਲ ਚੜ੍ਹਿਆ ਗਾਰੇ ਵਾਲਾ ਪਾਣੀ ਹਲਕੀ ਅਸਮਾਨੀ ਭਾਹ ਮਾਰ ਰਿਹਾ ਸੀ। ਪਾਣੀ ਨਾਲ ਖੁਰੇ ਕੰਢਿਆਂ ਵਿਚ ਪਾਣੀ ਦੀਆਂ ਘੁੰਮਣ-ਘੇਰੀਆਂ ਬਣਦੀਆਂ ਅਤੇ ਗਿੱਲੀ ਮਿੱਟੀ ਨਾਲ ਮਲਕੜੇ ਜਿਹੇ ਟਕਰਾਉਂਦੀਆਂ ਜਾਂ ਕੰਢਿਆਂ ਉਤੇ ਉੱਗੀਆਂ ਝਾੜੀਆਂ ਨਾਲ ਖਹਿ ਕਲ ਕਲ ਦੀਆਂ ਅਵਾਜ਼ਾਂ ਪੈਦਾ ਕਰਦੀਆਂ। ਪੰਛੀ ਆਪਣੇ ਆਲ੍ਹਣਿਆਂ ਨੂੰ ਮੁੜਨ ਲੱਗ ਪਏ ਸਨ ਅਤੇ ਹਰ ਚੀਜ਼ ਉੱਪਰ ਚੁੱਪ ਪਸਰ ਰਹੀ ਸੀ।

“ਯੂਨੀਵਰਸਿਟੀ ਕਿਵੇਂ ਹੈ ਮਲੂਕੇ? ਕੀ ਤੂੰ ਉਥੇ ਵੀ ਕੁੜੀਆਂ ਵਿਚ ਉਨਾਂ ਹੀ ਹਰਮਨ ਪਿਆਰਾ ਏਂ ਜਿੰਨਾ ਸਕੂਲ ਵਿਚ ਸੀ?” ਉਹਨੇ ਸ਼ਰਾਰਤ ਨਾਲ ਪੁੱਛਿਆ।

“ਕਾਫੀ ਦਿਲਚਸਪ ਹੈ। ਸਾਡੀ ਇਕ ਬਹੁਤ ਹੀ ਸੁਹਣੀ ਫਰਾਂਸੀਸੀ ਅਧਿਆਪਕਾ ਹੈ ਜਿਹਦੇ ਕਾਲੇ ਗੁੰਦੇ ਹੋਏ ਵਾਲ, ਕਾਲੀਆਂ ਚਮਕੀਲੀਆਂ ਅੱਖਾਂ, ਚਿੱਟੇ ਮੋਤੀਆਂ ਵਾਂਗ ਜੜੇ ਹੋਏ ਦੰਦ ਹਨ ਅਤੇ ਜਦੋਂ ਮੁਸਕਰਾਉਂਦੀ ਹੈ ਤਾਂ ਗੱਲ੍ਹਾਂ ’ਚ ਡੂੰਘੇ ਟੋਏ ਪੈਂਦੇ ਹਨ।”

“ਮੈਨੂੰ ਪੂਰਾ ਯਕੀਨ ਹੈ ਕਿ ਉਹ ਮੇਰੇ ਨਾਲੋਂ ਵਧੀਆ ਅਧਿਆਪਕਾ ਹੋਣੀ ਆਂ”

“ਪਰ ਉਹ ਤੇਰੇ ਵਾਂਗ ਸ਼ਰਮਾਉਂਦੀ ਨਹੀਂ। ਨਾ ਹੀ ਮੈਨੂੰ ਪਤਾ ਹੈ ਕਿ ਉਹ ਕਿੰਨੀ ਕੁ ਨਿੱਘੀ ਹੈ। ਪਰ ਮੈਨੂੰ ਇੰਨਾ ਯਕੀਨ ਜ਼ਰੂਰ ਹੈ ਕਿ ਤੂੰ ਉਸ ਦੀ ਸਭ ਤੋਂ ਵਧੀਆ ਵਿਦਿਆਰਥਣ ਹੋਣਾ ਸੀ।”

“ਮਲੂਕੇ ਮੇਰਾ ਯੂਨੀਵਰਸਿਟੀ ਜਾਣਾ ਸੰਭਵ ਨਹੀਂ ਲਗਦਾ। ਇਕ ਔਰਤਾਂ ਦੇ ਕੱਪੜਿਆਂ ਦੀ ਦੁਕਾਨ ਉਤੇ ਕੱਪੜਾ ਵੇਚਣ ਵਾਲੀ ਕੁੜੀ ਕਿੰਨੇ ਕੁ ਪੈਸੇ ਬਚਾ ਸਕਦੀ ਹੈ ਭਾਵੇਂ ਉਹ ਆਪਣੇ ਘਰਦਿਆਂ ਨਾਲ ਹੀ ਕਿਉਂ ਨਾ ਰਹਿੰਦੀ ਹੋਵੇ?”

“ਕੈਲਗਰੀ ਕਿਹੋ ਜਿਹਾ ਸ਼ਹਿਰ ਹੈ?”

“ਬਹੁਤ ਸੁਹਣਾ ਨਿੱਕਾ ਜਿਹਾ। ਬਹੁਤੀਆਂ ਨੌਕਰੀਆਂ ਨਹੀਂ। ਖੁਲ੍ਹੇ ਮੈਦਾਨ ਹਨ ਪਰ ਰੌਕੀ ਪਹਾੜਾਂ ਤੋਂ ਇੰਨੀ ਦੂਰ ਵੀ ਨਹੀਂ। ਇਸ ਤਰ੍ਹਾਂ ਜਾਪਦਾ ਜਿਵੇਂ ਮੈਦਾਨ ਪਹਾੜਾਂ ਨੂੰ ਮਿਲਣ ਲਈ ਉਤਾਂਹ ਉੱਠ ਰਹੇ ਹੋਣ। ਹਵਾ ਵੀ ਬੜੀ ਸਾਫ ਹੈ। ਕੀ ਤੂੰ ਕਦੀ ਮੈਨੂੰ ਮਿਲਣ ਆਵੇਂਗਾ – ਇਕ ਪਹਾੜ ਮੈਦਾਨਾਂ ਨੂੰ?”

“ਦੂਰ ਬਹੁਤ ਹੈ। ਪਰ ਕੌਣ ਜਾਣੇ?”

“ਜੇ ਇੱਛਾ ਬਲਵਾਨ ਹੋਵੇ ਤਾਂ ਕੋਈ ਦੂਰ ਨਹੀਂ।”

“ਕੀ ਇੱਛਾ ਦਾ ਜ਼ੋਰ ਤੇਰੇ ਤੋਂ ਛੁਪਿਆ ਹੋਇਆ ਹੈ?”

“ਤੂੰ ਕੀ ਬਣਨਾ ਚਾਹੁੰਦੇ ਏਂ ਮਲੂਕੇ?”

“ਮੈਂ ਖਬਰੇ ਲੱਕੜਹਾਰਾ ਹੀ ਰਹਾਂ। ਮਿਸਟਰ ਮੈਕਫਾਰਲੈਂਡ ਕਹਿੰਦਾ ਹੈ ਕਿ ਮਜ਼ਦੂਰ ਜ਼ਮਾਤ ਨੂੰ ਜਥੇਬੰਦ ਕਰਨ ਲਈ ਬਹੁਤ ਵਧੀਆ ਮੌਕਾ ਹੈ। ਸਿਰਫ ਇਹਦੇ ਨਾਲ ਹੀ ਦੁਨੀਆਂ ਵਿਚ ਇਨਸਾਫ ਅਤੇ ਸ਼ਾਂਤੀ ਆ ਸਕਦੀ ਹੈ। ਇਕ ਜਮਾਤ ਰਹਿਤ ਸਮਾਜ ਵਿਚ।”

“ਕਿਤੇ ਤੂੰ ਕਮਿਊਨਿਸਟ ਤਾਂ ਨਹੀਂ ਬਣਨਾ?”

“ਉਹਦੇ ਵਿਚ ਵੀ ਕੀ ਮਾੜਾ ਹੈ?”

“ਤੇਰੀ ਕਿਸੇ ਨੇ ਨਹੀਂ ਸੁਣਨੀ। ਇਥੇ ਤਾਂ ਹਰ ਕੋਈ ਪੂੰਜੀਵਾਦੀ ਬਣਨਾ ਚਾਹੁੰਦਾ ਹੈ?”

“ਪਰ ਮੈਂ ਇਕ ਪੂੰਜੀਵਾਦੀ ਨਹੀਂ ਬਣ ਸਕਦਾ।”

“ਤੂੰ ਤਾਂ ਵਕੀਲ ਜਾਂ ਪ੍ਰੋਫੇਸਰ ਬਣੇਗਾ। ਤੂੰ ਆਉਣ ਵਾਲੇ ਸਮੇਂ ਲੈਕਚਰ ਬਹੁਤ ਕਰਿਆ ਕਰੇਂਗਾ ਇਹ ਮੈਂ ਤੈਨੂੰ ਯਕੀਨ ਨਾਲ ਦੱਸ ਸਕਦੀ ਹਾਂ।” ਇਹ ਕਹਿੰਦਿਆਂ ਉਹਨੇ ਜੋਸ਼ ਨਾਲ ਮਲੂਕੇ ਨੂੰ ਬੁਲ੍ਹਾਂ ਉਤੇ ਇਕ ਚੁੰਮਣ ਦਿਤਾ।

ਛੇਤੀ ਹੀ ਹਨੇਰੇ ਨੇ ਸਭ ਕੁਝ ਆਪਣੀ ਲਪੇਟ ਵਿਚ ਲੈ ਲਿਆ। ਇਧਰ ਉਧਰ ਕੁਝ ਇਕ ਤਾਰੇ ਮਿੰਨਾ ਮਿੰਨਾ ਚਮਕ ਰਹੇ ਸਨ, ਪਰ ਛੇਤੀ ਹੀ ਉਹ ਵੀ ਉੱਡਦੇ ਫਿਰਦੇ ਬੱਦਲਾਂ ਉਹਲੇ ਹੋ ਗਏ। ਦੂਰ ਲੂਲੂ ਆਈਲੈਂਡ ਉਤੇ ਇੱਕਾ ਦੁੱਕਾ ਕੁਝ ਬੱਤੀਆਂ ਜਗਦੀਆਂ ਸਨ। ਦਰਿਆ ਤੋਂ ਬਿਨਾਂ ਸਭ ਕੁਝ ਚੁੱਪ ਚਾਪ ਸੌਂ ਗਿਆ ਲਗਦਾ ਸੀ। ਚੁੱਪ ਅਤੇ ਹਨ੍ਹੇਰੇ ਨੇ ਉਹਨਾਂ ਨੂੰ ਇਕ ਦੂਜੇ ਦੇ ਹੋਰ ਨੇੜੇ ਲੈ ਆਂਦਾ। ਉਹਨਾਂ ਦੇ ਸਰੀਰ ਜ਼ਿੰਦਗੀ ਦੀਆਂ ਖੁਸ਼ੀਆਂ ਨਾਲ ਉਛਾਲੇ ਮਾਰ ਰਹੇ ਸਨ।

“ਕੀ ਇਥੇ ਤੇਰੇ ਕੋਲ ਕੋਈ ਬੱਤੀ ਵੀ ਨਹੀਂ?” ਉਹਨੇ ਪੁੱਛਿਆ।

“ਤੈਨੂੰ ਬੱਤੀ ਕਾਹਦੇ ਲਈ ਚਾਹੀਦੀ ਹੈ?”

“ਮੈਂ ਤੈਨੂੰ ਦੇਖਣਾ ਚਾਹੁੰਦੀ ਹਾਂ”

“ਕੀ ਇਹ ਸਵਰਗੀਆ ਖੁਸ਼ੀ ਮਹਿਸੂਸ ਕਰਨੀ ਹੀ ਕਾਫੀ ਨਹੀਂ?”

“ਮੈਂ ਦੋਵੇਂ ਚਾਹੁੰਦੀ ਹਾਂ। ਮੈਂ ਸਭ ਕੁਝ ਚਾਹੁੰਦੀ ਹਾਂ।”

“ਇਥੇ ਬਿਜਲੀ ਦੀਆਂ ਚਮਕੀਲੀਆਂ ਰੌਸ਼ਨੀਆਂ ਤਾਂ ਹੈ ਨਹੀਂ। ਇਸ ਆਰਾਮ-ਦੇਹ ਝੌਂਪੜੀ ਵਿਚ ਸਿਰਫ ਇਕ ਮਿੱਟੀ ਦੇ ਤੇਲ ਦਾ ਦੀਵਾ ਹੈ।”

“ਤੇ ਅਸੀਂ ਦੋਵੇਂ”

“ਤੇ ਅਸੀਂ ਦੋਵੇਂ ਜਿਵੇਂ ਇਕ ਹੋਈਏ।”

ਭਾਗ ਪੰਜਵਾਂ

# ਵੱਧ ਰਿਹਾ ਪਾੜਾ

ਨੌਜਵਾਨ ਅਤੇ ਇਕੱਲੇ ਹੋਣਾ ਸਦਾ ਇਕ ਸਵਰਗ ਨਹੀਂ ਹੁੰਦਾ, ਪਰ ਫਿਰਨ ਤੁਰਨ ਲਈ ਜਾਂ ਨਵੀਂ ਜਗ੍ਹਾ ਸਥਾਪਤ ਹੋਣ ਲਈ ਇਸ ਦਾ ਬੜਾ ਫਾਇਦਾ ਸੀ। ਜ਼ਿੰਦਗੀ ਕਾਫੀ ਮੁਸ਼ਕਲ ਸੀ ਪਰ ਜੀਣ ਦਾ ਸੁਆਦ ਵੀ ਬੜਾ ਸੀ। ਕੋਈ ਸ਼ਾਂਤੀ ਨਹੀਂ ਸੀ ਪਰ ਸ਼ਾਂਤੀ ਦੀ ਜ਼ਰੂਰਤ ਵੀ ਕਿਹਨੂੰ ਸੀ?

ਸਮਾਂ ਪੈਣ ਨਾਲ ਪੁਰਾਣੀ ਦੁਨੀਆਂ ਅਤੇ ਨਵੀਂ ਦੁਨੀਆਂ ਦੀਆਂ ਕਦਰਾਂ ਕੀਮਤਾਂ ਵਿਚਾਲੇ ਵਿਰੋਧ ਤਿੱਖਾ ਹੋ ਗਿਆ। ਮਲੂਕੇ ਨੇ ਨਵੇਂ ਨੂੰ ਬੜੇ ਚਾਅ ਨਾਲ, ਜਵਾਨੀ ਦੇ ਜੋਸ਼ ਨਾਲ ਅਤੇ ਕਈ ਵਾਰੀ ਬੜਾ ਖੁਸ਼ ਹੋ ਕੇ ਅਪਣਾਇਆ। ਉਹ ਪਿਛਲੇ ਨਾਲ ਵੀ ਬਿਨਾਂ ਬਹੁਤੀ ਕੋਸ਼ਿਸ਼ ਦੇ ਕਾਫੀ ਮਜ਼ਬੂਤੀ ਨਾਲ ਜੁੜਿਆ ਰਿਹਾ। ਪਰ ਨਵਾਂ ਹੈਰਾਨੀਜਨਕ ਅਤੇ ਪ੍ਰਭਾਵਸ਼ਾਲੀ ਸੀ ਜਿਸ ਨੂੰ ਕਰੜੀ ਮਿਹਨਤ ਨਾਲ ਹੀ ਹਾਸਿਲ ਕੀਤਾ ਜਾ ਸਕਦਾ ਸੀ। ਪੁਰਾਣਾ, ਮਾਂ ਦੇ ਅਸ਼ੀਰਵਾਦ ਵਾਂਗ ਹਮੇਸ਼ਾ ਉੱਥੇ ਸੀ। ਦੂਰੀ ਦੇ ਬਾਵਜੂਦ ਵੀ ਪੁਰਾਣਾ ਉਹਦੇ ਨਾਲ ਸੀ ਭਾਵੇਂ ਬਹੁਤੀ ਵਾਰੀ ਉਹਦੇ ਖੁਦ ਕੋਲੋਂ ਵੀ ਛੁਪਿਆ ਹੋਇਆ ਰਹਿੰਦਾ ਸੀ।

ਨਵਾਂ ਏਨਾ ਸ਼ਕਤੀਸ਼ਾਲੀ ਅਤੇ ਉਕਸਾਊ ਸੀ ਕਿ ਉਹਨੂੰ ਅੱਖੋਂ ਉਹਲੇ ਕਰਨਾ ਜਾਂ ਉਸ ਤੋਂ ਇਨਕਾਰੀ ਹੋਣਾ ਸੰਭਵ ਨਹੀਂ ਸੀ। ਜਿੰਨਾ ਇਹ ਮਨ ਨੂੰ ਲਗਦਾ ਸੀ ਉੱਨਾ ਹੀ ਮੱਤ ਨੂੰ। ਪੁਰਾਣੇ ਨੇ ਬਾਹਰ ਦੀ ਸੂਖਮਤਾ ਨੂੰ ਪੱਤਝੜ ਦੇ ਰੰਗਾਂ ਨਾਲ ਮਿਲਾਇਆ ਅਤੇ ਫਲਾਂ ਹੇਠ ਝੁੱਕ ਗਿਆ। ਇਹਦੇ ਨਾਲ ਜ਼ਿੰਦਗੀ ਦੀਆਂ ਮੁਢਲੀਆਂ ਲੋੜਾਂ ਤਾਂ ਪੂਰੀਆਂ ਹੋਈਆਂ ਪਰ ਸਿੱਖਣ ਲਈ ਕਾਹਲੇ ਮਨ ਨੂੰ ਇਹਨਾਂ ਨਾਲ ਨਿਜ਼ਾਤ ਨਾ ਮਿਲਦੀ। ਇਕੱਲਤਾ ਵਿਚ ਪੁਰਾਣਾ ਉਸ ਦੇ ਸਾਥੀ ਵਜੋਂ ਲੋੜ ਪੂਰੀ ਕਰਦਾ ਅਤੇ ਭੀੜ ਵਿਚ ਉਸ ਦੁਆਲੇ ਸਾਵਧਾਨੀ ਦੀ ਕੰਧ ਉਸਾਰਦਾ ਅਤੇ ਮੁਸ਼ਕਲਾਂ ਵਿਚ ਉਸਦਾ ਸਹਾਰਾ ਬਣਦਾ। ਇਸ ਨਾਲ ਉਸ ਨੂੰ ਫੈਸਲਾ ਲੈਣ ਸਮੇਂ ਬੱਲ ਮਿਲਦਾ ਅਤੇ ਉਦਾਸੀ ਦੀਆਂ ਘੜੀਆਂ ਵਿਚ ਨਵੀਂ ਸ਼ਕਤੀ ਮਿਲਦੀ।

ਪਰ ਨਵਾਂ ਅਤੇ ਪੁਰਾਣਾ ਉਹਦੇ ਅੰਦਰ ਕੋਈ ਬਹੁਤੀ ਦੇਰ ਸ਼ਾਂਤੀ ਨਾਲ ਨਾ ਰਹਿੰਦੇ। ਕਈ ਵਾਰੀ ਉਹਨੂੰ ਪ੍ਰੇਸ਼ਾਨੀਆਂ ਦਾ ਵੀ ਸਾਹਮਣਾ ਕਰਨਾ ਪਿਆ ਪਰ ਅਜਿਹੀ ਅਵਸਥਾ ਬਹੁਤੀ ਦੇਰ ਨਾ ਠਹਿਰਦੀ ਕਿਉਂਕਿ ਇਕ ਕਰਮਸ਼ੀਲ ਜੀਵਨ ਦੁਬਿਧਾ ਵਿਚ ਬਹੁਤਾ ਚਿਰ ਨਹੀਂ ਰਹਿ ਸਕਦਾ। ਪਰ ਆਮ ਤੌਰ ਉੱਤੇ ਉਹ ਆਰਜ਼ੀ ਸਮਝੌਤਾ ਕਰਨ ਵਿਚ ਕਾਮਯਾਬ ਹੋ ਜਾਂਦਾ ਅਤੇ ਜੇ ਪੂਰੀ ਇਕਸੁਰਤਾ ਨਹੀਂ ਤਾਂ ਕਾਫੀ ਹੱਦ ਤੱਕ ਨਵੇਂ ਪੁਰਾਣੇ ਵਿਚ ਕੰਮ ਚਲਾਉਣ ਜੋਗੀ ਸਾਂਝ ਪੈਦਾ ਕਰ ਲੈਂਦਾ। ਉਹ ਅਕਸਰ, ਆਪਣੀ ਕਮਿਉਨਿਟੀ ਦੇ ਪੁਰਾਣੇ ਭਾਰਤ ਜਿਸ ਨਾਲ ਉਹ ਅਜੀਬ ਤਰੀਕੇ ਨਾਲ ਜੁੜਿਆ ਹੋਇਆ ਸੀ ਅਤੇ ਜਿਸ ਦਾ ਮਾਹੌਲ ਹਮੇਸ਼ਾਂ ਦੋਸਤਾਨਾ ਨਹੀਂ ਸੀ ਅਤੇ ਨਵੀਂ ਦੁਨੀਆਂ ਜਿਹੜੀ ਜੁਆਨੀ ਦੇ ਜੋਸ਼ ਵਿਚ ਆਸ ਪਾਸ ਦੇ ਸਭ ਕੁਝ ਨੂੰ ਬੜੀ ਸ਼ਿੱਦਤ ਨਾਲ ਉਧੇੜ ਕੇ ਨਵਾਂ ਬਨਾਉਣ ਵਿਚ ਰੁੱਝੀ ਹੋਈ ਸੀ ਅਤੇ ਇਸ ਤੋਂ ਇਕ ਅਜੀਬ ਆਨੰਦ ਪ੍ਰਾਪਤ ਕਰਦੀ ਸੀ, ਦੇ ਵਿਚਕਾਰ ਲਟਕਦਾ ਰਹਿੰਦਾ।

ਜਿੰਨਾ ਜ਼ਿਆਦਾ ਉਹਨੇ ਆਪਣੇ ਅੰਦਰ ਦੇ ਇਸ ਵਿਰੋਧ ਨੂੰ ਸੁਲਝਾਉਣ ਦੀ ਕੋਸ਼ਿਸ਼ ਕੀਤੀ ਇਹ ਉੱਨਾ ਹੀ ਤਿੱਖਾ ਹੁੰਦਾ ਗਿਆ ਕਿਉਂਕਿ ਉਹਦਾ ਨਵੀਂ ਦੁਨੀਆਂ ਨਾਲ ਵਧ ਰਿਹਾ ਸੰਪਰਕ ਉਹਦੇ ਅੰਦਰ ਦੀਆਂ ਪੁਰਾਣੀਆਂ ਸ਼ਕਤੀਆਂ ’ਚ ਨਵੀਂ ਰੂਹ ਭਰ ਰਿਹਾ ਸੀ। ਨਾ ਤਾਂ ਉਹਦੇ ਮਨ ’ਚ ਉਭਰਦੀਆਂ ਸ਼ੱਕਾਂ ਹੀ ਮਿਟਦੀਆਂ ਸਨ ਅਤੇ ਨਾ ਹੀ ਸਵਾਲ ਉੱਠਣੋਂ ਹਟਦੇ ਸਨ।

ਇਹ ਵਿਰੋਧ ਕਿੰਨੇ ਵਰ੍ਹੇ ਉਹਦੇ ਨਾਲ ਰਹਿਣਾ ਸੀ, ਉੱਨਾ ਚਿਰ ਜਦੋਂ ਕਿੰਨੀਆਂ ਖੁਸ਼ੀਆਂ ਅਤੇ ਗਮੀਆਂ ਬਾਅਦ ਉਹਨੂੰ ਇਸ ਗੱਲ ਦਾ ਇਲਮ ਹੋਣਾ ਸੀ ਕਿ ਹਰ ਦੇਵਤੇ ਦੇ ਪੈਰ ਮਿੱਟੀ ਦੇ ਹੁੰਦੇ ਹਨ ਅਤੇ ਸੁਪਨਿਆਂ ਦੀ ਆਖਿਰ ਮੌਤ ਹੁੰਦੀ ਹੈ। ਜਿਵੇਂ ਦੇਵਤਿਆਂ ਦੀ ਸ਼ਕਤੀ ਦਾ ਸੋਮਾ ਉਹਨਾਂ ਨੂੰ ਮੰਨਣ ਵਾਲੇ ਹਨ ਇਸੇ ਤਰ੍ਹਾਂ ਸੁਪਨਿਆਂ ਦਾ ਇਸ਼ਕ ਅਤੇ ਖੁਰਾਕ ਉਹਨਾਂ ਨੂੰ ਆਪਣੇ ਬਣਾਉਣ ਵਾਲਿਆਂ ਕਰਕੇ ਹੁੰਦੀ ਹੈ। ਪਰ ਆਦਮੀ ਨੂੰ ਨਵੇਂ ਦੇਵਤੇ ਪੈਦਾ ਕਰਕੇ ਉਹਨਾਂ ਨੂੰ ਨਵੀਆਂ ਸ਼ਕਤੀਆਂ ਦੇਣ ਦਾ ਵੱਲ ਸਿੱਖਣਾ ਚਾਹੀਦਾ ਹੈ ਅਤੇ ਇਸੇ ਤਰ੍ਹਾਂ ਮਰ ਚੁੱਕੇ ਸੁਫਨੇ ਨੂੰ ਦਫਨਾ, ਦੋ ਅੱਥਰੂ ਕੇਰ, ਬਚਦੇ ਸੁਪਨੇ ਸਾਂਭ ਕੇ ਅੱਗੇ ਤੁਰਨਾ ਚਾਹੀਦਾ ਹੈ। ਜੀਵਨ ਪੂਰਤੀ ਲਈ ਤਾਂਘਦਾ ਹੈ, ਆਸ ਆਵਾਜ਼ਾਂ ਮਾਰਦੀ ਹੈ, ਵਿਸ਼ਵਾਸ ਪੱਕਾ ਹੁੰਦਾ ਹੈ। ਜੀਵਨ ਵਿਚ ਸਦਾ ਨਾ ਮੁੱਕਣ ਵਾਲੀ ਅਤੇ ਵਾਅਦਿਆਂ ਨਾਲ ਭਰਪੂਰ, ਕੁਦਰਤ ਦੇ ਚੁੱਪ ਆਸ਼ਾਵਾਦ ਅਤੇ ਮਨੁੱਖ ਦੇ ਨਾ ਮੁੱਕਣ ਵਾਲੇ ਸੰਘਰਸ਼ ਨਾਲ ਜੁੜੀ ਹੋਈ ਖੁੱਲ੍ਹੀ ਸੜਕ ਵੀ ਹੁੰਦੀ ਹੈ।

ਪਰ ਹੁਣ ਦੀ ਘੜੀ ਮਲੂਕੇ ਦੇ ਅੰਦਰ ਦਾ ਵਿਰੋਧ ਕਾਫੀ ਤਿੱਖਾ ਹੋ ਗਿਆ ਸੀ ਕਿਉਂਕਿ ਇਹ ਜੀਵਨ ਦੀਆਂ ਲੋੜਾਂ ਅਤੇ ਜੀਵਨ ਦੀਆਂ ਖਾਹਿਸ਼ਾਂ ਵਿਚੋਂ ਜਨਮਿਆ ਸੀ। ਇਹ ਧਰਮ ਵਿਚੋਂ ਪੈਦਾ ਹੋਇਆ ਸੀ ਜਿਹੜਾ ਕਿ ਦਲੀਲ ਨਹੀਂ ਸੀ ਮੰਨਦਾ, ਸਗੋਂ ਦਲੀਲ ਦੇ ਨੇੜੇ ਵੀ ਨਹੀਂ ਸੀ ਆਉਂਦਾ।

ਮਲੂਕੇ ਨੇ ਇਸ ਦੇ ਬਾਰੇ ਬਹੁਤ ਸੋਚਿਆ।

ਉਹਦਾ ਧਰਮ – ਗੁਰੂ ਨਾਨਕ ਦਾ ਧਰਮ – ਜਿਸ ਵਿਚ ਉਹਦਾ ਦ੍ਰਿੜ੍ਹ ਵਿਸ਼ਵਾਸ ਸੀ ਕਿ ਸਚਾਈ ਸਦੀਵੀ ਹੁੰਦੀ ਹੈ ਅਤੇ ਇਸ ਦਾ ਕੋਈ ਰੂਪ ਨਹੀਂ ਹੁੰਦਾ, ਸ਼ੁਰੂ ਵਿਚ ਭਾਰਤ ਵਿਚਲੇ ਵਾਧੂ ਅਤੇ ਝੂਠੀਆਂ ਧਾਰਮਿਕ ਰਸਮਾਂ ਰਿਵਾਜਾਂ ਵਿਰੁੱਧ ਇਕ ਵਿਦਰੋਹ ਸੀ। ਇਹ ਵਿਦਰੋਹ ਰੂਪਾਂ ਅਤੇ ਚਿੰਨ੍ਹਾਂ ਵਿਰੁੱਧ ਸੀ। ਇਹਨੇ ਮਨੁੱਖ ਦੀ ਰੂਹ ਨੂੰ ਚਾਨਣ, ਦਿਲ ਦੀ ਅਮੀਰੀ ਅਤੇ ਫਲਦਾਇਕ ਕਰਮਸ਼ੀਲਤਾ ਦੇਣ ਦਾ ਵਾਅਦਾ ਕੀਤਾ ਸੀ।

ਪਰ ਹੁਣ ਸਿੱਖ ਧਰਮ ਵਿਚ ਇਹਨਾਂ ਚਿੰਨ੍ਹਾਂ ਅਤੇ ਰੂਪਾਂ ਉੱਤੇ ਕਿਉਂ ਇੰਨਾ ਜ਼ੋਰ ਦਿੱਤਾ ਜਾ ਰਿਹਾ ਸੀ? ਕੀ ਅਣਕੱਟੇ ਕੇਸ ਅਤੇ ਪੱਗ ਗੁਰੂ ਨਾਨਕ ਦੇ ਧਰਮ ਦਾ ਅਟੁੱਟ ਅੰਗ ਸਨ?

ਮਲੂਕੇ ਦੇ ਮਨ 'ਚ ਇਹ ਸੁਆਲ ਉੱਠਦੇ।

ਇਹ ਗੱਲ ਠੀਕ ਸੀ ਕਿ ਪੁਰਾਤਨ ਭਾਰਤ ਵਿਚ ਜਿਹੜੇ ਵੀ ਲੋਕਾਂ ਨੇ ਜ਼ਬਤ ਨਾਲ ਵੱਡੀ ਅਧਿਆਤਮਿਕ ਸ਼ਕਤੀ ਹਾਸਿਲ ਕੀਤੀ ਸੀ ਉਹਨਾਂ ਦੇ ਕੇਸ ਹਮੇਸ਼ਾਂ ਲੰਮੇ ਹੁੰਦੇ ਸਨ। ਅਣਕੱਟੇ ਵਾਲਾਂ ਦਾ ਸਬੰਧ ਉਂਝ ਵੀ ਤਾਕਤ ਨਾਲ ਜੋੜਿਆ ਗਿਆ ਹੈ। ਇਸ ਦੇ ਨਾਲ ਹੀ ਇਤਿਹਾਸਕ ਕਾਰਨ ਵੀ ਸਨ। ਉੱਤਰ-ਪੱਛਮ ਵਲੋਂ ਆਉਣ ਵਾਲੇ ਕਠੋਰ ਹਮਲਾਵਰ ਜਿਹੜੇ ਜ਼ਰਖੇਜ਼ ਧਰਤੀ ਉੱਤੇ ਆਪਣੇ ਤੇਜ਼ ਘੋੜਿਆਂ ਉੱਤੇ ਚੜ੍ਹੇ ਆਉਂਦੇ ਉਹਨਾਂ ਦੇ ਲੰਮੇ ਕੇਸ ਅਤੇ ਦਾੜ੍ਹੀਆਂ ਖੁਲ੍ਹੀਆਂ ਛੱਡੀਆਂ ਹੁੰਦੀਆਂ ਜੋ ਹਵਾ 'ਚ ਲਹਿਲਹਾਉਂਦੀਆਂ ਅਤੇ ਉਹਨਾਂ ਦੀਆਂ ਤਲਵਾਰਾਂ ਖੂਨ ਦੀਆਂ ਪਿਆਸੀਆਂ ਹੁੰਦੀਆਂ। ਉਹਨਾਂ ਦਾ ਮੁਕਾਬਲਾ ਉਹੋ ਜਿਹੇ ਹੀ ਬਣ ਕੇ ਕੀਤਾ ਜਾ ਸਕਦਾ ਸੀ।

ਇਸ ਦੇ ਨਾਲ ਹੀ ਉਸ ਵੇਲੇ ਸਿੱਖਾਂ ਨੇ ਖਾਲਸੇ ਦੇ ਰੂਪ ਲਈ ਆਪਣੇ ਆਪ ਨੂੰ ਖੁਦ ਪੇਸ਼ ਕੀਤਾ ਸੀ। ਇੱਜ਼ਤ ਦੀ ਕੀਮਤ ਭਾਵੇਂ ਮੌਤ ਸੀ ਪਰ ਸ਼ਹਾਦਤ ਦੀ ਸ਼ਾਨ ਅਤੇ ਸਦੀਵੀ ਸੁੰਦਰਤਾ ਮੌਤ ਦੇ ਡਰ ਨਾਲੋਂ ਕਿਤੇ ਮਹਾਨ ਸੀ। ਸਿਰਫ ਚੁਣੇ ਹੋਏ ਆਪਾ ਵਾਰਨ ਵਾਲੇ ਅਤੇ ਬਹਾਦਰ ਹੀ ਪਾਹੁਲ ਲਈ ਅੱਗੇ ਆਏ ਸਨ, ਲੋੜ ਵੀ ਸਿਰਫ ਉਹਨਾਂ ਦੀ ਹੀ ਸੀ, ਕਿਉਂਕਿ ਉਹ ਭਾਵੇਂ ਗਿਣਤੀ ਵਿਚ ਥੋੜ੍ਹੇ ਸਨ ਪਰ ਉਹ ਉਹਨਾਂ ਹਜ਼ਾਰਾਂ ਨਾਲੋਂ ਕਿਤੇ ਤੱਕੜੇ ਸਨ ਜਿਹੜੇ ਚਾਨਣ, ਹੌਸਲੇ ਅਤੇ ਵਿਸ਼ਵਾਸ ਤੋਂ ਖਾਲੀ ਸਨ।

ਸਮੇਂ ਨਾਲ ਸਿੱਖ ਘਰ ਵਿਚ ਪੈਦਾ ਹੋਏ ਹਰ ਬੱਚੇ ਨੂੰ ਹੀ ਇਕ ਰਸਮ ਦੇ ਤੌਰ ਉੱਤੇ ਪਾਹੁਲ ਦਿੱਤੀ ਜਾਣ ਲੱਗੀ। ਖੁਸ਼ੀ ਨਾਲ ਸ਼ਹਾਦਤ ਦਾ ਰਾਹ ਅਪਨਾਉਣਾ ਹੋਰ ਗੱਲ ਸੀ ਪਰ ਇਕ ਖੁਸ਼ੀ ਦੀ ਰਸਮ ਤੋਂ ਬਾਅਦ ਸ਼ਹਾਦਤ ਪਾਉਣ ਵਾਲੇ ਦਾ ਬਾਣਾ ਪਾ ਲੈਣਾ ਹੋਰ ਗੱਲ ਸੀ। ਇਹ ਸੱਚ ਸੀ ਕਿ ਇਸ ਰਸਮ ਨਾਲ ਸਿਖਾਂ ਨੂੰ ਬਹਾਦਰ ਅਤੇ ਤਕੜੇ ਬਣਾਇਆ ਜਾਂਦਾ ਰਿਹਾ ਸੀ। ਪਰ ਇਹ ਰੂਪ ਰੂਹ ਨਾਲ ਜੋੜਿਆ ਜਾਣ ਲੱਗਾ ਸੀ ਅਤੇ ਕਈ ਵਾਰੀ ਇਹ ਰੂਹ ਉੱਤੇ ਭਾਰੂ ਹੋ, ਰੂਹ ਨੂੰ ਦਬਾ ਵੀ ਜਾਂਦਾ ਸੀ।

ਇਸ ਲਈ ਮਲੂਕਾ ਸੋਚਦਾ ਸੀ ਕਿ ਭਾਵੇਂ ਇਤਿਹਾਸਕ ਅਤੇ ਮੌਜੂਦਾ ਸਮਾਜਕ ਅਤੇ ਸਿਆਸੀ ਕਾਰਨਾਂ ਕਰਕੇ ਇਕ ਸਿੱਖ ਲਈ ਭਾਰਤ ਵਿਚ ਕੇਸ ਰੱਖਣੇ ਅਤੇ ਪੱਗ ਬੰਨ੍ਹਣੀ ਜ਼ਰੂਰੀ ਸੀ ਪਰ ਕੀ ਇਹ ਗੱਲ ਕੈਨੇਡਾ ਵਿਚ ਵੀ ਇੰਨੀ ਹੀ ਮਹੱਤਤਾ ਵਾਲੀ ਸੀ?

ਮਲੂਕਾ ਇਸ ਵਿਚਾਰ ਨਾਲ ਸਹਿਮਤ ਨਾ ਹੋ ਸਕਦਾ।

ਉਹਨੇ ਇਸ ਕਰਕੇ ਕੇਸ ਕਟਾਉਣ ਅਤੇ ਪੱਗ ਲਾਹ ਦੇਣ ਦਾ ਫੈਸਲਾ ਕਰ ਲਿਆ।

ਉਹਨੂੰ ਇਸ ਗੱਲ ਦਾ ਪੂਰਾ ਅਹਿਸਾਸ ਸੀ ਕਿ ਇਹ ਕੋਈ ਮਾੜੀ ਮੋਟੀ ਗੱਲ ਨਹੀਂ ਸੀ ਅਤੇ ਨਾ ਹੀ ਇਹ ਉਹਦਾ ਆਪਣਾ ਜ਼ਾਤੀ ਮਾਮਲਾ ਸੀ। ਉਹਨੂੰ ਇਸ ਗੱਲ ਦਾ ਪੂਰੀ ਸ਼ਿੱਦਤ ਨਾਲ ਅਹਿਸਾਸ ਸੀ ਕਿ ਇਹਦੇ ਨਾਲ ਸਾਰੀ ਕਮਿਉਨਿਟੀ ਨੂੰ ਦੁੱਖ ਹੋਵੇਗਾ – ਪਰੰਪਰਾਵਾਦੀ ਇਕ ਆਸ ਦੇ ਮਰ ਜਾਣ ਦਾ ਅਫਸੋਸ ਕਰਨਗੇ ਕਿਉਂਕਿ ਉਹਨਾਂ ਨੂੰ ਆਸ ਸੀ ਕਿ ਮਲੂਕਾ ਇਕ ਦਿਨ ਸਿੱਖ ਧਰਮ ਦਾ ਵਧੀਆ ਪ੍ਰਚਾਰਕ ਬਣੇਗਾ।

ਕਿੰਨੀ ਸੋਚ ਵਿਚਾਰ ਅਤੇ ਉਣੀਂਦੀਆਂ ਰਾਤਾਂ ਮਗਰੋਂ ਆਖਿਰ ਉਹਨੇ ਫੈਸਲਾ ਕਰ ਹੀ ਲਿਆ। ਪਰ ਅਜੇ ਵੀ ਅੰਦਰਲੇ ਵਿਰੋਧ ਨੇ ਉਹਨੂੰ ਤੰਗ ਕਰਨਾ ਨਾ ਛੱਡਿਆ। ਉਹਦੀ ਜਾਣ-ਪਛਾਣ ਵਾਲੇ ਅਤੇ ਸਤਿਕਾਰਯੋਗ ਦਾਹੜੀਆਂ ਵਾਲੇ ਚਿਹਰੇ ਉਹਦੇ ਖਿਆਲਾਂ ਵਿਚ ਉਹਦਾ ਪਿੱਛਾ ਕਰਦੇ। ਉਹਨੂੰ ਪਤਾ ਸੀ ਕਿ ਗੁਰਦਵਾਰੇ ਕੀਤੇ ਉਹਦੇ ਭਾਸ਼ਣਾਂ ਨੂੰ ਸੁਣ ਕੇ ਪੱਕੇ ਸਿੱਖਾਂ ਨੂੰ ਮਾਣ ਸੀ ਅਤੇ ਉਹਨਾਂ ਨੂੰ ਯਕੀਨ ਹੋ ਗਿਆ ਸੀ ਕਿ ਉਹ ਇਕ ਦਿਨ ਸਿੱਖ ਧਰਮ ਦਾ ਪੱਕਾ ਪੈਰੋਕਾਰ ਬਣੇਗਾ ਅਤੇ ਇਸ ਕਰਕੇ ਇਕ ਭਗੌੜੇ ਵਾਂਗ ਧੋਖਾ ਉਹਨਾਂ ਦੇ ਗੁੱਸੇ ਨੂੰ ਹੋਰ ਵੀ ਤਿੱਖਾ ਕਰੇਗਾ। ਉਹ ਇਸ ਗੱਲ 'ਚ ਵਿਸ਼ਵਾਸ ਕਰਨਗੇ ਅਤੇ ਉੱਚੀ ਉੱਚੀ ਕਹਿਣਗੇ ਕਿ ਇਕ ਪੜ੍ਹੇ ਲਿਖੇ ਵਲੋਂ ਇਹੋ ਜਿਹਾ ਧਰਮ ਦਾ ਤਿਆਗ ਕਿਸੇ ਬਦਨੀਤੀ ਅਤੇ ਕੁਕਰਮ ਨਾਲ ਹੀ ਹੋ ਸਕਦਾ ਹੈ।

ਉਹਨੂੰ ਇਹ ਸੋਚ ਕੇ ਹੋਰ ਵੀ ਦੁੱਖ ਹੁੰਦਾ ਕਿ ਛੇਤੀ ਹੀ ਇਹ ਮਾੜੀ ਖਬਰ ਭਾਰਤ ਵੀ ਪਹੁੰਚ ਜਾਵੇਗੀ ਅਤੇ ਬੀ. ਸੀ ਵਿਚਲੀ ਕਮਿਉਨਿਟੀ ਦਾ ਪ੍ਰਤੀਕਰਮ ਉਹਦੇ ਪਿੰਡ ਵਿਚ ਹੋਰ ਵੀ ਦੁੱਖ ਅਤੇ ਅਵਿਸ਼ਵਾਸ਼ ਨਾਲ ਦੁਹਰਾਇਆ ਜਾਵੇਗਾ। ਉਹਦੀ ਮਾਂ ਉਦਾਸ ਹੋ ਜਾਵੇਗੀ ਅਤੇ ਮਾਤਾ ਗੁਜਰੀ ਦਾ ਦਿਲ ਟੁੱਟ ਜਾਵੇਗਾ।

ਪਰ ਮਲੂਕੇ ਨੇ ਹੁਣ ਆਪਣਾ ਮਨ ਬਣਾ ਲਿਆ ਸੀ। ਉਹਨੇ ਸੋਚਿਆ ਉਹਦੀ ਘਰ ਤੋਂ ਦੂਰੀ ਉਹਦੇ ਘਰ ਵਾਲਿਆਂ ਅਤੇ ਦੋਸਤਾਂ ਦੇ ਦੁੱਖ ਨੂੰ ਸਹਿਣ ਕਰਨ ਵਿਚ ਸਹਾਈ ਹੋਵੇਗੀ। ਕੈਨੇਡਾ ਵਿਚ ਉਹਦੀ ਕਮਿਉਨਿਟੀ ਨਾਲ ਬੇਹੱਦ ਨੇੜਤਾ ਹੋਣ ਦੇ ਬਾਵਜੂਦ ਉਹ ਅਪਣੇ ਆਪ ਵਿੱਚ ਥੋੜ੍ਹੀਆਂ ਜੜ੍ਹਾਂ ਮਹਿਸੂਸ ਕਰਨ ਲੱਗ ਪਿਆ ਸੀ। ਭਾਵੇਂ ਉਹਦੇ ਆਪਣੇ ਲੋਕਾਂ ਦੀ ਕਦਰਦਾਨੀ ਅਤੇ ਪਿਆਰ ਉਹਦੇ ਲਈ ਬਹੁਤ ਵੱਡੀ ਚੀਜ਼ ਸੀ, ਫਿਰ ਵੀ ਉਹਨੇ ਪੂਰੀ ਸਮਝ ਅਤੇ ਦ੍ਰਿੜ੍ਹ ਫੈਸਲੇ ਨਾਲ ਉਹਨਾਂ ਦੀ ਨਿਰਾਸ਼ਤਾ ਅਤੇ ਗੁੱਸਾ ਸਹਿਣ ਦਾ ਮਨ ਬਣਾ ਲਿਆ।

**2**

ਮਲੂਕਾ ਤਿੰਨ ਸਾਲ ਜੈਕ ਦੀ ਹਜਾਮਤ ਕਰਨ ਵਾਲੀ ਦੁਕਾਨ ਦੇ ਕੋਲ ਦੀ ਲੰਘਦਾ ਰਿਹਾ ਸੀ। ਇਹ ਦੁਕਾਨ ਫਰੇਜ਼ਰ ਸਟਰੀਟ ਉਤੇ ਮਰੀਨ ਡਰਾਈਵ ਵਲ ਨੂੰ ਕਰਕੇ ਸੀ ਜਿਹੜੀ ਦੂਜੀਆਂ ਦੁਕਾਨਾਂ ਤੋਂ ਹਟਵੀਂ ਕੱਲੀ ਕਾਰੀ ਝੁੱਗੀ ਸੀ। ਜੈਕ ਛੋਟੇ ਕੱਦ ਦਾ ਅਤੇ ਸਿਰੋਂ ਗੰਜਾ ਸੀ। ਅਕਸਰ ਜੈਕ ਜਦੋਂ ਵੀ ਵਿਹਲਾ ਹੁੰਦਾ ਉਹ ਉਹਦੇ ਨਾਲ ਸਲਾਮ ਦੁਆ ਕਰ ਕੇ ਜਾਂਦਾ। ਇਸ ਕਰਕੇ ਜਦੋਂ ਮਲੂਕਾ ਜੈਕ ਦੀ ਦੁਕਾਨ ਅੰਦਰ ਵੜਿਆ ਤਾਂ ਉਹਨੂੰ ਕੋਈ ਹੈਰਾਨੀ ਨਾ ਹੋਈ।

"ਯੂਨੀਵਰਸਿਟੀ ਕਿਵੇਂ ਆ ਮਲੂਕੇ? ਤੂੰ ਤਾਂ ਬਈ ਪੜ੍ਹਿਆ ਲਿਖਿਆ ਆਦਮੀ ਬਣ ਜਾਣੈ।"

"ਯੂਨੀਵਰਸਿਟੀ ਠੀਕ ਹੈ", ਉਹਨੇ ਬੇਧਿਆਨੇ ਜਿਹੇ ਕਿਹਾ, ਕਿਉਂਕਿ ਉਹਦੇ ਦਿਮਾਗ ਉੱਤੇ ਤਾਂ ਕਈ ਕੁਝ ਹੋਰ ਸੀ।

"ਜ਼ਿਆਦਾ ਪੜ੍ਹੀਆਂ ਲਿਖੀਆਂ ਕੁੜੀਆਂ ਕੀ ਇਥੇ ਦੀਆਂ ਆਮ ਕੁੜੀਆਂ ਨਾਲੋਂ ਵਧੀਆ ਹੁੰਦੀਆਂ?"

"ਥੋੜ੍ਹੀਆਂ ਜਿਹੀਆਂ ਜ਼ਿਆਦਾ ਸੁਲਝੀਆਂ ਹੁੰਦੀਆਂ ਪਰ ਪਿਆਰੀਆਂ ਘੱਟ ਹੁੰਦੀਆਂ।"

"ਜੇ ਸੁਹਣੀਆਂ ਹੁੰਦੀਆਂ ਤਾਂ ਕੋਈ ਗੱਲ ਨਹੀਂ।"

"ਤੇਰਾ ਸੁਭਾਅ ਨਹੀਂ ਬਦਲਣਾ ਜੈਕ"

"ਹੋਰ ਫੇਰ ਕੀ ਖਬਰਾਂ ਆਂ, ਮਲੂਕੇ?"

"ਜੈਕ ਤੂੰ ਮੇਰੇ ਵਾਲ ਕੱਟ ਸਕਦਾ ਏਂ?"

"ਤੇਰੇ ਵਾਲ ਮੁੰਨ ਦਿਆਂ?" ਜੈਕ ਦਾ ਹੈਰਾਨੀ ਵਿਚ ਮੂੰਹ ਖੁੱਲ੍ਹਾ ਰਹਿ ਗਿਆ ਅਤੇ ਉਹਦੀਆਂ ਅੱਖਾਂ ਦੀ ਚਿੱਟਆਈ ਹੋਰ ਵੱਡੀ ਹੋ ਗਈ। "ਮਲੂਕਿਆ ਤੇਰਾ ਸਿਰ ਤਾਂ ਨਹੀਂ ਫਿਰ ਗਿਆ?"

"ਇਹਦੇ ਵਿਚ ਕੀ ਨੁਕਸਾਨ ਹੈ, ਬਾਹਲੇ ਲੋਕੀਂ ਇਥੇ ਵਾਲ ਕੱਟ ਕੇ ਹੀ ਰੱਖਦੇ ਹਨ।"

"ਪਰ ਇਹ ਤਾਂ ਤੇਰਾ ਧਰਮ ਹੈ ਮਲੂਕੇ। ਤੂੰ ਆਪਣਾ ਧਰਮ ਹੀ ਤਾਂ ਨਹੀਂ ਛੱਡ ਰਿਹਾ ਕਿਤੇ?"

"ਮੈਨੂੰ ਇਹਦੀ ਲੋੜ ਨਹੀਂ।"

"ਮਲੂਕਿਆ ਕੀ ਯੂਨੀਵਰਸਿਟੀ ਤੂੰ ਇਹੀ ਸਿੱਖਦਾ ਏਂ? ਕੋਈ ਵੀ ਧਰਮ ਮਾੜਾ ਨਹੀਂ ਹੁੰਦਾ। ਤੈਨੂੰ ਆਪਣੇ ਧਰਮ 'ਚ ਰਹਿਣਾ ਚਾਹੀਦਾ ਹੈ ਜਿਦਾਂ ਮੈਂ ਆਪਣੇ ਧਰਮ 'ਚ ਰਹਿੰਦਾ ਹਾਂ। ਮੈਂ ਨਹੀਂ ਤੇਰੇ ਵਾਲ ਕੱਟ ਸਕਦਾ ਮਲੂਕੇ।"

"ਕੀ ਤੇਰਾ ਇਹ ਧੰਦਾ ਨਹੀਂ?"

"ਧੰਦੇ ਨੂੰ ਕੀ ਕਰੂੰਗਾ ਜੇ ਤੇਰੇ ਲੋਕਾਂ ਨੇ ਮੇਰਾ ਹੀ ਸਫਾਇਆ ਕਰ ਦਿੱਤਾ?" ਉਹਨੇ ਡਰੇ ਹੋਏ ਨੇ ਜਵਾਬ ਦਿਤਾ।

ਇਕ ਹਫਤੇ ਬਾਅਦ ਮਲੂਕਾ ਫਿਰ ਜੈਕ ਦੀ ਦੁਕਾਨ ਉੱਤੇ ਗਿਆ ਅਤੇ ਉਹਨੇ ਜੈਕ ਨੂੰ ਯਕੀਨ ਦੁਆ ਦਿੱਤਾ ਕਿ ਵਧੀਆ ਜੀਵਨ ਜੀਣ ਲਈ ਲੰਮੇ ਵਾਲਾਂ ਦਾ ਹੋਣਾ ਜ਼ਰੂਰੀ ਨਹੀਂ। ਘਬਰਾਇਆ ਹੋਇਆ ਜੈਕ ਮੰਨ ਗਿਆ। ਪਰ ਕੈਂਚੀ ਅਤੇ ਕੰਘੀ ਚੁੱਕਣ ਤੋਂ ਪਹਿਲਾਂ ਉਹਨੇ ਤਾਕੀਆਂ ਦੇ ਪਰਦੇ ਬੰਦ ਕਰ ਦਿਤੇ।

"ਤੇਰੇ ਕਿੰਨੇ ਸੁਹਣੇ ਵਾਲ ਹਨ ਮਲੂਕੇ! ਉਹਦੇ ਵਾਲਾਂ ਵਿਚ ਕੰਘੀ ਕਰਦਾ ਉਹ ਵਾਰ ਵਾਰ ਕਹਿ ਰਿਹਾ ਸੀ। ਇਹੋ ਜਿਹੇ ਵਾਲਾਂ ਲਈ ਕੋਈ ਵੀ ਜ਼ਨਾਨੀ ਕੁਝ ਵੀ ਕਰ ਸਕਦੀ ਹੈ।"

ਵਾਲ ਕਟਾ ਕੇ, ਸ਼ੇਵ ਕਰਾ ਕੇ ਅਤੇ ਪੱਗ ਤੋਂ ਬਿਨਾਂ ਜਦੋਂ ਮਲੂਕੇ ਨੇ ਸ਼ੀਸ਼ੇ ਵਿਚ ਆਪਣਾ ਆਪ ਦੇਖਿਆ ਤਾਂ ਉਹ ਆਪਣੇ ਆਪ ਨੂੰ ਪਛਾਣ ਨਾ ਸਕਿਆ। ਉਹਦੇ ਛੋਟੇ ਹੋ ਚੁੱਕੇ ਵਾਲ ਹੁਣ ਜੂੜੇ ਤੋਂ ਬਿਨਾਂ ਇਕ ਨਿੱਕੇ ਕਤੂਰੇ ਦੇ ਵਾਲਾਂ ਵਾਂਗ ਉਤਾਂਹ ਨੂੰ ਉਠ ਰਹੇ ਸਨ। ਅਤੇ ਉਹਦਾ ਮੁੰਨਿਆਂ ਮੂੰਹ ਨਿਆਣੇ ਦੇ ਚਿੱਤੜਾਂ ਵਰਗਾ ਲਗਦਾ ਸੀ। ਉਹਨੂੰ ਇਦਾਂ ਲੱਗਾ ਕਿ ਜਿਵੇਂ ਜੈਕ ਨੇ ਉਹਨੂੰ ਕਿਸੇ ਜੁਰਮ ਦੀ ਸਜ਼ਾ ਦਿੱਤੀ ਹੋਵੇ। ਨਾਈ ਨੇ ਉਹਨੂੰ ਅਸਲ ਵਿਚ ਉਹਦੇ ਦੇਸ਼ਵਾਸੀਆਂ ਦੇ ਮਖੌਲ ਅਤੇ ਤਿੱਖੇ ਤਾਹਨਿਆਂ ਲਈ ਨਿਸ਼ਾਨਾ ਬਣਾ ਦਿੱਤਾ ਸੀ।

**3**

ਮਲੂਕੇ ਦੇ ਪਤਿੱਤ ਹੋਣ ਦੀ ਖਬਰ ਉਹਦੀ ਕਮਿਉਨਿਟੀ ਵਿਚ ਬੜੀ ਤੇਜ਼ੀ ਨਾਲ ਫੈਲ ਗਈ। ਗੱਲਾਂ ਦੇ ਮਾਹਿਰ ਛੋਟੀ ਜਿਹੀ ਗੱਲ ਨੂੰ ਵਧਾ ਚੜ੍ਹਾ ਕੇ ਇਸ ਦੇ ਕਾਰਨ ਦੱਸਣ ਲੱਗੇ। ਕੁਝ ਇਕ ਨੇ ਕਿਹਾ ਕਿ ਇਹ ਪੱਛਮ ਦਾ ਪਦਾਰਥਵਾਦ ਨੌਜਵਾਨਾਂ ਨੂੰ ਧਰਮ ਤੋਂ ਦੂਰ ਲਈ ਜਾ ਰਿਹਾ ਸੀ। ਕਈ ਕਹਿ ਰਹੇ ਸਨ ਕਿ ਇਹ ਕੰਮ ਕੁੜੀਆਂ ਨੂੰ ਖੁਸ਼ ਕਰਨ ਲਈ ਕੀਤਾ ਗਿਆ ਸੀ, ਕਿਉਂਕਿ ਕੁੜੀਆਂ ਸ਼ੇਵ ਕੀਤੇ ਮੁਲਾਇਮ ਮੂੰਹਾਂ ਨੂੰ ਚੁੰਮਣਾ ਜ਼ਿਆਦਾ ਪਸੰਦ ਕਰਦੀਆਂ ਸਨ। ਕੁਛ ਇਕ ਨੇ ਸਮੇਂ ਦਾ ਹੀ ਕਸੂਰ ਕੱਢਿਆ। ਕਈਆਂ ਨੇ ਇਨਸਾਨੀ ਕਮਜ਼ੋਰੀ ਦੀ ਗੱਲ ਕੀਤੀ। ਪਰ ਸਾਰੇ ਇਸ ਗੱਲ ਉਤੇ ਸਹਿਮਤ ਸਨ ਕਿ ਨੌਜਵਾਨਾਂ 'ਤੇ ਪੱਛਮੀ ਪ੍ਰਭਾਵ ਬਹੁਤਾ ਨਹੀਂ ਪੈਣ ਦੇਣਾ ਚਾਹੀਦਾ।

ਵੀਕ-ਇੰਡ ਉਤੇ ਕਾਫੀ ਲੋਕ ਮਲੂਕੇ ਨੂੰ ਮਿਲਣ ਆਏ ਅਤੇ ਕੁੱਕ-ਹਾਊਸ ਇਕ ਵਾਰ ਫੇਰ ਪੰਜਾਬੀ ਗੱਲਬਾਤ ਨਾਲ ਜਿਊਂਦਾ ਲੱਗਣ ਲੱਗ ਪਿਆ। ਕਈ ਤਾਂ ਉਦਾਂ ਹੀ ਤਮਾਸ਼ੇ ਲਈ ਆਏ ਸਨ ਅਤੇ ਕਈ ਕਾਫੀ ਫਿਕਰ ਨਾਲ ਆਏ ਸਨ। ਕਈ ਮੂੰਹ ਲਮਕਾਈ ਆਏ ਸਨ, ਜਿਵੇਂ ਮੌਤ ਬਾਅਦ ਅਫਸੋਸ ਉੱਤੇ ਆਏ ਹੋਣ ਅਤੇ ਉਹ ਬੜੀਆਂ ਧੀਮੀਆਂ ਅਤੇ ਅਫਸੋਸ ਵਾਲੀਆਂ ਅਵਾਜ਼ਾਂ ਨਾਲ ਗੱਲਾਂ ਕਰਦੇ। ਕਈ ਬੜੇ ਖੁਸ਼ ਸਨ ਅਤੇ ਨਾਲੇ ਸਿਫਤਾਂ ਕਰਦੇ ਨਾਲੇ ਟਿਚਰਾਂ। ਬਾਹਲੇ ਤਾਂ ਗੱਪਾਂ ਮਾਰਦੇ ਸਨ ਕਿ ਉਹਨਾਂ ਨੂੰ ਤਾਂ ਇਹ ਗੱਲ ਪਹਿਲਾਂ ਹੀ ਦਿੱਸਦੀ ਸੀ। ਸਾਰੇ ਬਿਨਾਂ ਪੁੱਛੇ ਸਲਾਹ ਦੇ ਰਹੇ ਸਨ।

"ਇਹ ਠੀਕ ਹੀ ਕੰਮ ਕੀਤਾ ਤੂੰ", ਜੱਗਾ, 'ਜੈਕ' ਕਹਿਣ ਲੱਗਾ, "ਬਾਹਲੀਆਂ ਨਾ ਇਹਨਾਂ ਦੀਆਂ ਸੁਣੀ ਇਹ ਤਾਂ ਜਿੱਥੇ ਆਪ ਟੰਗੇ ਹੋਏ ਆ ਤੈਨੂੰ ਵੀ ਉਥੇ ਹੀ ਰੱਖਣਾ ਚਾਹੁਣਗੇ।"

"ਇਹ ਕੰਮ ਤੈਨੂੰ ਅੱਗੇ ਹੀ ਕਰ ਦੇਣਾ ਚਾਹੀਦਾ ਸੀ। ਦੂਜੇ ਵੀ ਹੁਣ ਤੇਰੇ ਮਗਰ ਲੱਗ ਕੇ ਕਰਨਗੇ। ਜਦੋਂ ਸਿਰਾਂ 'ਚ ਅਕਲ ਆ ਗਈ ਵਾਲ ਆਪੇ ਹੀ ਛੋਟੇ ਹੋ ਜਾਣੇ ਹਨ।" ਗੰਡਾ ਸਿੰਘ ਨੇ ਕਿਹਾ।

ਸਤਨਾਮ ਸਿੰਘ ਨੇ ਇਹਦੇ ਬਾਰੇ ਬਹੁਤਾ ਪ੍ਰਤੀਕਰਮ ਨਹੀਂ ਦਿਖਾਇਆ। ਉਹਨੇ ਫਿਲਾਸਫਰਾਂ ਵਾਂਗ ਕਿਹਾ, "ਸਿਰ ਉਤੇ ਪੱਗ ਰਖੋ ਜਾਂ ਟੋਪੀ ਇਹਦੇ ਨਾਲ ਕੋਈ ਫਰਕ ਨਹੀਂ ਪੈਂਦਾ, ਅਸਲ ਗੱਲ ਤਾਂ ਇਹ ਹੈ ਕਿ ਸਿਰ 'ਚ ਹੈ ਕੀ।"

"ਬੋਈ ਤੂੰ ਵਾਲ ਤਾਂ ਅੱਗਿਓਂ ਪਿੱਛਿਓਂ ਕਟਾ ਹੀ ਦੇਣੇ ਸਨ", ਗਿਆਨ ਚੰਦ ਨੇ ਇਸ ਅਨਹੋਣੀ ਉਤੇ ਜ਼ੋਰ ਦੇਣ ਲਈ ਮੇਜ਼ ਉਤੇ ਹੱਥ ਮਾਰਦਿਆਂ ਕਿਹਾ, "ਇਹ ਵੀ ਚੰਗਾ ਈ ਆ ਕਿ ਤੂੰ ਹੁਣੇ ਹੀ ਮੁਨਾ ਦਿੱਤੇ ਜਦ ਕਿ ਤੂੰ ਅਜੇ ਆਪਣੇ ਹੀ ਲੋਕਾਂ ਵਿਚ ਰਹਿ ਰਿਹਾ ਏਂ। ਲੋਕਾਂ ਦਾ ਪ੍ਰਤੀਕਰਮ ਤਾਂ ਇਹੋ ਜਿਹਾ ਹੀ ਹੋਣਾ ਸੀ।"

ਪ੍ਰੇਮ ਸਿੰਘ ਅਤੇ ਉਹਦੀ ਸਿੰਘਣੀ ਆਪਣੇ ਬੱਚੇ ਨੂੰ ਵੀ ਨਾਲ ਲੈ ਕੇ ਆਏ। ਉਹਦੀ ਸਿੰਘਣੀ ਹੈਰਾਨ ਹੋ ਕੇ ਕਹਿਣ ਲੱਗੀ, "ਕਾਕਾ ਤੇਰੇ ਤਾਂ ਵਾਲ ਆਹ ਮੁੰਡੇ ਦੇ ਵਾਲਾਂ ਜਿੰਨੇ ਲੰਮੇ ਆਂ ਮਸੀਂ। ਅੱਗੇ ਤੂੰ ਸੁਹਣੀ ਦਾਹੜੀ ਅਤੇ ਪੱਗ ਨਾਲ ਕਿੰਨਾ ਸੁਹਣਾ ਅਤੇ ਵੱਖਰਾ ਲੱਗਦਾ ਸੀ ਹੁਣ ਤਾਂ ਤੂੰ ਵੀ ਬਾਕੀਆਂ ਵਰਗਾ ਹੀ ਹੋ ਗਿਆ। ਬੱਸ ਭੀੜ 'ਚ ਰਲ ਜਾਏਂਗਾ।"

"ਕਵੀਆਂ ਨੂੰ ਵਾਲ ਲੰਮੇ ਹੀ ਰੱਖਣੇ ਚਾਹੀਦੇ ਹਨ। ਇਹਨਾਂ ਨੂੰ ਫੇਰ ਵਧਾ ਲੈ", ਪ੍ਰੇਮ ਸਿੰਘ ਨੇ ਕਿਹਾ।

ਭਾਈ ਤਾਰਾ ਸਿੰਘ ਇਕ ਦਿਨ ਐਤਵਾਰ ਸਵੇਰੇ ਆਇਆ। ਉਹਨੂੰ ਬੜਾ ਦੁੱਖ ਹੋਇਆ ਸੀ ਅਤੇ ਉਹਨੇ ਹੌਲੀ ਹੌਲੀ ਗੱਲ ਕੀਤੀ। ਕਈ ਵਾਰੀ ਤਾਂ ਉਹਦੀ ਗੱਲ ਸੁਣਦੀ ਵੀ ਨਹੀਂ ਸੀ ਅਤੇ ਉਹਦੀਆਂ ਅੱਖਾਂ ਵਿਚ ਅੱਥਰੂ ਸਨ।

ਉਹ ਕਹਿਣ ਲੱਗਾ, "ਮਲੂਕੇ ਤੈਨੂੰ ਪਤਾ ਬਈ ਮੇਰੇ ਕੋਈ ਔਲਾਦ ਨਹੀਂ ਅਤੇ ਮੇਰੇ ਕੋਲ ਜ਼ਮੀਨ ਜਾਇਦਾਦ ਬਥੇਰੀ ਆ। ਮੈਂ ਸੋਚਦਾ ਸੀ ਕਿ ਤੈਨੂੰ ਇਕ ਦਿਨ ਆਪਣਾ ਪੁੱਤ ਬਣਾ ਲਊਂਗਾ। ਪਰ ਹੁਣ ਤੂੰ ਸਾਨੂੰ ਸ਼ਰਮਿੰਦੇ ਕਰ ਕੇ ਰੱਖ ਦਿੱਤਾ ਹੈ। ਤੂੰ ਸਾਥੋਂ ਸਦਾ ਲਈ ਗੁਆਚ ਗਿਆ ਏਂ। ਬਹੁਤ ਬੜਾ ਜ਼ੁਲਮ ਹੈ ਇਹ ਤਾਂ। ਕਿਵੇਂ ਕਰ ਦਿੱਤੀ ਇਹ ਗੱਲ ਤੂੰ?"

ਪਰੰਪਰਾਵਾਦੀ ਸਿੱਖਾਂ ਦਾ ਇਕ ਜਥਾ ਆਇਆ ਅਤੇ ਉਹਦੇ ਉਤੇ ਰੋਅਬ ਪਾਉਣ ਲੱਗੇ।

"ਹਰ ਕੋਈ ਗਲਤੀ ਕਰ ਸਕਦਾ ਹੈ ਅਤੇ ਹਰ ਕੋਈ ਗਲਤੀ ਠੀਕ ਕਰ ਸਕਦਾ ਹੈ", ਉਹਨਾਂ ਵਿਚੋਂ ਉਹਨਾਂ ਦੇ ਬੁਲਾਰੇ ਨੇ ਕਿਹਾ, "ਤੂੰ ਅਜੇ ਜੁਆਨ ਆਂ ਮਲੂਕਿਆ, ਤੇਰੇ ਉਤੇ ਬੜੀਆਂ ਆਸਾਂ ਹਨ। ਜੇ ਤੂੰ ਮੁੜ ਕੇ ਪੰਥ ਨਾਲ ਰਲ ਜਾਵੇਂ ਤਾਂ ਤੇਰੀ ਪੜ੍ਹਾਈ ਦਾ ਸਾਰਾ ਖਰਚਾ ਕੀਤਾ ਜਾਵੇਗਾ। ਸਭ ਕੁਝ ਭੁੱਲ ਭੁਲਾ ਦਿੱਤਾ ਜਾਵੇਗਾ।"

ਮਲੂਕੇ ਲਈ ਹੁਣ ਮੁੜ ਕੇ ਪਰੰਪਰਾਵਾਦੀ ਬਣਨਾ ਸੰਭਵ ਨਹੀਂ ਸੀ, ਉਸੇ ਤਰ੍ਹਾਂ ਜਿਸ ਤਰ੍ਹਾਂ ਉਹਦੇ ਬੀਤੇ ਦਿਨ ਨਹੀਂ ਸੀ ਵਾਪਿਸ ਆ ਸਕਦੇ।

ਗੰਡਾ ਸਿੰਘ ਨੇ ਉਹਨੂੰ ਹੋਰ ਤਰੀਕੇ ਨਾਲ ਭਰਮਾਉਣ ਦੀ ਕੋਸ਼ਿਸ਼ ਕੀਤੀ।

"ਗਦਰ ਪਾਰਟੀ ਹੁਸ਼ਿਆਰ ਨੌਜਵਾਨਾਂ ਦੀ ਭਾਲ ਵਿਚ ਹੈ", ਉਹਨੇ ਮਲੂਕੇ ਨੂੰ ਵਡਿਆਉਂਦਿਆਂ ਕਿਹਾ, "ਅਸੀਂ ਉਹਨਾਂ ਦੀ ਪੜ੍ਹਾਈ ਦਾ ਇੱਥੇ ਸਾਰਾ ਖਰਚਾ ਦੇਣ ਲਈ ਤਿਆਰ ਹਾਂ, ਉਹਨਾਂ ਦਾ ਸਾਰਾ ਆਉਣ ਜਾਣ ਦਾ ਖਰਚ ਅਤੇ ਨਾਲੇ ਮਾਸਕੋ ਵਿਚ ਹੋਰ ਸਿਖਲਾਈ ਦਾ ਖਰਚ", ਉਹਨੇ ਕਾਫੀ ਪ੍ਰਭਾਵਸ਼ਾਲੀ ਅਵਾਜ਼ ਵਿਚ ਕਿਹਾ, "ਅਸੀਂ ਆਪਣੀ ਪੇਸ਼ਕਸ਼ ਨਾਲ ਕੋਈ ਸ਼ਰਤਾਂ ਨਹੀਂ ਲਾਉਂਦੇ, ਪਰ ਅਸੀਂ ਆਸ ਕਰਦੇ ਹਾਂ ਕਿ ਇਹ ਨੌਜਵਾਨ ਇਕ ਦਿਨ ਆਪਣੀ ਜ਼ਿੰਦਗੀ ਮੁਲਕ ਨੂੰ ਆਜ਼ਾਦ ਕਰਾਉਣ ਲਈ ਲਾ ਦੇਣ।" ਉਹਨੇ ਹੋਰ ਜ਼ੋਰ ਦਿੰਦਿਆਂ ਕਿਹਾ, "ਮਲੂਕਿਆ! ਤੇਰੇ ਕੋਲ ਸੁਨਹਿਰੀ ਮੌਕਾ ਹੈ ਕਿ ਤੂੰ ਕੁਛ ਆਪਣਾ ਬਣਾ ਲਵੇਂ ਅਤੇ ਨਾਲੇ ਆਪਣੇ ਲੋਕਾਂ ਦੀ ਸੇਵਾ ਵੀ ਕਰ ਸਕੇਂ। ਸੋਚੀਂ ਇਹਦੇ ਬਾਰੇ। ਕੋਈ ਕਾਹਲੀ ਕਰਨ ਦੀ ਲੋੜ ਨਹੀਂ।"

ਮਲੂਕਾ ਕਾਫੀ ਉਦਾਸ ਅਤੇ ਗੁਆਚਿਆ ਮਹਿਸੂਸ ਕਰ ਰਿਹਾ ਸੀ। ਉਹ ਸਾਰੇ ਦੱਸੇ ਰਾਹਾਂ 'ਚੋਂ ਕੋਈ ਵੀ ਤਾਂ ਨਹੀਂ ਸੀ ਅਪਣਾਅ ਸਕਦਾ। ਉਹਨੇ ਮਹਿਸੂਸ ਕੀਤਾ ਕਿ ਉਹਨੂੰ ਹੋਰ ਪੜ੍ਹਨਾ ਚਾਹੀਦਾ ਹੈ ਅਤੇ ਹੋਰ ਵਿਦਿਆ ਨਾਲ ਆਪਣੀਆਂ ਮੁਸ਼ਕਲਾਂ ਨੂੰ ਹੱਲ ਕਰਨਾ ਸਿੱਖਣਾ ਚਾਹੀਦਾ ਹੈ। ਉਹਦੇ ਦਿਮਾਗ ਵਿਚ ਕੋਈ ਪੱਕਾ ਖਿਆਲ ਜਾਂ ਸ਼ਾਂਤੀ ਨਹੀਂ ਸੀ।

ਬ੍ਰਿਟਿਸ਼ ਕੋਲੰਬੀਆ ਦੀ ਭਾਰਤੀ ਕਮਿਉਨਿਟੀ ਵਿਚ ਵੀ ਕੋਈ ਸ਼ਾਂਤੀ ਵਾਲਾ ਮਾਹੌਲ ਨਹੀਂ ਸੀ। ਗਰੁੱਪਬਾਜ਼ੀ, ਜਿਹੜੀ ਪਿਛਲੇ ਇਲਾਕਿਆਂ ਉਤੇ ਅਧਾਰਤ ਸੀ ਕਿ ਕਿਹੜੇ ਇਲਾਕੇ ਨੇ ਵਧੀਆ ਪੰਜਾਬੀ ਪੈਦਾ ਕੀਤੇ ਹਨ। ਇਸ ਤੋਂ ਬਿਨਾਂ ਗਦਰੀਆਂ ਅਤੇ ਕੱਟੜ ਸਿੱਖਾਂ ਵਿਚਾਲੇ ਸਿਆਸੀ ਖਹਿਬਾਜ਼ੀ ਵੱਧ ਰਹੀ ਸੀ। ਗਦਰੀ ਜਿਹੜੇ ਲੜਾਈ ਤੋਂ ਪਹਿਲਾਂ ਕੌਮੀ ਖਿਆਲਾਂ ਦੇ ਸਨ, ਹੁਣ

ਮਾਰਕਸਿਜ਼ਮ ਵੱਲ ਨੂੰ ਵੱਧ ਰਹੇ ਸਨ। ਸਿਆਸੀ ਹੱਕਾਂ ਤੋਂ ਵਾਂਝੀ ਸੌੜੇ ਹਿੱਤਾਂ ਅਤੇ ਅਨਪੜ੍ਹਤਾ ਕਰਕੇ ਸਿੱਖ ਕਮਿਉਨਿਟੀ ਦਾ ਅੰਦਰੂਨੀ ਝਗੜਿਆਂ ਕਰਕੇ ਬੁਰਾ ਹਾਲ ਹੋਇਆ ਪਿਆ ਸੀ।

ਮਲੂਕੇ ਨੇ ਬੀ.ਸੀ ਛੱਡਣ ਦਾ ਫੈਸਲਾ ਕਰ ਲਿਆ। ਉਹਦੇ ਅੰਦਰ ਖੁੱਲ੍ਹੇ ਮੈਦਾਨ ਅਤੇ ਉਸ ਤੋਂ ਵੀ ਪਰ੍ਹੇ ਦਾ ਦੇਸ਼ ਦੇਖਣ ਦੀ ਖਾਹਿਸ਼ ਤਾਂ ਪਹਿਲਾਂ ਵੀ ਕਾਫੀ ਮਜ਼ਬੂਤ ਸੀ। ਉਹਦੀ ਕਮਿਉਨਿਟੀ ਨਾਲ ਇਸ ਮਾੜੀ ਘਟਨਾ ਕਰਕੇ ਜੋ ਦੂਰੀ ਪੈਦਾ ਹੋ ਗਈ ਸੀ, ਇਸ ਨਾਲ ਉਹਦਾ ਰੌਕੀ ਪਹਾੜਾਂ ਤੋਂ ਪਰ੍ਹੇ ਜਾਣ ਦਾ ਫੈਸਲਾ ਛੇਤੀ ਹੋ ਗਿਆ।

**4**

ਜੁਦਾ ਹੋਣ ਦਾ ਅਤੇ ਅਲਵਿਦਾ ਕਹਿਣ ਦਾ ਮੌਕਾ ਆ ਗਿਆ ਸੀ।

ਫਰੇਜ਼ਰ ਦੇ ਕੰਢੇ ਖੜ੍ਹੇ ਵੱਡੇ ਵੱਡੇ ਮਾਣਮੱਤੇ ਦਰਖਤਾਂ ਤੋਂ ਵਿਦਾ ਹੋਣਾ ਇੰਨਾ ਔਖਾ ਨਹੀਂ ਸੀ, ਕਿਉਂਕਿ ਉਹ ਤਾਂ ਬੇਪ੍ਰਵਾਹ ਆਪਣੇ ਕੰਮ ਵਿਚ ਮਗਨ ਸਨ। ਦਰਿਆ ਕੰਢੇ ਫਿਰਦੇ ਬਗਲੇ ਵੀ ਉਹਦੇ ਜਾਣ ਤੋਂ ਕੋਈ ਬਹੁਤੇ ਨਿਰਾਸ਼ ਨਹੀਂ ਸੀ ਲਗਦੇ। ਪਰ ਖਾਲੀ ਹੋ ਚੁੱਕੀਆਂ ਝੌਂਪੜੀਆਂ ਅਤੇ ਕੁੱਕ-ਹਾਊਸ ਤੋਂ ਵਿਦਾਇਗੀ ਲੈਣੀ ਬਹੁਤ ਮੁਸ਼ਕਲ ਸੀ। ਇਸ ਤੋਂ ਵੀ ਮੁਸ਼ਕਲ ਸੀ ਦਰਿਆ ਨੂੰ ਛੱਡਣਾ ਜਿਹੜਾ ਕਿ ਇਕ ਵਫਾਦਾਰ ਅਤੇ ਨਿੱਘਾ ਸਾਥੀ ਰਿਹਾ ਸੀ। ਜਿਹਨੇ ਆਪਣੀਆਂ ਮਧੁਰ ਅਤੇ ਨਰਮ ਆਵਾਜ਼ਾਂ ਰਾਹੀਂ ਹਮੇਸ਼ਾਂ ਉਹਨੂੰ ਹੌਂਸਲਾ ਦਿੱਤਾ ਸੀ: "ਰਾਹ 'ਚ ਆਉਂਦੀਆਂ ਰੁਕਾਵਟਾਂ ਨੂੰ ਕੰਢਿਆਂ ਵਾਂਗ ਵਰਤ, ਜਿਵੇਂ ਮੈਂ ਵਰਤਦਾ ਹਾਂ ਅਤੇ ਕਦੀ ਵੀ ਚਲਣਾ ਨਾ ਛੱਡੀਂ।"

ਸਭ ਤੋਂ ਮੁਸ਼ਕਲ ਕੰਮ ਆਪਣੀ ਪੁਰਾਣੀ ਝੁੱਗੀ ਨੂੰ ਅਲਵਿਦਾ ਕਹਿਣ ਦਾ ਸੀ। ਸੇਕ ਦੇਣ ਵਾਲਾ ਤਵਾ ਠੰਡਾ ਪਿਆ ਸੀ। ਕਿਤਾਬਾਂ ਵਾਲੀ ਸ਼ੈਲਫ ਖਾਲੀ ਪਈ ਸੀ। ਅਤੇ ਕੰਧਾਂ ਤੋਂ ਬਿਨਾਂ ਚੁਗਾਠਾਂ ਵਾਲੀਆਂ ਤਸਵੀਰਾਂ ਲਾਹ ਲਈਆਂ ਗਈਆਂ ਸਨ। ਪਰ ਫੇਰ ਵੀ ਇਸ ਦਾ ਖਾਲੀਪਨ ਸੁੰਦਰ ਸਾਹ ਲੈ ਰਹੀਆਂ ਯਾਦਾਂ ਨਾਲ ਭਰਿਆ ਪਿਆ ਸੀ। ਇਹ ਗੁਆਹ ਸੀ ਉਹਨਾਂ ਦੋ ਭਖਦੀਆਂ ਰੂਹਾਂ ਦੀ, ਦੋ ਜੁਆਨ ਅੱਗ ਬਣੇ ਸਰੀਰਾਂ ਦੀ ਜਿਹੜੇ ਪਲ ਦੀ ਪਲ ਲਈ ਦੁਨੀਆਂ ਦੇ ਹਰ ਬੰਧਨ ਤੋਂ ਆਜ਼ਾਦ ਹੋ ਗਏ ਸਨ ਅਤੇ ਅਨੰਦ ਮੁਗਧ ਹੋਏ ਸਵਰਗ ਦੇ ਘੇਰੇ ਵਿਚ ਜਾ ਵੜੇ ਸਨ। ਅਜੇ ਬਹੁਤਾ ਚਿਰ ਨਹੀਂ ਸੀ ਹੋਇਆ ਜਦੋਂ ਉਹ ਉਥੇ ਖੜ੍ਹੀ ਸੀ, ਉਹਦੇ ਕਾਲੇ ਲੰਮੇ ਵਾਲ ਉਹਦੀ ਮੁਲਾਇਮ ਚਿੱਟੀ ਪਿੱਠ ਦੇ ਅੱਧ ਤਕ ਝੂਮਦੈ ਜਾਂਦੇ ਸਨ ਅਤੇ ਉਹਦਾ ਨਰਮ ਵਲ ਖਾਂਦਾ ਸਰੀਰ ਦੀਵੇ ਦੀ ਮਿੰਨੀ ਲੋਅ ਵਿਚ ਵੀ ਚਮਕ ਰਿਹਾ ਸੀ। ਸੁਹਜ ਰਲੀ ਸੁੰਦਰਤਾ, ਨਿੱਘ ਰਲੀ ਨਰਮਾਈ ਅਤੇ ਇਕ ਤਿਆਗ-ਮਈ ਤਰੀਕੇ ਨਾਲ ਉਸ ਨੇ ਸਭ ਕੁਝ ਪੇਸ਼ ਕਰ ਦਿੱਤਾ ਸੀ।

ਐਡਮੈਂਟਨ ਜਾਣ ਵਾਲੀ 'ਫਸਲਾਂ ਵਾਲੀ ਗੱਡੀ' ਚੜ੍ਹਨ ਤੋਂ ਪਹਿਲਾਂ ਮਲੂਕਾ ਅਲਵਿਦਾ ਕਹਿਣ ਵੈਨਕੂਵਰ ਦੇ ਗੁਰਦਵਾਰੇ ਗਿਆ। ਉਹ ਇਸ ਕਮਿਉਨਿਟੀ ਦਾ ਸਭ ਤੋਂ ਛੋਟਾ ਮੈਂਬਰ ਅਤੇ ਇਸ ਦਾ ਇਕ ਅਨਿਖੜਵਾਂ ਅੰਗ ਰਿਹਾ ਸੀ। ਕਈ ਪੱਕੇ ਪਰੰਪਰਾਵਾਦੀ ਵੀ ਜਿਹੜੇ ਉਹਦੇ ਧਰਮ ਛੱਡਣ ਕਰਕੇ ਅਜੇ ਬਹੁਤ ਗੁੱਸੇ ਸਨ, ਜਾਣ ਦੀ ਘੜੀ ਵੇਲੇ ਪਸੀਜ਼ ਗਏ ਸਨ।

"ਅਸੀਂ ਤੇਰੀ ਭਲਾਈ ਚਾਹੁੰਦੇ ਹਾਂ", ਹੀਰਾ ਸਿੰਘ ਨੇ ਕਿਹਾ। ਉਹ ਆਪਣਾ ਮੋਹ ਲੁਕਾਉਣ ਲਈ ਛੋਟੇ ਛੋਟੇ ਵਾਕਾਂ ਵਿਚ ਬੇਪਰਵਾਹੀ ਜਿਹੀ ਨਾਲ ਗੱਲ ਕਰ ਰਿਹਾ ਸੀ। "ਸਾਡੀ ਖਾਹਿਸ਼ ਸੀ ਕਿ ਤੂੰ ਸਾਡੇ ਵਿਚ ਹੀ ਰਹਿੰਦਾ। ਸਾਨੂੰ ਤੇਰੇ ਉਤੇ ਬੜਾ ਮਾਣ ਹੋਣਾ ਸੀ ਪਰ ਇਦਾਂ ਨਹੀਂ ਸੀ ਹੋਣੀ।"

"ਗੁਰੂ ਦੀ ਕਿਰਪਾ ਨਾਲ ਤੂੰ ਬਹੁਤ ਸਿਆਣਾ ਅਤੇ ਗੁਣਵਾਨ ਹੈ", ਈਸ਼ਰ ਸਿੰਘ ਨੇ ਕਿਹਾ। "ਪਰ ਤੇਰੇ ਇਹ ਗੁਣ ਸਾਡੇ ਲਈ ਨਹੀਂ। ਅਸੀਂ ਸਾਰੇ ਤੈਨੂੰ ਬੜੀ ਮੁਹੱਬਤ ਕਰਨ ਲਗ ਪਏ ਸੀ। ਪਰ ਹੁਣ ਤੂੰ ਸਾਨੂੰ ਛੱਡ ਕੇ ਜਾ ਰਿਹਾ ਏਂ।"

"ਅਸੀਂ ਆਸ ਕਰਦੇ ਆਂ", ਭਾਈ ਸੰਤੋਖ ਸਿੰਘ ਨੇ ਕਿਹਾ, "ਪਈ ਗੁਰੂ ਦੀ ਕਿਰਪਾ ਨਾਲ ਤੂੰ ਮੁੜਕੇ ਸਾਡੇ ਕੋਲ ਆ ਜਾਵੇਂਗਾ। ਅਸੀਂ ਕਦੀ ਵੀ ਬਦਲਣ ਨਹੀਂ ਲੱਗੇ।"

ਨੱਥਾ ਸਿੰਘ ਨੇ ਪਿਆਰ ਨਾਲ ਉਹਨੂੰ ਗਲਵਕੜੀ 'ਚ ਲਿਆ ਅਤੇ ਧੀਮੀ ਆਵਾਜ਼ ਵਿ ਕਹਿਣ ਲੱਗਾ, "ਤੈਨੂੰ ਜਿੱਥੇ ਵੀ ਤੇਰੀ ਜ਼ਿੰਦਗੀ ਲੈ ਕੇ ਜਾਂਦੀ ਹੈ ਜ਼ਰੂਰ ਜਾਣਾ ਚਾਹੀਦਾ ਹੈ। ਤੂੰ ਸ਼ਕਤੀ ਵਾਲਾ ਏਂ ਅਤੇ ਤੇਰੀ ਰੂਹ ਬੇਚੈਨ ਹੈ। ਅਸੀਂ ਤੈਨੂੰ ਰੋਕ ਕੇ ਨਹੀਂ ਰੱਖ ਸਕਦੇ ਜਿਵੇਂ ਇਕ ਪਰਬਤ ਆਪਣੇ 'ਚੋਂ ਨਿਕਲਣ ਵਾਲੀ ਨਦੀ ਨੂੰ ਰੋਕ ਕੇ ਨਹੀਂ ਰੱਖ ਸਕਦਾ। ਪਰ ਸਾਡਾ ਚੇਤਾ ਨਾ ਭੁਲਾਈਂ।"

ਮਲੂਕਾ ਬੜਾ ਭਾਰਾ ਮਨ ਲੈ ਕੇ ਗਰੈਂਨਵਿਲ ਪੁੱਲ ਨੂੰ ਪਾਰ ਕਰਕੇ ਸੀ. ਪੀ. ਆਰ. ਦੇ ਸਟੇਸ਼ਨ ਉਤੇ ਪਹੁੰਚਾ। ਮੀਂਹ 'ਚ ਨਹਾਤੀਆਂ ਭੂਰੀਆਂ ਇਮਾਰਤਾਂ ਸੂਰਜ ਵਿਚ ਚਮਕ ਰਹੀਆਂ ਸਨ। ਪੁੱਲ ਦੇ ਦੋਹੀਂ ਪਾਸੀਂ ਫਾਲਜ਼ ਕਰੀਕ ਉੱਪਰ ਬਣੀਆਂ ਮਿੱਲਾਂ 'ਚੋਂ ਖੜਕਾ ਸੁਣ ਰਿਹਾ ਸੀ ਅਤੇ ਉੱਪਰ ਉਹਨਾਂ 'ਚੋਂ ਨਿਕਲਦਾ ਧੂੰਆਂ ਕਈ ਕਿਸਮ ਦੀਆਂ ਸ਼ਕਲਾਂ ਅਖਤਿਆਰ ਕਰ ਰਿਹਾ ਸੀ। ਉਹਨੇ ਤੁਰੇ ਜਾਂਦੇ ਨੇ ਥੱਲੇ ਦੇਖਿਆ, ਅਤੇ ਸ਼ਾਇਦ ਆਖਰੀ ਵਾਰੀ ਆਪਣੇ ਲੋਕਾਂ ਬਾਰੇ ਸੋਚਿਆ, ਜਿਹੜੇ ਪੰਜਾਬ ਦੇ ਸਿੱਖ ਕਿਸਾਨ–ਨੀਲੇ ਓਵਰਕੋਟ ਪਾਈ ਅਤੇ ਚਮੜੇ ਦੇ ਬੱਧਰ ਬੰਨ੍ਹੀ ਮਿੱਲਾਂ ਚਲਾ ਰਹੇ ਸਨ। ਪਰ ਦਿਸਹੱਦੇ ਉਤੇ ਉੱਚੇ ਦਰੱਖਤਾਂ ਦੀ ਉਭਰਦੀ ਹਰੀ ਰੂਪ ਰੇਖਾ ਇਸ ਤਰ੍ਹਾਂ ਖੜੀ ਸੀ ਜਿਵੇਂ ਉਹ ਕੈਨੇਡਾ ਲਈ ਅਰਦਾਸ ਕਰ ਰਹੇ ਹੋਣ।

●●